# ਸ੍ਰੀ ਸਰਬਲੋਹ ਗ੍ਰੰਥ

## ਪਾਠ-ਸੰਪਾਦਨ ਤੇ ਵਿਸ਼ਲੇਸ਼ਣਾਤਮਕ ਅਧਿਐਨ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ

ਸੋਸ਼ਲ-ਸਾਇੰਸਿਜ਼ ਫ਼ੈਕਲਟੀ ਅਧੀਨ ਧਰਮ ਅਧਿਐਨ ਵਿਭਾਗ ਵਿਚ

ਪੀਐਚ.ਡੀ. ਦੀ ਉਪਾਧੀ ਲਈ ਪੇਸ਼ ਕੀਤਾ

**ਖੋਜ-ਪ੍ਰਬੰਧ**

2016


*ਨਿਗਰਾਨ*

**ਡਾ. ਪਰਮਵੀਰ ਸਿੰਘ**

ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ

ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਖੋਜਾਰਥੀ**

**ਜਸਵੰਤ ਸਿੰਘ**


**ਸ੍ਰੀ ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ**

**ਪੰਜਾਬੀ ਯੂਨੀਵਰਸਿਟੀ, ਪਟਿਆਲਾ**

# ਪ੍ਰਮਾਣ ਪੱਤਰ

ਪ੍ਰਮਾਣਿਤ ਕੀਤਾ ਜਾਂਦਾ ਹੈ ਕਿ ਖੋਜਾਰਥੀ ਜਸਵੰਤ ਸਿੰਘ ਨੇ 'ਸ੍ਰੀ ਸਰਬਲੋਹ ਗ੍ਰੰਥ : ਪਾਠ-ਸੰਪਾਦਨ ਤੇ ਵਿਸ਼ਲੇਸ਼ਣਾਤਮਕ ਅਧਿਐਨ' ਵਿਸ਼ੇ 'ਤੇ ਪੀਐਚ.ਡੀ. ਦਾ ਖੋਜ-ਪ੍ਰਬੰਧ ਮੇਰੀ ਨਿਗਰਾਨੀ ਹੇਠ ਪੂਰਾ ਕੀਤਾ ਹੈ। ਇਹ ਖੋਜਾਰਥੀ ਦੀ ਮੌਲਿਕ ਰਚਨਾ ਤੇ ਉਸਦੀ ਮਿਹਨਤ ਦਾ ਫਲ ਹੈ। ਮੈਂ ਇਸ ਕਾਰਜ ਨੂੰ ਪੀਐਚ. ਡੀ. ਦੀ ਉਪਾਧੀ ਲਈ ਪੂਰੀ ਤਰ੍ਹਾਂ ਯੋਗ ਸਮਝਦਾ ਹੋਇਆ ਮੁਲੰਕਣ ਲਈ ਪੇਸ਼ ਕਰਨ ਦੀ ਸਿਫ਼ਾਰਸ਼ ਕਰਦਾ ਹਾਂ।

*ਨਿਗਰਾਨ*

ਮਿਤੀ : 12/08/16

ਪਰਮਵੀਰ ਸਿੰਘ

**ਡਾ. ਪਰਮਵੀਰ ਸਿੰਘ**

ਮੁਖੀ,

ਸਿੱਖ ਵਿਸ਼ਵਕੋਸ਼ ਵਿਭਾਗ

ਪੰਜਾਬੀ ਯੂਨੀਵਰਸਿਟੀ, ਪਟਿਆਲਾ

## 1. ਸ੍ਰੀ ਸਰਬਲੋਹ ਗ੍ਰੰਥ ਦੇ ਹਥਲਿਖਤ ਖਰੜਿਆਂ ਦਾ ਸਰਵੇਖਣ

*ਸ੍ਰੀ ਸਰਬਲੋਹ ਗ੍ਰੰਥ*, ਹਥਲਿਖਤ ਤੇ ਪ੍ਰਕਾਸ਼ਿਤ ਦੋਵਾਂ ਰੂਪਾਂ ਵਿਚ ਪ੍ਰਾਪਤ ਹੈ। ਪ੍ਰਕਾਸ਼ਿਤ ਰੂਪ, ਹਰਿਨਾਮ ਦਾਸ ਉਦਾਸੀ ਦੁਆਰਾ ਗੁਰਦੁਆਰਾ ਸ਼ਹੀਦੀ ਬਾਗ, ਆਨੰਦਪੁਰ ਸਾਹਿਬ ਤੋਂ ਪ੍ਰਕਾਸ਼ਿਤ ਕਰਵਾਇਆ ਗਿਆ ਹੈ। ਜਿਸ ਸਮੇਂ *ਸ੍ਰੀ ਸਰਬਲੋਹ ਗ੍ਰੰਥ* ਪ੍ਰਕਾਸ਼ਿਤ ਕੀਤਾ ਗਿਆ, ਉਸ ਸਮੇਂ ਉਸ ਦੀਆਂ ਕਈ ਹਥਲਿਖਤ ਬੀੜਾਂ ਉਪਲਬਧ ਸਨ ਜਿਨ੍ਹਾਂ ਦਾ ਵੇਰਵਾ ਉਨ੍ਹਾਂ ਨੇ ਭੂਮਿਕਾ ਵਿਚ ਦਿਤਾ ਹੈ। ਪਰੰਤੂ ਉਕਤ ਗ੍ਰੰਥ ਦੀਆਂ ਹਥਲਿਖਤ ਬੀੜਾਂ ਦੀ ਖੋਜ ਕਰਦਿਆਂ ਸਾਡੀ ਰਿਸਾਈ ਨਿਮਨਲਿਖਤ ਬੀੜਾਂ ਤਕ ਹੋ ਸਕੀ ਹੈ। ਸਾਡੇ ਕੋਲ *ਸ੍ਰੀ ਸਰਬਲੋਹ ਗ੍ਰੰਥ* ਦੀਆਂ ਸਤ ਹਥਲਿਖਤ ਬੀੜਾਂ ਮੌਜੂਦ ਹਨ ਜਿਨ੍ਹਾਂ ਬਾਰੇ ਹੇਠਾਂ ਜ਼ਿਕਰ ਕੀਤਾ ਜਾ ਰਿਹਾ ਹੈ :

1.1. ਸਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ ਵਾਲੀ ਬੀੜ
1.2. ਗੁਰਦੁਆਰਾ ਮਸਤੂਆਣਾ ਸਾਹਿਬ ਵਾਲੀ ਬੀੜ
1.3. ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੀ ਬੀੜ
1.4. ਗੁਰਦੁਆਰਾ ਸ਼ਹੀਦੀ ਬਾਗ, ਅਨੰਦਪੁਰ ਸਾਹਿਬ ਵਾਲੀ ਬੀੜ
1.5. ਗੁਰਦੁਆਰਾ ਸ਼ਾਹੀ ਸਮਾਧਾਂ, ਸੰਗਰੂਰ ਵਾਲੀ ਬੀੜ
1.6. ਗੁਰਦੁਆਰਾ ਅੰਗੀਠਾ ਸਾਹਿਬ, ਪਟਿਆਲਾ ਵਾਲੀ ਬੀੜ
1.7. ਗੁਰਦੁਆਰਾ ਬੜੀ ਸੰਗਤ, ਬੁਰਹਾਨਪੁਰ ਵਾਲੀ ਬੀੜ

### 1.1. ਸਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ ਵਾਲੀ ਬੀੜ

ਇਹ ਹਥਲਿਖਤ ਸਚਖੰਡ ਹਜ਼ੂਰ ਸਾਹਿਬ, ਨੰਦੇੜ ਵਿਖੇ ਮਾਤਾ ਭਾਗੋ ਦੇ ਬੁੰਗੇ ਵਿਚ ਸੁਰਖਿਅਤ ਹੈ ਅਤੇ ਇਸ ਦਾ ਰੋਜ਼ਾਨਾ ਪ੍ਰਕਾਸ਼ ਕਰਨ ਦਾ ਵਿਧਾਨ ਵੀ ਹੈ। ਉਕਤ ਗ੍ਰੰਥ ਦਾ ਪ੍ਰਕਾਸ਼ ਕਰਨ ਦਾ ਵਿਧਾਨ ਕਦੋਂ ਆਰੰਭ ਹੋਇਆ, ਇਸ ਬਾਰੇ ਭਰੋਸੇਯੋਗ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਵਿਚਾਰਾਧੀਨ ਹਥਲਿਖਤ ਕਿਸਨੇ ਤੇ ਕਦੋਂ ਲਿਖੀ ਜਾਂ ਉਤਾਰਾ ਕੀਤਾ, ਇਸ ਬਾਰੇ ਇਸ ਦੇ ਆਰੰਭ ਤੋਂ ਪਹਿਲਾਂ ਜਾਂ ਸਮਾਪਤੀ ਤੋਂ ਬਾਅਦ ਜਾਂ ਹਥਲਿਖਤ ਦੇ ਕਿਸੇ ਵੀ ਹਿਸੇ ’ਤੇ ਕੋਈ ਸੂਚਨਾ ਦਰਜ ਨਹੀਂ ਹੈ। ਉਕਤ ਹਥਲਿਖਤ ਦੋ ਲਿਖਾਰੀਆਂ ਦੁਆਰਾ ਲਿਖੀ ਗਈ

ਜਾਪਦੀ ਹੈ। ਇਸਦੇ ਕੁਲ 390 ਪਤਰੇ ਹਨ। ਪਹਿਲੇ 141 ਪਤਰੇ ਜਿਸ ਉਤਾਰਾਕਾਰ ਜਾਂ ਲਿਖਾਰੀ ਦੁਆਰਾ ਲਿਖੇ ਗਏ ਹਨ ਉਸ ਦੁਆਰਾ ਇਕ ਪੰਨੇ 'ਤੇ 31 ਪੰਕਤੀਆਂ ਲਿਖੀਆਂ ਗਈਆਂ ਹਨ। ਬਾਅਦ ਵਾਲੇ ਪਤਰੇ ਕਿਸੇ ਹੋਰ ਲਿਖਾਰੀ/ਉਤਾਰਾਕਾਰ ਦੀ ਲਿਖਤ ਹੈ ਜਿਸਨੇ ਇਕ ਪੰਨੇ 'ਤੇ 28 ਪੰਕਤੀਆਂ, ਕੁਝ ਪੰਨਿਆ 'ਤੇ 29 ਪੰਕਤੀਆਂ ਵੀ ਲਿਖੀਆਂ ਹਨ। ਸਿਰਲੇਖਾਂ ਤੇ ਪਦਾਂ ਦੇ ਅੰਕਾਂ ਨੂੰ ਲਾਲ ਸਿਆਹੀ ਨਾਲ ਲਿਖਿਆ ਗਿਆ ਹੈ। ਇਸਦੀ ਹਾਲਤ ਬਹੁਤ ਖਸਤਾ ਹੈ ਅਤੇ ਇਸ ਦਾ ਪਹਿਲਾ ਪਤਰਾ ਫਟਿਆ ਹੋਇਆ ਹੈ। ਬੀੜ ਦੀ ਜਿਲਦ ਬੰਨ੍ਹਣ ਸਮੇਂ ਹੋਈ ਅਣਗਹਿਲੀ ਕਾਰਨ ਕੁਝ ਪਤਰੇ ਅਗੇ-ਪਿਛੇ ਲਗੇ ਹੋਏ ਹਨ। ਇਸ ਬੀੜ ਦੇ ਅਖਰਾਂ ਦੀ ਬਣਾਵਟ ਇਸਨੂੰ ਬਾਕੀ ਬੀੜਾਂ ਨਾਲੋਂ ਪੁਰਾਤਨ ਹੋਣ ਦੀ ਪੁਸ਼ਟੀ ਕਰਦੀ ਹੈ ।

ਇਸ ਹਥਲਿਖਤ ਵਿਚ 'ਵ' ਦੀ ਥਾਂ 'ਤੇ 'ਬ' ਅਤੇ 'ੳ' ਦੀ ਥਾਂ 'ਤੇ 'ਵ' ਅਖਰ ਦੀ ਜ਼ਿਆਦਾ ਵਰਤੋਂ ਕੀਤੀ ਗਈ, ਮਿਲਦੀ ਹੈ ਜੋ ਇਸ ਉਪਰ ਬ੍ਰਜਭਾਸ਼ਾ ਦੇ ਪ੍ਰਭਾਵ ਦਾ ਸੰਕੇਤ ਹੈ। ਮਿਸਾਲ ਲਈ ਵਡਾ ਨੂੰ ਬਡਾ, ਵੈਸਨੋ ਨੂੰ ਬੈਸਨੋ, ਕਉਨ ਨੂੰ ਕਵਨ, ਚਈਵ ਨੂੰ ਚਈਬ ਲਿਖਿਆ ਮਿਲਦਾ ਹੈ।

ਇਸ ਵਿਚ 'ਹਰਿ' ਸ਼ਬਦ ਲਈ 'ਹਰ' ਸ਼ਬਦ ਦਾ ਜ਼ਿਆਦਾ ਪ੍ਰਯੋਗ ਕੀਤਾ ਗਿਆ ਹੈ। ਇਸ ਵਿਚ ਗ੍ਰੰਥ ਨੂੰ ਗ੍ਰਿੰਥ, ਬਿਬਿਧ ਨੂੰ ਬਿਬਿ, ਸਯਾਮ ਨੂੰ ਸਾਮ, ਆਦਿ ਲਿਖਿਆ ਗਿਆ ਹੈ। ਵਿਚਾਰਾਧੀਨ ਹਥਲਿਖਤ ਵਿਚ ਪੈਰ ਅਖਰ ਲਿਖਣ ਦੀ ਪ੍ਰਵਿਰਤੀ ਭਾਰੂ ਹੈ। ਇਸ ਵਿਚ ਅਧੇ ਅਖਰਾਂ ਦਾ ਵੀ ਬਹੁਤ ਪ੍ਰਯੋਗ ਕੀਤਾ ਗਿਆ ਹੈ। ਮਿਸਾਲ ਲਈ, ਸਸਤ੍ਰ ਨੂੰ ਅਧਾ ਸਸਾ ਅਧਾ ਸਸਾ ਲਿਖ ਕੇ ਤਤੇ ਦੇ ਪੈਰ ਵਿਚ ਰਾਰਾ ਲਿਖਿਆ ਮਿਲਦਾ ਹੈ। ਇਸ ਵਿਚ ਸਿਹਾਰੀ ਦੀ ਥਾਂ ਲਾਂ ਦਾ ਪ੍ਰਯੋਗ ਕੀਤਾ, ਵਧੇਰੇ ਮਿਲਦਾ ਹੈ। ਮਿਸਾਲ ਲਈ ਪਰਿਓ ਨੂੰ ਪਰੇਓ, ਗਇਓ ਨੂੰ ਗਏਓ, ਆਦਿ ਲਿਖਿਆ ਹੋਇਆ ਹੈ।

ਇਸ ਵਿਚ ਪੰਜ ਅਧਿਆਇਆਂ ਤੋਂ ਬਾਅਦ ਵਿਚ ਅਵਤਾਰਾਂ ਦੇ ਪ੍ਰਸੰਗਾਂ ਨਾਲ ਸੰਬੰਧਿਤ ਪਾਠ ਵੀ ਹੈ ਜਿਸਨੂੰ ਅੰਤਿਕਾ ਰਾਹੀਂ ਦਰਸਾਇਆ ਗਿਆ ਹੈ।

ਹਥਲੇ ਅਧਿਐਨ ਵਿਚ ਉਕਤ ਹਥਲਿਖਤ ਦਾ ਸੰਕੇਤ 'ਸਚ' ਰਖਿਆ ਗਿਆ ਹੈ।

## 1.2. ਗੁਰਦੁਆਰਾ ਮਸਤੂਆਣਾ ਸਾਹਿਬ , ਸੰਗਰੂਰ ਵਾਲੀ ਬੀੜ

ਇਹ ਬੀੜ ਗੁਰਦੁਆਰਾ ਮਸਤੂਆਣਾ ਸਾਹਿਬ, ਸੰਗਰੂਰ ਦੀ ਲਾਇਬਰੇਰੀ ਵਿਚ ਸੁਰਖਿਅਤ ਹੈ। ਇਹ ਬੀੜ ਮਾਸਟਰ ਜੀ.ਸਿੰਘ ਗੋਸਲ ਨੂੰ ਕਿਸੇ ਤੋਂ ਪ੍ਰਾਪਤ ਹੋਈ। ਪ੍ਰਕਾਸ਼ਿਤ *ਸ੍ਰੀ ਸਰਬਲੋਹ ਗ੍ਰੰਥ* ਵਿਚ ਜਿਸ ਕਟੂ ਵਾਲੀ ਬੀੜ ਦਾ ਜਿਕਰ ਕੀਤਾ ਗਿਆ ਹੈ ਸ਼ਾਇਦ ਇਹ ਉਹੀ ਬੀੜ ਹੋ ਸਕਦੀ ਹੈ।

ਪਾਠ ਦੇ ਆਰੰਭ ਹੋਣ ਤੋਂ ਪਹਿਲਾਂ ਇਕ ਪੰਨਾ ਖਾਲੀ ਛਡ ਕੇ ਅਗਲੇ ਦੋ ਪੰਨਿਆਂ ’ਤੇ ਰਾਗਾਂ ਦਾ ਤਤਕਰਾ ਦਿਤਾ ਹੋਇਆ ਹੈ। ਤਤਕਰਾ ਸਮਾਪਤ ਹੋਣ ਉਪਰੰਤ ਗ੍ਰੰਥ ਦੀ ਲਿਖਣ-ਮਿਤੀ, ਆਦਿ ਬਾਰੇ ਜਾਣਕਾਰੀ ਉਪਲਬਧ ਹੈ ਜਿਸਨੂੰ ਹੂਬਹੂ ਹੇਠਾਂ ਦਰਸਾਇਆ ਜਾ ਰਿਹਾ ਹੈ :

*ੴ ਵਾਹਗੁਰੂ ਜੀ ਕੀ ਫਤੇ ਹੈ॥ ਸੁਚੀ ਪੱਤ੍ਰੀ ਤਤਕਰਾ ਸ੍ਰੀ ਆਦ ਮਾਇਆ ਮਹਾ ਲਛਮੀ ਸ੍ਰੀ ਸ੍ਰਬਲੋਹ ਗ੍ਰਿੰਥ ਕਾ ਸੰਮਤੁ॥1755 ਮਿਤੀ ਬੈਸਾਖ ਸੁਦੀ 5 ਕੋ ਲਿਖ ਸੰਪੂਰਨ ਭਇਆ ਸ੍ਰੀ ਮੁਖਵਾਕ ਪਾਤਸਾਹੀ 10॥ ਸ੍ਰੀ ਸਪਤਸਟਿਕਾ ਮਾਰਕੰਡੇ ਕੇ ਤੇਰਾ ਧਿਆਵ ਪਉੜੀਆ॥੭੦੦॥ ਸ੍ਰੀ ਮੰਗਲਾਚਰਣ ਕੇ ਬਿਸਨਪਦੇ ਰਾਗ ਰਾਗ ਕੇ ਕੇਦਾਰਾ ਰਾਗ ਧਿਆਇ॥॥੫॥ ਪ੍ਰਸੰਗ ਸ੍ਰੀ ਸ੍ਰਬਲੋਹ ਜੀ ਕਾ ਉਤਪੰਨ ਸੰਗ੍ਰਾਮ ਬੀਰਜਨਾਦ ਸੰਜੁਗਤ ਪਦੇ ਦਫਾ ਦਫਾ ਦਫਾਤ ਪ੍ਰਸੰਗ ਕਾ ਦੁਵਾਦਸ ਪਦੇ ਚਤ੍ਰਬਿੰਸ ਅਵਤਾਰ ਮਹਾ ਪੁਰਾਣ ਭਗਵੰਤ ਅਨੁਸਾਰ ਅਵਤਾਰ ਕਾ॥ ਗਿੰਥ ਸ੍ਰੀ ਸ੍ਰਬਲੋਹ ਜੀ ਕਾ ਸ੍ਰੀ ਮੁਖ ਬਿਸਨਪਦੇ ਜੁਮਲਾ ਸੰਬੂਹ ਜੁਗਤ ਦਰ ਜੁਗਤ॥* (ਪਤਰਾ 2)

ਉਪਰੰਤ *ਸ੍ਰੀ ਸਰਬਲੋਹ ਗ੍ਰੰਥ* ਦੇ ਪਾਠ ਦਾ ਆਰੰਭਿਕ ਪੰਨਾ 351 ਤੇ ਸਮਾਪਤੀ ਪੰਨਾ 747 ਹੈ। ਪੰਨਾ 670 ਤੋਂ ਪਹਿਲਾਂ ਇਕ ਪੰਨਾ ਖਾਲੀ ਛਡਿਆ ਹੋਇਆ ਹੈ। ਬੀੜ ਦੇ ਹਰ ਪੰਨੇ ’ਤੇ 21 ਪੰਕਤੀਆਂ ਲਿਖੀਆਂ ਹੋਈਆਂ ਹਨ।

*ਸ੍ਰੀ ਸਰਬਲੋਹ ਗ੍ਰੰਥ* ਦੇ ਪੰਜ ਅਧਿਆਇਆਂ ਤੋਂ ਬਾਅਦ 39 ਪਤਰੇ ਹੋਰ ਪਾਠ ਵੀ ਦਿਤਾ ਹੋਇਆ ਹੈ ਜਿਸ ਵਿਚ ਚਰਿਤ੍ਰੋ ਪਾਖਿਆਨ ’ਚੋਂ ਚੌਪਈ 405 ਛੰਦ, ਅਥ ਅਸਫੋਟਕ ਕਬਿਤ

ਲਿਖਯਤੇ ਸਿਰਲੇਖ ਅਧੀਨ 49 ਸਵੈਯੇ, ਜ਼ਫ਼ਰਨਾਮੇ ਦੇ 111 ਸ਼ੇਅਰ, ਹਿਕਾਇਤਾਂ (ਦੂਜੀ ਤੋਂ ਬਾਰਵੀਂ ਤਕ), ਸ਼ਬਦ (ਰਾਗ ਸੋਰਠਿ ਪਾਤਸਾਹੀ 10 ਤੇ ੧ਓ ਮਾਂਝ ਸ੍ਰੀ ਮੁਖਵਾਕ ਪਾਤਸਾਹੀ 10) ਹਨ। ਇਸ ਉਪਰੰਤ '੧ਓ ਵਾਹਿਗੁਰੂ ਜੀ ਕੀ ਫਤਹ॥ ਦੇਗ ਤੇਗ ਫਤਹ ਨਸਰਤ ॥ ਬੇਦਰੰਗ ਯਾਫਤਹ॥ ਨਾਨਕ ਗੁਰੂ ਗੋਬਿੰਦ ਸਿੰਘ ਜੀ ॥ ਸ੍ਰੀ ਅਕਾਲ ਪੁਰਖ ਸਹਾਇ ਜੀ ॥' ਪੰਕਤੀਆਂ ਲਿਖੀਆਂ ਹੋਈਆਂ ਹਨ ਅੰਤ ਵਿਚ 8 ਪਤਰੇ ਖਾਲੀ ਛਡੇ ਹੋਏ ਹਨ।

ਵਿਚਾਰਾਧੀਨ ਗ੍ਰੰਥ ਦੇ ਹਥਲਿਖਤ ਪਾਠ ਦੇ ਨਾਲ ਦਸਮ ਗ੍ਰੰਥ ਦੀਆਂ ਉਕਤ ਰਚਨਾਵਾਂ ਦਾ ਉਤਾਰਾ ਕਰਨ/ਲਿਖਣ ਦਾ ਕਾਰਨ ਉਤਾਰਾਕਾਰ ਵਲੋਂ ਇਸ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਦਰਸਾਉਣਾ ਵੀ ਹੋ ਸਕਦਾ ਹੈ। ਇਸ ਦਾ ਸੰਕੇਤਿਕ ਪਦ 'ਮਸ' ਹੈ।

### 1.3. ਖ਼ਾਲਸਾ ਕਾਲਜ, ਅੰਮ੍ਰਿਤਸਰ ਵਾਲੀ ਬੀੜ

ਇਹ ਬੀੜ ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿਚ ਸੁਰਖਿਅਤ ਹੈ। ਪਾਠ-ਆਰੰਭ ਹੋਣ ਤੋਂ ਪਹਿਲਾਂ ਜਿਲਦ ਦੇ ਅੰਦਰਲੇ ਪਾਸੇ ਸਿਰਲੇਖ 'ਸਰਬਲੋਹ ਪ੍ਰਕਾਸ਼' ਲਿਖਿਆ ਹੋਇਆ ਹੈ। ਇਹ ਉਤਾਰਾਕਾਰ ਵਲੋਂ ਵੀ ਲਿਖਿਆ ਹੋਇਆ ਹੋ ਸਕਦਾ ਹੈ ਅਤੇ ਬਾਅਦ ਵਿਚ ਕਿਸੇ ਹੋਰ ਵਿਅਕਤੀ ਵਲੋਂ ਵੀ ਲਿਖਿਆ ਗਿਆ ਹੋ ਸਕਦਾ ਹੈ। ਉਪਰੰਤ ਪੈੱਨ ਨਾਲ ਗ੍ਰੰਥ ਵਿਚਲੀਆਂ ਬਾਣੀਆਂ ਦੇ ਸਿਰਲੇਖ ਤੇ ਪੰਨਾ ਨੰਬਰ ਲਿਖੇ ਹੋਏ ਹਨ। ਇਹ ਬਾਅਦ ਵਿਚ ਕਿਸੇ ਹੋਰ ਵਿਅਕਤੀ ਵਲੋਂ ਲਿਖੇ ਹੋਏ ਜਾਪਦੇ ਹਨ ਅਤੇ ਨਿਮਨਲਿਖਤ ਹਨ :

1. ਜਾਪੁ ਸਾਹਿਬ- 1 ਤੋਂ 5 ਪਤਰਿਆਂ ਵਿਚ।
2. ਅਕਾਲ ਉਸਤਤ- 6 ਤੋਂ 20 " "
3. ਬਚਿਤ੍ਰ ਨਾਟਕ- 20 ਤੋਂ 21 " " (ਪਰ ਬਚਿਤ੍ਰ ਨਾਟਕ ਦੇ 36 ਪਦ ਹੀ ਲਿਖੇ ਹਨ)
4. (ਇਥੋਂ ਫਿਰ ਪਤਰੇ ਦਾ ਅੰਕ 1 ਸ਼ੁਰੂ ਹੁੰਦਾ ਹੈ)
   ਉਸਤਤ ਸ੍ਰੀ ਮਾਇਆ ਲਛਮੀ ਜੀ ਕੀ - 1 ਤੋਂ 351 ਪਤਰੇ ਤਕ
5. ਸ੍ਰਬ ਦੇਵ ਉਸਤਤ- 351 ਤੋਂ 383 ਪਤਰੇ ਤਕ

ਉਕਤ ਜਾਣਕਾਰੀ ਅਨੁਸਾਰ ਹੀ ਵਿਚਾਰਾਧੀਨ ਹਥਲਿਖਤ ਵਿਚ ਪਾਠ ਉਪਲਬਧ ਹੈ। *ਸ੍ਰੀ ਸਰਬਲੋਹ ਗ੍ਰੰਥ* ਦਾ ਪਾਠ, ਉਪਰ ਦਸੇ ਅਨੁਸਾਰ ਜਾਪ ਸਾਹਿਬ, ਅਕਾਲ ਉਸਤਤ ਤੇ ਬਚਿਤ੍ਰ ਨਾਟਕ ਦੇ 36 ਬੰਦਾਂ ਦਾ ਉਤਾਰਾ ਕਰਨ ਤੋਂ ਬਾਅਦ ਪਤਰਾ ਨੰ. 1 ਤੋਂ ਸ਼ੁਰੂ ਹੁੰਦਾ ਹੈ ਅਤੇ 383 ਨੰ. ਪਤਰੇ ਤਕ ਸਮਾਪਤ ਹੁੰਦਾ ਹੈ। ਹਰ ਪੰਨੇ ’ਤੇ 19 ਪੰਕਤੀਆਂ ਹਨ, ਕੁਝ ਇਕ ਪੰਨਿਆਂ ’ਤੇ 21 ਪੰਕਤੀਆਂ ਵੀ ਹਨ। ਬੀੜ ਦੇ ਅਗੇ ਤੇ ਪਿਛੇ ਕੁਝ ਪਤਰੇ ਖਾਲੀ ਛਡੇ ਹੋਏ ਹਨ। ਕੁਝ ਪਤਰਿਆਂ (2 ਤੋਂ 16 ਪਤਰੇ ਤਕ) ਨੂੰ ਛਡ ਕੇ ਬਾਕੀ ਸਾਰੇ ਪਾਠ ਵਿਚ ਸਿਰਲੇਖਾਂ ਤੇ ਪਦ-ਅੰਕਾਂ ਨੂੰ ਲਾਲ ਸਿਆਹੀ ਨਾਲ ਲਿਖਿਆ ਗਿਆ ਹੈ। ਇਸ ਦਾ ਸੰਕੇਤ ‘ਖਕ’ ਹੈ।

### 1.4. ਗੁਰਦੁਆਰਾ ਸ਼ਾਹੀ ਸਮਾਧਾਂ, ਸੰਗਰੂਰ ਵਾਲੀ ਬੀੜ

ਇਹ ਬੀੜ ਗੁਰਦੁਆਰਾ ਸ਼ਾਹੀ ਸਮਾਧਾਂ ਸੰਗਰੂਰ ਵਿਖੇ ਸੁਰਖਿਅਤ ਹੈ। ਇਸਦੇ 438 ਪਤਰੇ ਹਨ ਜਿਨ੍ਹਾਂ ਵਿਚੋਂ 354 ਤੋਂ 356 ਤਕ 3 ਪਤਰ ਕਿਸੇ ਹੋਰ ਲਿਖਾਰੀ ਦੇ ਲਿਖੇ ਹੋਏ ਜਾਪਦੇ ਹਨ। ਸਿਰਲੇਖ ਤੇ ਪਦ-ਅੰਕਾਂ ਨੂੰ ਲਾਲ ਸਿਆਹੀ ਨਾਲ ਲਿਖਿਆ ਗਿਆ ਹੈ। ਲਿਖਾਈ ਬਹੁਤ ਸੁੰਦਰ ਹੈ। ਪਹਿਲੇ ਪੰਨੇ ਨੂੰ ਛਡ ਕੇ ਹਰ ਪੰਨੇ ’ਤੇ 19 ਪੰਕਤੀਆਂ ਹਨ। ਇਹ ਬੀੜ ਸੰਬੰਧਿਤ ਅਸਥਾਨ ’ਤੇ ਕਿਥੋਂ. ਕਦੋਂ ਤੇ ਕਿਸ ਤਰ੍ਹਾਂ ਪਹੁੰਚੀ, ਇਸ ਸੰਬੰਧੀ ਕੋਈ ਠੋਸ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਇਸ ਦਾ ਸੰਕੇਤਿਕ ਪਦ ‘ਸਸ’ ਹੈ।

### 1.5. ਗੁਰਦੁਆਰਾ ਅੰਗੀਠਾ ਸਾਹਿਬ, ਪਟਿਆਲਾ ਵਾਲੀ ਬੀੜ

ਇਹ ਬੀੜ ਗੁਰਦੁਆਰਾ ਅੰਗੀਠਾ ਸਾਹਿਬ ਪਟਿਆਲਾ ਵਿਖੇ ਸੁਰਖਿਅਤ ਹੈ। ਇਸ ਉਪਰ ਕਿਸੇ ਪਬਲਿਕ ਲਾਇਬ੍ਰੇਰੀ ਦੀ ਮੋਹਰ ਤੇ ਅੰਕਣ ਨੰ. ਵੀ ਦਰਜ਼ ਹੈ। ਉਕਤ ਗੁਰਦੁਆਰਾ ਸਾਹਿਬ ਵਿਖੇ ਪੁਰਾਤਨ ਹਥਲਿਖਤਾਂ ਨੂੰ ਅਗਨ-ਭੇਂਟ ਕਰਨ ਦਾ ਕਾਰਜ ਕੀਤਾ ਜਾਂਦਾ ਹੈ। ਸੁਭਾਵਿਕ ਹੈ ਕਿ ਕਿਸੇ ਸ਼ਰਧਾਲੂ ਨੇ ਇਨ੍ਹਾਂ ਨੂੰ ਇਹ ਬੀੜ ਸੌਂਪ ਦਿਤੀ ਗਈ ਹੋਵੇਗੀ। ਸਭ ਤੋਂ ਪਹਿਲਾਂ ਕੁਝ ਪਤਰੇ ਖਾਲੀ ਛਡ ਕੇ, 1 ਤੋਂ 22 ਪਤਰਿਆਂ ਵਿਚ ਤਤਕਰਾ ਦਿਤਾ ਗਿਆ ਹੈ। 23ਵੇਂ ਪਤਰੇ ’ਤੇ ‘ਸ੍ਰੀ ਮੰਗਲਾਚਰਣ ਪੁਰਾਣ ਗ੍ਰੰਥ ਫੱਗਣ ਸੁਦੀ 14 ਦਿਨ ਸੁਕ੍ਰਵਾਰ ਸਾਲ 1935 ਕੋ ਸੰਪੂਰਣ ਭਯਾ॥ ਭਾਈ ਚੰਦਾ ਸਿੰਘ ਲਿਖਾਰੀ ਨੇ ਲਿਖਿਆ ॥’ ਰਾਹੀਂ ਗ੍ਰੰਥ ਦੀ ਲਿਖਣ-ਮਿਤੀ ਤੇ ਲਿਖਾਰੀ ਬਾਰੇ ਸੂਚਨਾ ਦਿਤੀ ਗਈ ਹੈ। ਫਿਰ ਕੁਝ ਪਤਰੇ ਖਾਲੀ ਛਡ ਕੇ

ਪਤਰਾ ਨੰ. 1 ਤੋਂ ਪਾਠ ਦਾ ਆਰੰਭ ਹੁੰਦਾ ਹੈ ਅਤੇ ਪਤਰਾ ਨੰ. 468 ’ਤੇ ਪੰਜਵੇਂ ਅਧਿਆਇ ਦੀ ਸਮਾਪਤੀ ਦੇ ਨਾਲ ਗ੍ਰੰਥ ਦੀ ਸਮਾਪਤੀ ਹੋ ਜਾਂਦੀ ਹੈ। ਸਿਰਲੇਖਾਂ ਤੇ ਪਦ-ਅੰਕਾਂ ਨੂੰ ਲਾਲ ਸਿਆਹੀ ਨਾਲ ਲਿਖਿਆ ਗਿਆ ਹੈ। ਗ੍ਰੰਥ ਦੇ ਆਰੰਭ ਵਾਲੇ ਪਹਿਲੇ ਪਤਰੇ ਨੂੰ ਛਡ ਕੇ ਬਾਕੀ ਸਾਰੇ ਗ੍ਰੰਥ ਦੇ ਹਰੇਕ ਪੰਨੇ ’ਤੇ 19 ਪੰਕਤੀਆਂ ਦਰਜ ਹਨ। ਪਾਠ ਦੀ ਸਮਾਪਤੀ ਤੋਂ ਬਾਅਦ ਵਿਚ ਵੀ ਕੁਝ ਪਤਰੇ ਖਾਲੀ ਛਡੇ ਗਏ ਹਨ। ਇਸ ਦਾ ਸੰਕੇਤ ‘ਅਸ’ ਹੈ।

### 1.6. ਗੁਰਦੁਆਰਾ ਸ਼ਹੀਦੀ ਬਾਗ, ਅਨੰਦਪੁਰ ਸਾਹਿਬ ਵਾਲੀ ਬੀੜ

ਇਹ ਬੀੜ ਗੁਰਦੁਆਰਾ ਸ਼ਹੀਦੀ ਬਾਗ, ਅਨੰਦਪੁਰ ਸਾਹਿਬ ਵਿਖੇ ਸੁਰਖਿਅਤ ਹੈ। ਇਸ ਦੇ ਪਹਿਲੇ 5 ਪਤਰਿਆਂ ’ਤੇ ਤਤਕਰਾ ਦਿਤਾ ਗਿਆ ਹੈ। ਉਪਰੰਤ 1 ਤੋਂ 20 ਪਤਰਿਆਂ ਤਕ ਦਸਮ ਗ੍ਰੰਥ ਦੇ ਕੁਝ ਸ਼ਬਦਾਂ ਦਾ ਪਾਠ ਦਰਜ ਹੈ ਅਤੇ ਪਤਰਾ ਨੰ. 20 ਤੋਂ ਪਤਰਾ ਨੰ. 393 ਤਕ *ਸ੍ਰੀ ਸਰਬਲੋਹ ਗ੍ਰੰਥ* ਦੇ ਪੰਜ ਅਧਿਆਇਆਂ ਦਾ ਪਾਠ ਦਰਜ ਹੈ। ਗ੍ਰੰਥ ਦੇ ਕੁਝ ਜਿਆਦਾਤਰ ਪੰਨਿਆਂ ’ਤੇ 21 ਪੰਕਤੀਆਂ ਅਤੇ ਕੁਝ ਪੰਨਿਆਂ ’ਤੇ 22 ਪੰਕਤੀਆਂ ਲਿਖੀਆਂ ਹੋਈਆਂ ਹਨ।

ਇਹ ਬੀੜ, ਸਚਖੰਡ ਸ੍ਰੀ ਹਜੂਰ ਸਾਹਿਬ, ਨੰਦੇੜ ਵਾਲੀ ਬੀੜ ਦਾ ਉਤਾਰਾ ਜਾਪਦੀ ਹੈ। ਇਸ ਦਾ ਸੰਕੇਤ ‘ਸਬ’ ਹੈ।

### 1.7. ਗੁਰਦੁਆਰਾ ਬੜੀ ਸੰਗਤ, ਬੁਰਹਾਨਪੁਰ ਵਾਲੀ ਬੀੜ

ਇਹ ਬੀੜ ਮੱਧ ਪ੍ਰਦੇਸ਼ ਵਿਚ ਸਥਿਤ ਗੁਰਦੁਆਰਾ ਬੜੀ ਸੰਗਤ, ਬੁਰਹਾਨਪੁਰ ਵਿਖੇ ਸੁਰਖਿਅਤ ਹੈ। ਇਸਦੇ 665 ਪੰਨੇ ਹਨ। ਇਹ ਬੀੜ ਸਚਖੰਡ ਸ੍ਰੀ ਹਜੂਰ ਸਾਹਿਬ ਵਾਲੀ ਬੀੜ ਦਾ ਉਤਾਰਾ ਹੈ। ਇਸ ਲਈ ਇਸ ਵਿਚ ਪੰਜ ਅਧਿਆਇਆਂ ਤੋਂ ਉਪਰੰਤ ਅਸਫੋਟਕ ਪਾਠ ਵੀ ਦਰਜ ਹੈ। ਗ੍ਰੰਥ ਦੇ ਕੁਝ ਪੰਨਿਆਂ ’ਤੇ 15 ਪੰਕਤੀਆਂ ਅਤੇ ਕੁਝ ਪੰਨਿਆਂ ’ਤੇ 17 ਪੰਕਤੀਆਂ ਲਿਖੀਆ ਹੋਈਆਂ ਹਨ । ਗ੍ਰੰਥ ਦੇ ਅਖੀਰ ਵਿਚ ‘ਇਤ ਸ੍ਰੀ ਸਰਬਲੋਹ ਪ੍ਰਕਾਸ ਗ੍ਰੰਥ ਲਿਖਜਤੇ ਸੰਮਤ ਨਾਨਕਸ਼ਾਹ 503, ਖਾਲਸਾ ਸੰ: 273, ਬਿਕ੍ਰਮ ਸ: 2028, ਸੰਨ 1972, 26 ਮਾਰਚ ਦਿਨ ਇਤਵਾਰ 14 ਚੇਤ੍ਰ ਸ਼ੁਦੀ ਦੁਆਦਸੀ ਸੰਪੂਰਨ ਦਿਨ ਸੋਮਵਾਰ 31 ਸਾਵਨ ਸਾਵਨ ਸ਼ੁਦੀ ਪੰਚਮੀ ਸ੍ਰੀ ਤਖਤ ਹਜੂਰ ਸਾਹਿਬ ਬੁੰਗਾ ਮਾਈ ਭਾਗੋ ਵਿਖੇ ਨਿਹੰਗ ਸਿੰਘ ਬਲੀ

ਸਿੰਘ ਨੇ ਸੇਵਾ ਕੀਤੀ' ਲਿਖਿਆ ਹੋਇਆ ਹੈ ਜਿਸ ਤੋਂ ਗ੍ਰੰਥ ਦੇ ਉਤਾਰਾਕਾਰ, ਉਸਦੇ ਸਰੋਤ, ਸਥਾਨ, ਲਿਖਣ-ਮਿਤੀ, ਆਦਿ ਬਾਰੇ ਜਾਣਕਾਰੀ ਮਿਲਦੀ ਹੈ। ਇਸ ਦਾ ਸੰਕੇਤਿਕ ਪਦ 'ਬਸ' ਹੈ।

ਉਪਰੋਕਤ ਹਥਲਿਖਤ ਬੀੜਾਂ ਸੰਬੰਧੀ ਸੰਖੇਪ ਵਿਚਾਰ ਤੋਂ ਕਿਹਾ ਜਾ ਸਕਦਾ ਹੈ ਕਿ ਸਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ ਵਾਲੀ ਬੀੜ, ਗੁਰਦੁਆਰਾ ਸ਼ਹੀਦੀ ਬਾਗ, ਅਨੰਦਪੁਰ ਸਾਹਿਬ ਵਾਲੀ ਬੀੜ, ਗੁਰਦੁਆਰਾ ਬੜੀ ਸੰਗਤ, ਬੁਰਹਾਨਪੁਰ ਵਾਲੀ ਬੀੜ ਨੂੰ ਇਕ ਸ਼੍ਰੇਣੀ ਵਿਚ ਰਖਿਆ ਜਾ ਸਕਦਾ ਹੈ। ਖ਼ਾਲਸਾ ਕਾਲਜ, ਅੰਮ੍ਰਿਤਸਰ ਵਾਲੀ ਬੀੜ, ਗੁਰਦੁਆਰਾ ਮਸਤੂਆਣਾ ਸਾਹਿਬ, ਸੰਗਰੂਰ ਵਾਲੀ ਬੀੜ, ਗੁਰਦੁਆਰਾ ਸ਼ਾਹੀ ਸਮਾਧਾਂ, ਸੰਗਰੂਰ ਵਾਲੀ ਬੀੜ ਤੇ ਗੁਰਦੁਆਰਾ ਅੰਗੀਠਾ ਸਾਹਿਬ, ਪਟਿਆਲਾ ਵਾਲੀ ਬੀੜ ਨੂੰ ਇਕੋ ਸ਼੍ਰੇਣੀ ਵਿਚ ਰਖਿਆ ਜਾ ਸਕਦਾ ਹੈ। ਉਕਤ ਬੀੜਾਂ ਦੇ ਵਿਸ਼ਲੇਸ਼ਣ ਤੋਂ ਬਾਅਦ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਾਲੀ ਬੀੜ ਨੂੰ ਪੁਰਾਤਨਤਾ ਦੇ ਅਧਾਰ 'ਤੇ ਅਧਾਰਮੂਲਕ ਖਰੜੇ ਵਜੋਂ ਅਪਣਾਇਆ ਗਿਆ ਅਤੇ ਬਾਕੀ ਬੀੜਾਂ ਨਾਲ ਤੁਲਨਾਤਮਿਕ ਅਧਿਐਨ ਰਾਹੀਂ ਸੰਪਾਦਨ-ਵਿਧੀ ਦੇ ਅਧੀਨ ਸਹੀ ਪਾਠ ਦੇ ਨੇੜੇ ਪਹੁੰਚਣ ਦਾ ਜਤਨ ਕੀਤਾ ਗਿਆ ਹੈ।

## 2. ਕਰਤਾ ਤੇ ਰਚਨਾਕਾਲ ਸੰਬੰਧੀ ਵਿਚਾਰ

*ਸ੍ਰੀ ਸਰਬਲੋਹ ਗ੍ਰੰਥ*, ਸਿੱਖ ਸਾਹਿਤ ਵਿਚ ਵਿਸ਼ੇਸ਼ ਸਥਾਨ ਰਖਦਾ ਹੈ। ਦਸਮ ਗ੍ਰੰਥ ਵਾਂਗ ਇਹ ਗ੍ਰੰਥ ਵੀ ਸਿੱਖ ਮਾਨਸਿਕਤਾ ਨੂੰ ਬਦੀ ਦੇ ਵਿਰੋਧ ਵਿਚ ਹਥਿਆਰਬੰਦ ਸੰਘਰਸ਼ ਲਈ ਪ੍ਰੇਰਿਤ ਤੇ ਉਤਸ਼ਾਹਿਤ ਕਰਨ ਵਾਲਾ ਇਕ ਮਹਤਵਪੂਰਨ ਸਰੋਤ ਰਿਹਾ ਹੈ। ਨਿਹੰਗ ਸਿੰਘ ਸੰਪ੍ਰਦਾਇ ਵਿਚ ਤਾਂ ਅਜ ਵੀ ਇਸ ਗ੍ਰੰਥ ਦਾ ਸਤਿਕਾਰ ਸਹਿਤ ਪ੍ਰਕਾਸ਼ ਕਰਕੇ ਪਠਨ-ਪਾਠਨ ਕੀਤਾ ਜਾਂਦਾ ਹੈ।

ਕਿਸੇ ਵੀ ਸਾਹਿਤਕ ਰਚਨਾ ਦਾ ਅਧਿਐਨ ਕਰਦਿਆਂ ਸੰਬੰਧਿਤ ਰਚਨਾ ਕਿਸਨੇ ਤੇ ਕਦੋਂ ਲਿਖੀ?, ਆਦਿ ਪ੍ਰਸ਼ਨ ਅਧਿਐਨ-ਕਰਤਾ ਤੇ ਪਾਠਕ ਦੇ ਮਨ ਵਿਚ ਸਹਜੇ ਹੀ ਉਤਪੰਨ ਹੁੰਦੇ ਹਨ। ਉਕਤ ਪ੍ਰਸ਼ਨ ਉਸ ਵੇਲੇ ਹੋਰ ਵੀ ਜ਼ਰੂਰੀ ਹੋ ਨਿਬੜਦੇ ਹਨ, ਜਦੋਂ ਅਧਿਐਨ-ਵਸਤੂ ਕੋਈ ਪੁਰਾਤਨ ਲਿਖਤ ਹੋਵੇ। ਸੰਪਾਦਨ ਕਾਰਜ ਕਰਦਿਆਂ ਤਾਂ ਉਕਤ ਪ੍ਰਸ਼ਨਾਂ ਤੋਂ ਅਛੂਤੇ ਰਿਹਾ ਹੀ ਨਹੀਂ ਜਾ ਸਕਦਾ। ਕਿਸੇ ਵੀ ਰਚਨਾ ਦੇ ਰਚਨਾਕਾਰ ਬਾਰੇ ਜਾਣਨ ਲਈ ਕੁਝ ਮਾਪਦੰਡ ਹੁੰਦੇ ਹਨ, ਜਿਨ੍ਹਾਂ ਵਿਚੋਂ ਪ੍ਰਮੁਖ, ਨਿਮਨਲਿਖਤ ਕਹੇ ਜਾ ਸਕਦੇ ਹਨ :

1. ਗ੍ਰੰਥ ਦੀਆਂ ਅੰਦਰੂਨੀ ਗਵਾਹੀਆਂ
2. ਸਮਕਾਲੀ ਰਚਨਾਵਾਂ ਵਿਚੋਂ ਉਪਲਬਧ ਜਾਣਕਾਰੀ
3. ਰਚਨਾਕਾਰ ਦੀ ਕੋਈ ਹੋਰ ਲਿਖਤ/ਡਾਇਰੀ/ਦਸਤਾਵੇਜ਼

ਉਕਤ ਵਿਚੋਂ ਸਾਡੇ ਕੋਲ ਗ੍ਰੰਥ ਦੀਆਂ ਅੰਦਰੂਨੀ ਗਵਾਹੀਆਂ ਉਪਲਬਧ ਹਨ।

**ਅੰਦਰੂਨੀ ਗਵਾਹੀਆਂ**

*ਸ੍ਰੀ ਸਰਬਲੋਹ ਗ੍ਰੰਥ* ਵਿਚ ਨਿਮਨਲਿਖਤ ਸਮਗਰੀ ਉਪਲਬਧ ਹੈ ਜੋ ਵਿਚਾਰਾਧੀਨ ਗ੍ਰੰਥ ਦੇ ਰਚਨਾਕਾਰ ਤੇ ਰਚਨਾਕਾਲ ਬਾਰੇ ਜਾਣਕਾਰੀ ਪ੍ਰਦਾਨ ਕਰਦੀ ਹੈ :

1. ਇਸ ਗ੍ਰੰਥ ਵਿਚ ਦਸਮ ਗ੍ਰੰਥ ਵਿਚਲੀਆਂ ਰਚਨਾਵਾਂ 'ਅਕਾਲ ਉਸਤਤ' ਤੇ 'ਪਾਖਯਾਨ' ਦਾ ਉਲੇਖ ਮਿਲਦਾ ਹੈ ਜੋ ਨਿਮਨਲਿਖਤ ਹੈ :

*ਸ੍ਰੀ ਅਕਾਲ ਅਸਤੁਤਿ ਕੇ ਆਦਿਕ ਅਸਲੋਕ ਜੇ ਸ੍ਰੀ ਸ੍ਰਬਲੋਹ ਕੀ ਰਛਿਆ ॥*
*ਸ੍ਰੀ ਮਹਾਕਾਲ ਅਕਾਲ ਪੁਰਖ ਜੀ ਏਕ ਜੋਤ ਸੁਭ ਦਿਛਿਆ ॥*

*ਬੀਜ ਪਾਖਜਾਨ ਮੰਤ੍ਰ ਭਾਖਾ ਕਰੀ ਅਉਤਾਰ ਪ੍ਰਸੰਗ ਸਮਿਛਆ ॥*

*ਮੂਲ ਟੀਕਾ ਏ ਦੋਊ ਮਥ ਕਰ ਬਦਜੋ ਪਉਰਾਨ ਪ੍ਰੀਛਿਆ ॥੬॥* [1]

2. ਇਸ ਗ੍ਰੰਥ ਵਿਚ ਰੂਪ ਦੀਪ ਪਿੰਗਲ ਦੇ ਨਿਯਮਾਂ ਦਾ ਪ੍ਰਯੋਗ ਕੀਤਾ ਗਿਆ ਹੈ ਜਿਸਨੂੰ ਜੈ ਕਿਸ਼ਨ ਨੇ ਸੰਮਤ 1776 ਵਿਚ ਲਿਖਿਆ ਸੀ। *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਇਸ ਸੰਬੰਧੀ ਇਉਂ ਜ਼ਿਕਰ ਮਿਲਦਾ ਹੈ :

*ਅਗਨ ਸਗਨ ਗਨ ਭਗਨ ਇਤਯਾਦਕ ਪਿੰਗਲ ਮਾਹਿ ਪ੍ਰਧਾਨਾ ॥*

*ਝੂਲਨਾ ਛੰਦ ਸੋਰਠਾ ਚਉਪਈ ਅੜਿਲ ਕਬਿਤ ਅਡਾਨਾ ॥*

*ਰੂਪ ਦੀਪ ਭਾਖਾ ਕਰੀ ਪਿੰਗਲ ਗੁਰ ਲਹੁ ਬਰਨ ਸੁਰ ਗਿਆਨਾ ॥*

*ਤਾ ਮਤਿ ਅਤਿ ਬਸੇਖ ਤਿਨ ਬ੍ਰਨੀ ਪਦ ਕ੍ਰਮ ਜਟਾ ਬਿਧਾਨਾ ॥੮॥* [2]

3. *ਸ੍ਰੀ ਸਰਬਲੋਹ ਗ੍ਰੰਥ* ਵਿਚ ਕਵੀ ਛਾਪਾਂ ਵੀ ਮਿਲਦੀਆਂ ਹਨ, ਜੋ ਨਿਮਨਲਿਖਤ ਹਨ :

*ਬਓਤ ਬਨਿਓ ਸਭ ਪੈਰ ਕੋ **ਕਬਿ ਰਾਮ** ਕਹੈ ਸਭੀ ਹੀ ਜੀਅ ਜਾਨਿਓ ॥* [3]

*ਸ੍ਰੁਤਿ ਨੀਤ ਬ੍ਰਿਦ ਰਛ ਭਗਵਾਨ ਸਦਹੀ **ਭਾਖੈ ਰਾਮ** ਭਗਵੰਤ ਬਿਨ ਕਰੈ ਐਸੇ ॥* [4]

*ਜਿਹ ਓਰ ਰਿਪ ਧਸਤ ਲੈ ਖੜਗ ਤੀਛਨ ਹਨੇ ਦੇਵ ਦਲ ਬਿਖਮ **ਕਬਿ ਰਾਮ** ਛੇਤੀ ॥* [5]

***ਕਹੈ ਰਾਮ** ਐਸੀ ਭਾਮ ਧਾਮ ਕਾ ਕੇ ਕ੍ਰਿਪਾ ਰਾਮ ਕਰੈ ਤਾ ਕੀ ਬਾਮ ਹੋਤੀ ॥ਰਹਾਉ ॥* [6]

*ਐਸੇ ਦੇਨ ਚਿੰਨ ਦੇਵ ਕੋ ਬੰਦਨਾ ਜੂ ਬਿਸ੍ਰੂਪ ਬੈਰਾਟ ਬਲ **ਰਾਮ** ਜਾਵੈ ॥* [7]

***ਦਾਸ ਗੋਬਿੰਦ ਫਤਹ** ਸਤਿਗੁਰ ਕੀ ਰਖ ਲੇਹੁ ਹੇ ਸ੍ਰਬਲੋਹ ਜੂ ॥* [8]

***ਕਬਿ ਸਾਮ** ਸਮਾਜ ਹਰ ਪੂਜ ਰਚੀ ॥ ... ॥*

*ਸੂਰੁਤਾਪਨ ਧ੍ਰਮ **ਕਬਿ ਰਾਮ** ਦਸਜੋ ॥੧੩॥ ... ॥*

---

[1] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 516.

[2] *ਉਹੀ*

[3] *ਉਹੀ,* ਪੰਨਾ 386.

[4] *ਉਹੀ* , ਪੰਨਾ 392.

[5] *ਉਹੀ*

[6] *ਉਹੀ ,* ਪੰਨਾ 395.

[7] *ਉਹੀ* , ਪੰਨਾ 394.

[8] *ਉਹੀ* ਪੰਨਾ 428.

***ਕਬਿ ਰਾਮ*** *ਭਨੈ ਏ ਬੇਰੋਧ ਮਤਾ ॥* [9]

***ਦਾਸ ਗੋਬਿੰਦ*** *ਫਤਹ ਸਤਿਗੁਰ ਕੀ ਜੈ ਸ੍ਰਬਲੋਹ ਯਾ ਕੀਟ ਤਿਹਾਰੋ ॥*[10]

*ਦੇਵਨ ਕੀ ਸੈਨਾ ਤੇ ਨਿਸਰੇ ਜੇ ਸੁਭਟ ਬਲੀ ਤਾ ਕੋ*

***ਕਬਿ ਰਾਮ*** *ਨਾਮ ਗਨ ਕਰ ਸੁਨਾਵਹੀ ॥*[11]

***ਦਾਸ ਗੋਬਿੰਦ*** *ਫਤਹ ਸਤਿਗੁਰ ਕੋ ਭਗਤ ਕਾਂਡ ਭਾਖਜੋ ਤੁਮ ਪਾਹੀ ॥* [12]

*ਬਲ ਪ੍ਰਤਾਪ ਸ੍ਰਬਲੋਹ ਗੋਸਾਈ* ***ਦਾਸ ਗੋਬਿੰਦ*** *ਫਤਹ ਸੁਰ ਪਾਏ ॥* [13]

*ਸ੍ਰੀ ਗੁਬਿੰਦ ਦਾਸੰ ਫਤਹ ਗੁਰੋਯੰ ॥ ਬਿਰੰਚਤੰ ਭਗਤਿ ਬ੍ਰਿਧੰ ॥* [14]

*ਦੇਵਨ ਬਿਜੈ ਕਵਿ ਬਿਨੈ ਆਰਤੀ ਬਿਜੈ ਕਵਚ ਅਸਤੋਤ੍ਰ ਸਭਹੀ ॥* ***ਦਾਸ ਗੋਬਿੰਦ*** *ਫਤਹ ਸਤਿਗੁਰ ਕੀ ਸਮ੍ਰ ਪਾਖਯਾਨ ਬਦਤ ਬਲ ਪ੍ਰਭ ਹੀ ॥* [15]

*ਯਾ ਲੀਲਾ ਪੇਖ ਮਹਾ ਪ੍ਰਭ ਕੋ* ***ਕਬਿ ਰਾਮ*** *ਸਦਾ ਬਲ ਜਾਵਤ ਹੈ ॥* [16]

***ਕਬਿ ਰਾਮ*** *ਦੇਖੋ ਯਹ ਰੀਝ ਧਨੀ ਨਿਜ ਭਗਤ ਮਹਾਤਮ ਸੁਚਾਵਤ ਹੈ ॥੯॥*[17]

***ਕਬਿ ਸਿਆਮ*** *ਬਿਨਾ ਘਨਸਿਾਮ ਕੇ ਐਸੀ ਅਉਰਨ ਤੇ ਨ ਬਨਿ ਆਵਤ ਹੈ ॥* [18]

***ਕਬਿ ਰਾਮ*** *ਕਹੈ ਸੁਨੋ ਸੰਤ ਚਿਤ ਲਾਇ ਕੈ ਸਰ ਜੇ ਜੇ ਅਸੁਰ ਚਲਾਵਤ ਹੈ ॥* [19]

*ਤੇ ਸਭ ਕਥਨ ਪ੍ਰਿਥਕ ਪ੍ਰਿਥਕ ਕਰ ਸੁਕ੍ਰਾਭਾਸ ਮਹਿ ਛੰਦ ॥*

*ਸਵਾ ਲਾਖ ਸੰਘਤਾ ਯਾ ਕੀ ਮੁਨਿ ਜਨ ਬਦਤ ਬਹੁ ਛੰਦ ॥*

*ਤਾ ਕੋ ਸਾਰ ਕਾਢ* ***ਕਬਿ ਰਾਮੈ*** *ਬਰਨੀ ਸ੍ਰੀਏ ਮੰਗਲਾਚਰਣ ਸੁਛੰਦ ॥ ...*

---

9 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 436.

10 *ਉਹੀ* ਪੰਨਾ 492.

11 *ਉਹੀ* ਪੰਨਾ 506.

12 *ਉਹੀ* ਪੰਨਾ 514.

13 *ਉਹੀ* ਪੰਨਾ 534.

14 *ਉਹੀ* ਪੰਨਾ 544.

15 *ਉਹੀ,* ਪੰਨਾ 572.

16 *ਉਹੀ* , ਪੰਨਾ 576.

17 *ਉਹੀ* , ਪੰਨਾ 578.

18 *ਉਹੀ*

19 *ਉਹੀ*

***ਦਾਸ ਗੋਬਿੰਦ*** *ਫਤਹ ਸਤਿਗੁਰ ਕੋ ਉਚਰਤ ਬਢਤ ਉਤਸਾਹ ॥ ਸੋਰਹਾ ॥* [20]

***ਕਬਿ ਰਾਮ*** *ਕਥਤ ਤਿਨ ਨਾਮ ਜੁਝਾਰਨ ਹੇ ਸੰਤ ਸੁਨੋ ਅਧਿਕਾਰੀ ਸਭੀ ॥* [21]

***ਦਾਸ ਗੋਬਿੰਦ*** *ਫਤੇ ਨਰਹਰੀ ॥ ਸ੍ਰੀ ਸ੍ਰਬਲੋਹ ਉਚਰਹੁ ਪਲ ਘਰੀ ॥੭੦॥*

***ਦਾਸ ਗੋਬਿੰਦ*** *ਫਤਹ ਸਤਿਗੁਰ ਕੀ ਸੁਰਪਤਿ ਨ੍ਰਿਤ ਸੁਨਾਯੋ ॥*

*ਆਗਿਆ ਮਹਿ ਸਭ ਨਾਚਤ ਤਾ ਕੇ ਚਰਾਚਰ ਪਰਜਾ ਸਾਰੀ ॥*

***ਦਾਸ ਗੋਬਿੰਦ*** *ਫਤਹ ਸਤਿਗੁਰ ਕੀ ਮਾਇਆ ਨਚਾਵਨ ਹਾਰੀ ॥* [22]

***ਦਾਸ ਗੋਬਿੰਦ*** *ਫਤਹ ਸਤਿਗੁਰ ਕੀ ਆਰਤੀ ਪੂਰਨ ਗਾਥਾ ॥* [23]

ਉਕਤ ਪੰਕਤੀਆਂ ਵਿਚ ਕਬਿ ਰਾਮ, ਸਾਮ, ਦਾਸ ਗੋਬਿੰਦ ਕਵੀ ਛਾਪਾਂ ਮਿਲਦੀਆਂ ਹਨ।

4. ਵਿਚਾਰਾਧੀਨ ਗ੍ਰੰਥ ਵਿਚ ਖ਼ਾਲਸਾ ਸਾਜਨਾ ਸੰਬੰਧੀ ਪ੍ਰਸੰਗ ਦਰਜ ਹੈ ਜੋ 1699 ਈ. ਦੀ ਇਤਿਹਾਸਕ ਘਟਨਾ ਹੈ ਜਿਸ ਬਾਰੇ ਅਗਲੇ ਪੰਨਿਆਂ ’ਤੇ ਵਿਸਥਾਰ ਸਹਿਤ ਜ਼ਿਕਰ ਕੀਤਾ ਜਾਵੇਗਾ।

5. ਇਸ ਵਿਚ ਗੁਰੂ ਗ੍ਰੰਥ ਤੇ ਗੁਰੂ ਪੰਥ ਸੰਬੰਧੀ ਪ੍ਰਸੰਗ ਦਰਜ ਹੈ। ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦੀ ਘਟਨਾ 1708 ਈ. ਦੀ ਹੈ ਜਿਸ ਬਾਰੇ ਅਗਲੇ ਪੰਨਿਆਂ ’ਤੇ ਜ਼ਿਕਰ ਕੀਤਾ ਜਾਵੇਗਾ।

### ਵਿਦਵਾਨਾਂ ਦੇ ਮਤ

ਇਸ ਗ੍ਰੰਥ ਦੇ ਕਰਤਾ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਹਨ। ਹਰਿਨਾਮ ਦਾਸ ਉਦਾਸੀਨ, ਅਕਾਲੀ ਕੌਰ ਸਿੰਘ, ਗਿਆਨੀ ਗਿਆਨ ਸਿੰਘ ਅਤੇ ਨਿਹੰਗ ਸਿੰਘ ਸੰਪ੍ਰਦਾਇ ਇਸਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਨ।[24] ਅਚਾਰੀਆ ਰਾਮਚੰਦ੍ਰ ਸ਼ੁਕਲ ਨੇ ਆਪਣੀ ਕਿਤਾਬ ‘ਹਿੰਦੀ ਸਾਹਿਤਯ ਕਾ ਇਤਿਹਾਸ’ ਦੇ ਪੰਨਾ 246 ’ਤੇ ਲਿਖਿਆ ਹੈ ਕਿ

---

[20] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 584.

[21] *ਉਹੀ* , ਪੰਨਾ 596.

[22] *ਉਹੀ,* ਪੰਨਾ 618.

[23] *ਉਹੀ,* ਪੰਨਾ 646

[24] *ਸ੍ਰੀ ਸਰਬਲੋਹ ਗ੍ਰੰਥ* ਸਾਹਿਬ ਜੀ (ਭਾਗ ਦੂਜਾ), ਪੰਨੇ ੩-੪.

ਸਰਬਲੋਹ ਪ੍ਰਕਾਸ, ਗੁਰੂ ਗੋਬਿੰਦ ਸਿੰਘ ਦੀ ਰਚਨਾ ਹੈ।[25] ਕੁਝ ਵਿਦਵਾਨ, ਪੰਡਤ ਤਾਰਾ ਸਿੰਘ ਨਰੋਤਮ[26], ਭਾਈ ਕਾਨ੍ਹ ਸਿੰਘ ਨਾਭਾ,[27] ਗਿਆਨੀ ਲਾਲ ਸਿੰਘ ਸੰਗਰੂਰ,[28] ਆਦਿ ਇਸਨੂੰ ਗੁਰੂ ਸਾਹਿਬ ਦੀ ਲਿਖਤ ਪ੍ਰਵਾਨਣ ਤੋਂ ਇਨਕਾਰੀ ਹਨ।

ਹੁਣ ਅਸੀਂ ਇਸ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ ਮੰਨਣ ਦੇ ਪੱਖੀ ਤੇ ਵਿਪੱਖੀ ਧਿਰਾਂ ਦੁਆਰਾ ਆਪਣੇ ਆਪਣੇ ਮਤ ਦੀ ਪੁਸ਼ਟੀ ਲਈ ਦਿਤੇ ਪ੍ਰਮਾਣਾਂ 'ਤੇ ਸੰਖੇਪ ਝਾਤ ਮਾਰਾਂਗੇ।

**ਪੱਖੀ ਧਿਰ**

ਨਿਹੰਗ ਸਿੰਘ ਸੰਪ੍ਰਦਾਇ ਦਾ ਦਾਅਵਾ ਹੈ ਕਿ ਉਕਤ ਸੰਪਰਦਾਇ ਵਿਚ ਮੁੱਢ ਤੋਂ ਹੀ ਇਸ ਗ੍ਰੰਥ ਦਾ ਪ੍ਰਕਾਸ਼ ਵਿਧਾਨ ਜਾਰੀ ਹੈ। ਲਗਪਗ ਹਰੇਕ ਨਿਹੰਗ ਸਿੰਘ *ਸ੍ਰੀ ਸਰਬਲੋਹ ਗ੍ਰੰਥ* ਦਾ ਅਧਿਐਨ ਕਰਦਾ ਹੈ। ਪ੍ਰਕਾਸ਼ਿਤ *ਸ੍ਰੀ ਸਰਬਲੋਹ ਗ੍ਰੰਥ* ਵਿਚ ਨਿਹੰਗ ਸਿੰਘ ਸੰਪ੍ਰਦਾਇ ਦੀਆਂ ਦਲੀਲਾਂ ਇਸ ਤਰ੍ਹਾਂ ਹਨ :

1. ਹਰਿਨਾਮ ਦਾਸ ਉਦਾਸੀ ਨੇ *ਸ੍ਰੀ ਸਰਬਲੋਹ ਗ੍ਰੰਥ* ਵਿਚ 'ਸ੍ਰੀ ਮੁਖਬਾਕ ਪਾਤਸ਼ਾਹੀ ੧੦॥' ਸਿਰਲੇਖ ਦਾ ਲਿਖਿਆ ਹੋਣ ਨੂੰ ਪ੍ਰਮਾਣ ਦਸਿਆ ਹੈ ਅਤੇ ਨਾਲ ਹੀ ਉਸਨੇ ਉਪਲਬਧ ਬੀੜਾਂ ਦੇ ਅਧਾਰ 'ਤੇ ਵਿਚਾਰਾਧੀਨ ਗ੍ਰੰਥ ਦੇ ਸੰਪੂਰਨ ਪਾਠ (text) ਨੂੰ ਗੁਰੂ ਸਾਹਿਬ ਦੇ ਸਮਕਾਲ ਦੀ ਰਚਨਾ ਸਿਧ ਕਰਨ ਤੋਂ ਅਸਮਰਥਾ ਵੀ ਪ੍ਰਗਟਾਈ ਹੈ। ਉਸ ਅਨੁਸਾਰ ਇਸ ਗ੍ਰੰਥ ਵਿਚ ਪੰਥ ਸੰਬੰਧੀ ਕੁਝ ਪ੍ਰਸੰਗ ਹਨ ਜੋ ਸੰਮਤ 1761 ਤੋਂ ਬਾਅਦ ਦੇ ਹਨ।
2. ਹਰਿਨਾਮ ਦਾਸ ਉਦਾਸੀ ਨੇ *ਸ੍ਰੀ ਸਰਬਲੋਹ ਗ੍ਰੰਥ* ਤੇ ਦਸਮ ਗ੍ਰੰਥ ਦੇ ਕੁਝ ਛੰਦਾਂ ਤੇ ਬੋਲੀ, ਅਲੰਕਾਰ, ਆਦਿ ਦੀ ਸੁਮੇਲਤਾ ਰਾਹੀਂ ਦੋਵੇਂ ਗ੍ਰੰਥਾਂ ਨੂੰ ਇਕ ਹੀ ਕਵੀ ਦੀ ਰਚਨਾ ਦਰਸਾਉਣ ਦਾ ਜਤਨ ਕੀਤਾ ਹੈ।

---

[25] *ਹਿੰਦੀ ਸਾਹਿਤਯ ਕਾ ਇਤਿਹਾਸ,* ਪ੍ਰਕਾਸ਼ਨ ਸੰਸਥਾਨ, ਨਈ ਦਿਲੀ, 2005, ਪੰਨਾ 246.

[26] ਨਰੋਤਮ, ਪੰਡਤ ਤਾਰਾ ਸਿੰਘ, *ਸ੍ਰੀ ਗੁਰੁਮਤ ਨਿਰਣਯ ਸਾਗਰ,* (ਸੰਪਾ.) ਸੰਤ ਬਲਵੀਰ ਸਿੰਘ ਵਿਯੋਗੀ, ਪੰਨਾ ੧੮੭.

[27] ਨਾਭਾ, ਕਾਨ੍ਹ ਸਿੰਘ (ਭਾਈ), *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰਨਾ 187.

[28] ਲਾਲ ਸਿੰਘ, *ਗੁਰਮਤਿ ਸਿਧਾਂਤ ਤੇ ਕੌਮਾਂਤਰੀ ਵਿਚਾਰਧਾਰਾ,* ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ, 1966, ਪੰਨਾ 143.

3. ਹਰਿਨਾਮ ਦਾਸ ਉਦਾਸੀ ਨੇ ਰਚਨਾਕਾਲ ਸੰਬੰਧੀ ਦੋ ਮਤ ਦਿਤੇ ਹਨ :

ੳ. ਸੰਮਤ 1755 ਵੈਸਾਖ ਸੁਦੀ 5, ਜੋ ਉਸਨੇ ਕਟੂ (ਨਾਭੇ) ਵਾਲੀ ਬੀੜ ਦੇ ਹਵਾਲੇ ਨਾਲ ਲਿਖਿਆ ਹੈ।

ਅ. ਸੰਮਤ 1761 ਤੋਂ ਸ਼ੀਘਰ ਹੀ ਬਾਅਦ ਦਾ ਸਮਾਂ, ਜੋ ਉਸਨੇ ਗ੍ਰੰਥ ਵਿਚਲੇ ਕੁਝ ਪ੍ਰਸੰਗਾਂ ਦੇ  ਸਨਮੁਖ ਮਿਥਿਆ ਹੈ।

4. ਗ੍ਰੰਥ-ਪ੍ਰਕਾਸ਼ਕ ਨੇ *ਸ੍ਰੀ ਸਰਬਲੋਹ ਗ੍ਰੰਥ* ਦੇ ਆਰੰਭ ਦਾ ਮੁੱਢਲਾ ਸਥਾਨ ਨਿਯਤ ਕਰਨ ਤੋਂ ਅਸਮਰਥਾ ਪ੍ਰਗਟਾਉਂਦਿਆਂ ਆਖਰੀ ਭਾਗ [ਵੇਰਵਾ ਨਹੀਂ ਦਿਤਾ ਕਿ ਕਿਥੋਂ ਤਕ] ਦਾ ਰਚਨਾ-ਸਥਾਨ ਸਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ ਹੋਣ ਸੰਬੰਧੀ ਤਿੰਨ ਦਲੀਲਾਂ ਦਿਤੀਆਂ ਹਨ ਉਹ ਹੂਬਹੂ ਇਸ ਤਰ੍ਹਾਂ ਹਨ :

ੳ. ਸਿੱਖ ਪੰਥ ਦੇ ਸਮੂਹ ਸੰਪ੍ਰਦਾਇਕ ਗਿਆਨੀ, ਮਹਾਂਪੁਰਸ਼ ਅਤੇ ਪ੍ਰਚਾਰਕ ਇਸ ਗ੍ਰੰਥ ਦਾ ਰਚਨਾ-ਸਥਾਨ ਸ੍ਰੀ ਹਜ਼ੂਰ ਸਾਹਿਬ ਨੰਦੇੜ (ਦੱਖਣ) ਹੀ ਮੰਨਦੇ ਹਨ।

ਅ. ਦੂਜਾ, ਸਿੱਖ ਪੰਥ ਦੇ ਮਹਾਨ ਵਿਦਵਾਨਾਂ ਸੰਤਾਂ, ਮਹਾਂਪੁਰਸ਼ਾਂ ਤੇ ਗੁਰਮੁਖਾਂ ਦੇ ਇਕ ਪੰਥਕ ਇਕੱਠ ਨੇ ਗੁਰਦੁਆਰਾ ਰੇਰੂ ਸਾਹਿਬ ਵਿਖੇ ਵੀ ਇਸੇ ਭਾਵ ਦਾ ਗੁਰਮਤਾ ਕੀਤਾ ਅਤੇ *ਸ੍ਰੀ ਸਰਬਲੋਹ ਗ੍ਰੰਥ* ਸਾਹਿਬ ਜੀ ਨੂੰ ਕਲਗੀਧਰ ਦੇ ਪਵਿਤ੍ਰ ਮੁਖਾਰਬਿੰਦ ਤੋਂ ਉਚਾਰਨ ਹੋਇਆ ਅਤੇ ਸ੍ਰੀ ਹਜ਼ੂਰ ਸਾਹਿਬ (ਨੰਦੇੜ) ਵਿਖੇ ਹੀ ਰਚਨਾ ਅਤੇ ਸੰਪੂਰਨਤਾ ਦਾ ਅਸਥਾਨ ਪ੍ਰਵਾਨ ਕੀਤਾ ਹੈ।

ੲ. ਅਤੇ ਤੀਜਾ, ਭਰਪੂਰ ਇਤਿਹਾਸਕ ਤੱਥ ਇਹ ਹੈ :- ਜਿਸ ਸਥਾਨ ਉਤੇ ਅਜਕਲ੍ਹ ਗੁਰਦੁਆਰਾ ਲੰਗਰ ਸਾਹਿਬ (ਡੇਰਾ ਬਾਬਾ ਨਿਧਾਨ ਸਿੰਘ) ਹੈ, ਉਹੋ ਅਸਥਾਨ ਹੀ "ਬੁੰਗਾ ਸਰਬਲੋਹ ਜੀ" ਦੇ ਨਾਮ ਨਾਲ ਪ੍ਰਸਿੱਧ ਸੀ ਅਤੇ ਇਹ ਬੁੱਢਾ ਦਲ ਪੰਜਵਾਂ ਤਖ਼ਤ ਨਿਹੰਗ ਸਿੰਘਾਂ ਦੀ ਛਾਉਣੀ ਸੀ। ਜਦੋਂ ਬਾਬਾ ਨਿਧਾਨ ਸਿੰਘ ਜੀ ਨਾਲ ਉਥੋਂ ਦੇ ਕੁਝ ਲੋਕਾਂ ਨੇ ਭੈੜਾ ਤੇ ਘਿਰਣਤ ਵਰਤਾਓ ਕੀਤਾ ਤਾਂ ਨਿਹੰਗ ਸਿੰਘਾਂ ਨੇ ਬਾਬਾ ਨਿਧਾਨ ਸਿੰਘ ਨੂੰ ਇਹ ਅਸਥਾਨ ਸੇਵਾ ਵਾਸਤੇ ਦਿਤਾ ਸੀ। ਭਾਵੇਂ ਛਾਉਣੀ ਦਾ ਇਹ ਅਸਥਾਨ ਅਜ ਇਕ ਤੇਰਾ ਬਣ ਕੇ

ਰਹਿ ਗਿਆ ਹੈ ਪਰੰਤੂ ਬਾਕੀ ਦਾ ਸਾਰਾ ਭਾਗ ਅਜੇ ਵੀ ਨਿਹੰਗ ਸਿੰਘਾਂ ਦੀ ਛਾਉਣੀ ਹੀ ਹੈ। ਸੋ ਇਤਿਹਾਸਕ ਤੱਥ ਪ੍ਰਗਟ ਕਰਦੇ ਹਨ ਕਿ ਸ੍ਰੀ ਕਲਗੀਧਰ ਜੀ ਨੇ "ਸ੍ਰੀ ਸਰਬਲੋਹ" ਗ੍ਰੰਥ ਸਾਹਿਬ ਸਚਖੰਡ ਸ੍ਰੀ ਹਜ਼ੂਰ ਸਾਹਿਬ ਨੰਦੇੜ (ਦੱਖਣ) ਵਿਖੇ ਹੀ ਸੰਪੂਰਣ ਕੀਤਾ ਹੈ।[29]

**ਵਿਪੱਖੀ ਧਿਰ**

ਪੰਡਿਤ ਤਾਰਾ ਸਿੰਘ ਨਰੋਤਮ 'ਸ੍ਰੀ ਗੁਰਮਤਿ ਨਿਰਣੈ ਸਾਗਰ' ਨਾਮੀ ਪੁਸਤਕ ਵਿਚ *ਸ੍ਰੀ ਸਰਬਲੋਹ ਗ੍ਰੰਥ* ਨੂੰ ਗੁਰੁ ਸਾਹਿਬ ਦੀ ਲਿਖਤ ਮੰਨਣ ਤੋਂ ਇਨਕਾਰੀ ਹੈ। ਉਸ ਅਨੁਸਾਰ, ਇਹ ਸੁੱਖਾ ਸਿੰਘ ਗ੍ਰੰਥੀ ਪਟਨੇ ਵਾਲੇ ਦੀ ਲਿਖਤ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਵਿਚ *ਸ੍ਰੀ ਸਰਬਲੋਹ ਗ੍ਰੰਥ* ਨੂੰ ਗੁਰੂ ਸਾਹਿਬ ਦੀ ਰਚਨਾ ਨਹੀਂ ਸਵੀਕਾਰਿਆ। ਉਸਨੇ ਆਪਣੇ ਮਤ ਦੀ ਪੁਸ਼ਟੀ ਲਈ ਜੋ ਦਲੀਲਾਂ ਦਿਤੀਆਂ, ਉਹ ਨਿਮਨਲਿਖਤ ਹਨ :

1. ਉਨ੍ਹਾਂ ਅਨੁਸਾਰ, ਇਸ ਗ੍ਰੰਥ ਵਿਚ ਰੂਪ ਦੀਪ ਪਿੰਗਲ ਦਾ ਜ਼ਿਕਰ ਹੈ ਜੋ ਗੁਰੂ ਸਾਹਿਬ ਤੋਂ ਬਾਅਦ ਦੀ ਰਚਨਾ ਹੈ।
2. ਇਸ ਗ੍ਰੰਥ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਸੰਬੰਧੀ ਪ੍ਰਸੰਗ ਹਨ। ਗੁਰੂ ਗ੍ਰੰਥ ਸਾਹਿਬ ਨੂੰ 1708 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਸੌਂਪੀ। ਇਸ ਕਰਕੇ ਇਹ ਪ੍ਰਸੰਗ ਬਾਅਦ ਵਿਚ ਲਿਖੇ ਗਏ ਹੋਣਗੇ।
3. ਇਸ ਵਿਚ ਖ਼ਾਲਸਾ ਸਾਜਨਾ ਸੰਬੰਧੀ ਪ੍ਰਸੰਗ ਹੈ ਜਿਸ ਕਰਕੇ ਦਾਸ ਗੋਬਿੰਦ ਕਵੀ ਛਾਪ ਨਹੀਂ ਹੋਣੀ ਚਾਹੀਦੀ ਸੀ।

[29] *ਸ੍ਰੀ ਸਰਬਲੋਹ ਗ੍ਰੰਥ* (ਭਾਗ ਪਹਿਲਾ), ਪੰਨੇ 3-4.

**ਰਚਨਾਕਾਲ**

ਉਪਰ ਦਸੇ ਅਨੁਸਾਰ, ਵਿਚਾਰਾਧੀਨ ਗ੍ਰੰਥ ਵਿਚ ਖ਼ਾਲਸਾ ਸਾਜਨਾ ਸੰਬੰਧੀ ਪ੍ਰਸੰਗ ਦਰਜ਼ ਹੈ ਜੋ 1699 ਈ. ਦੀ ਇਤਿਹਾਸਕ ਘਟਨਾ ਹੈ।

ਇਸ ਵਿਚ ਕਵੀ ਦੁਆਰਾ ਰੂਪ ਦੀਪ ਪਿੰਗਲ ਦੇ ਨਿਯਮਾਂ ਦਾ ਪ੍ਰਯੋਗ ਕਰਨ ਦਾ ਜ਼ਿਕਰ ਕੀਤਾ ਗਿਆ ਹੈ ਜਿਸਦੀ ਰਚਨਾ ਕਵੀ ਜੈ ਕਿਸ਼ਨ ਦੁਆਰਾ ਸੰਮਤ 1776 ਨੂੰ ਕੀਤੀ ਗਈ ਹੈ। [30]

ਇਸ ਵਿਚ ਗੁਰੂ ਗ੍ਰੰਥ ਤੇ ਗੁਰੂ ਪੰਥ ਸੰਬੰਧੀ ਪ੍ਰਸੰਗ ਦਰਜ ਹੈ। ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਦੀ ਘਟਨਾ 1708 ਈ. ਦੀ ਹੈ।

ਇਸ ਵਿਚ 'ਅਕਾਲ ਉਸਤਤ' ਤੇ 'ਪਾਖਜਾਨ' ਦਾ ਜ਼ਿਕਰ ਹੋਣ ਕਾਰਨ, ਸਪਸ਼ਟ ਹੈ ਕਿ ਇਹ ਉਕਤ ਰਚਨਾਵਾਂ ਤੋਂ ਬਾਅਦ ਦੀ ਰਚਨਾ ਹੈ।

ਸਿੰਘ ਸਾਹਿਬ ਬਾਬਾ ਸੰਤਾ ਸਿੰਘ ਛਿਆਨਵੇਂ ਕ੍ਰੋੜੀ ਵਲੋਂ ਪ੍ਰਕਾਸ਼ਿਤ ਕੀਤੇ ਗਏ '*ਸ੍ਰੀ ਸਰਬਲੋਹ ਗ੍ਰੰਥ* ਸਾਹਿਬ ਜੀ (ਭਾਗ-ਦੂਜਾ) ਦੇ ਪੰਨਾ ਨੰ. 495 'ਤੇ ਲਿਖਿਆ ਹੈ ਕਿ ਖ਼ਾਲਸਾ ਪੰਥ ਪ੍ਰਕਾਸ਼ ਸੰਬੰਧੀ ਪ੍ਰਸੰਗ ਕਿਸੇ ਸ਼ਰਧਾਲੂ ਨੇ ਆਪਣੇ ਕੋਲੋਂ ਮਿਲਾਵਟ ਕੀਤੀ ਹੋ ਸਕਦੀ ਹੈ।[31]

ਇਸ ਤਰ੍ਹਾਂ ਵਿਚਾਰਾਧੀਨ ਗ੍ਰੰਥ ਦੇ ਰਚਨਾਕਾਲ ਸੰਬੰਧੀ ਪ੍ਰਸ਼ਨ ਬੜੇ ਗੁੰਝਲਦਾਰ ਹਨ। ਮੋਟੇ ਤੌਰ 'ਤੇ ਇਸਨੂੰ ਸਤਾਰਵੀਂ-ਅਠਾਰਵੀਂ ਸਦੀ ਦੀ ਲਿਖਤ ਕਿਹਾ ਜਾ ਸਕਦਾ ਹੈ।

ਉਪਰੋਕਤ ਵਿਚਾਰ ਕਰਨ ਉਪਰੰਤ ਗ੍ਰੰਥ ਦੀਆਂ ਅੰਦਰੂਨੀ ਗਵਾਹੀਆਂ ਦੇ ਅਧਾਰ 'ਤੇ ਕਿਹਾ ਜਾ ਸਕਦਾ ਹੈ ਕਿ

1. ਸਮੁੱਚੇ ਗ੍ਰੰਥ ਦੀ ਸ਼ੈਲੀ ਇਕ ਹੋਣ ਕਾਰਨ *ਸ੍ਰੀ ਸਰਬਲੋਹ ਗ੍ਰੰਥ* ਇਕੋ ਲੇਖਕ ਦੀ ਰਚਨਾ ਪ੍ਰਤੀਤ ਹੁੰਦੀ ਹੈ।
2. ਗ੍ਰੰਥ-ਕਰਤਾ 'ਤੇ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦਾ ਪ੍ਰਭਾਵ ਸਪਸ਼ਟ ਦ੍ਰਿਸ਼ਟੀਗੋਚਰ ਹੁੰਦਾ ਹੈ।

---

[30] *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 1045.

[31] *ਸ੍ਰੀ ਸਰਬਲੋਹ ਗ੍ਰੰਥ,* (ਦੂਜਾ ਭਾਗ), ਪੰਨਾ 495.

3. ਇਸ ਵਿਚ 'ਅਕਾਲ ਉਸਤਤ' ਤੇ 'ਪਾਖਯਾਨ' ਦਾ ਜ਼ਿਕਰ ਹੋਣ ਕਾਰਨ, ਸਪਸ਼ਟ ਹੈ ਕਿ ਇਹ ਉਕਤ ਰਚਨਾਵਾਂ ਤੋਂ ਬਾਅਦ ਦੀ ਰਚਨਾ ਹੈ।

4. ਨਿਹੰਗ ਸਿੰਘ ਸੰਪ੍ਰਦਾਇ ਵਿਚ ਇਸਦਾ ਪ੍ਰਕਾਸ਼ ਕਰਨ, ਪਠਨ-ਪਾਠਨ, ਆਦਿ ਤੋਂ ਇਸ ਗ੍ਰੰਥ ਦੇ ਸੰਬੰਧਿਤ ਸੰਪ੍ਰਦਾਇ ਵਿਚ ਮਹਤਵਪੂਰਨ ਰੋਲ ਰਿਹਾ ਹੋਵੇਗਾ।

5. ਇਸ ਵਿਚਲੇ ਸਿੱਖ ਇਤਿਹਾਸਕ ਪ੍ਰਸੰਗਾਂ ਕਾਰਨ ਇਹ ਸਿੱਖ ਇਤਿਹਾਸ ਦਾ ਬਹੁਮੁੱਲਾ ਸਰੋਤ ਹੈ।

6. ਇਸ ਗ੍ਰੰਥ ਵਿਚ, ਬੀਰ ਰਸ ਦੀ ਪ੍ਰਧਾਨਤਾ ਹੈ। ਸਰਬਲੋਹ ਅਵਤਾਰ ਅਤੇ ਬੀਰਜਨਾਦ ਦੇ ਯੁੱਧ-ਬਿਰਤਾਂਤ ਰਾਹੀਂ ਨੇਕੀ ਅਤੇ ਬਦੀ ਦਾ ਟਾਕਰਾ ਅਤੇ ਅੰਤ ਵਿਚ ਨੇਕੀ ਦੀ ਜਿੱਤ ਦਰਸਾਈ ਗਈ ਹੈ ਜਿਸ ਤੋਂ ਸਪਸ਼ਟ ਹੈ ਕਿ ਇਹ ਗ੍ਰੰਥ ਸਿੱਖ ਮਾਨਸਿਕਤਾ ਨੂੰ ਬਦੀ ਦੇ ਵਿਰੋਧ ਵਿਚ ਹਥਿਆਰਬੰਦ ਸੰਘਰਸ਼ ਲਈ ਪ੍ਰੇਰਿਤ ਤੇ ਉਤਸ਼ਾਹਿਤ ਕਰਨ ਵਾਲਾ ਇਕ ਮਹਤਵਪੂਰਨ ਸਰੋਤ ਹੈ।

## 2. ਸ੍ਰੀ ਸਰਬਲੋਹ ਗ੍ਰੰਥ ਦੇ ਸੰਭਾਵੀ ਸਰੋਤ

ਗ੍ਰੰਥ-ਕਰਤਾ ਨੇ ਇਸ ਗ੍ਰੰਥ ਦੀ ਰਚਨਾ ਤੋਂ ਪੂਰਬਲੇ ਗ੍ਰੰਥਾਂ ਤੋਂ ਸਮਗਰੀ ਗ੍ਰਹਿਣ ਕੀਤੀ ਹੈ ਭਾਵੇਂ ਉਹ ਕਿਸੇ ਵੀ ਧਰਮ ਨਾਲ ਸੰਬੰਧਿਤ ਹੋਣ। ਮਿਸਾਲ ਲਈ ਗ੍ਰੰਥ ਦਾ ਪਾਠ-ਅਧਿਐਨ ਕਰਦਿਆਂ ਪਤਾ ਲਗਦਾ ਹੈ ਕਿ ਇਸ ਵਿਚ ਕੁਰਾਨ, ਵੇਦ ,ਪੁਰਾਣ, ਗੀਤਾ, ਆਦਿ ਤੋਂ ਸਮਗਰੀ ਲਈ ਹੈ। ਹੁਣ *ਸ੍ਰੀ ਸਰਬਲੋਹ ਗ੍ਰੰਥ* ਵਿਚ ਦੇ ਸੰਭਾਵੀ ਸਰੋਤਾਂ ਬਾਰੇ ਜਾਣਨ ਦਾ ਜਤਨ ਕਰਾਂਗੇ।

### ੳ. ਹਨੂਮਾਨ ਨਾਟਕ

ਹਨੂਮਾਨ ਨਾਟਕ, ਹਿਰਦੇ ਰਾਮ ਭੱਲਾ ਦੁਆਰਾ ਰਚਿਤ ਪੌਰਾਣਿਕ ਰਚਨਾ ਹੈ ਜੋ ਸੰਮਤ 1680 ਬਿ. (1623 ਈ.) ਨੂੰ ਲਿਖੀ ਗਈ। ਉਕਤ ਰਚਨਾ, ਕਬਿਤ-ਸਵਯਾ ਛੰਦ ਪ੍ਰਣਾਲੀ ਅਧੀਨ ਭਗਵਾਨ ਰਾਮ ਦੀ ਕਹਾਣੀ ਨੂੰ ਚਿਤਰਣ ਵਾਲੀ ਪੰਜਾਬ ਦੀ ਸਾਹਿਤਕ ਵਿਰਾਸਤ ਵਿਚ ਉਪਲਬਧ ਪਹਿਲੀ ਰਚਨਾ ਕਿਆਸੀ ਜਾਂਦੀ ਹੈ। 1440 ਛੰਦਾਂ ਦੀ ਇਸ ਰਚਨਾ ਦੀ ਭਾਸ਼ਾ ਬ੍ਰਜ ਹੈ। ਸਿੱਖ ਰਵਾਇਤ ਅਨੁਸਾਰ, ਗੁਰੂ ਗੋਬਿੰਦ ਸਿੰਘ ਜੀ ਇਸ ਨੂੰ ਆਪਣੇ ਨਾਲ ਰਖਦੇ ਸਨ। *ਸ੍ਰੀ ਸਰਬਲੋਹ ਗ੍ਰੰਥ* ਸਿੱਖ ਅਧਿਆਤਮਕ ਪਰੰਪਰਾ ਦਾ ਗ੍ਰੰਥ ਹੈ। ਇਸ ਲਈ ਹਨੂਮਾਨ ਨਾਟਕ ਦਾ *ਸ੍ਰੀ ਸਰਬਲੋਹ ਗ੍ਰੰਥ* 'ਤੇ ਪਰੋਖ-ਅਪਰੋਖ ਰੂਪ ਪ੍ਰਭਾਵ ਜ਼ਰੂਰ ਰਿਹਾ ਹੋਵੇਗਾ।

### ਅ. ਵੇਦ

ਵੇਦ, ਹਿੰਦੂ ਧਰਮ ਦੇ ਆਧਾਰ ਗ੍ਰੰਥ ਹਨ। ਵੇਦਾਂ ਦੀ ਉਤਪਤੀ ਬਾਰੇ ਕਈ ਵਿਚਾਰ ਪ੍ਰਚਲਿਤ ਹਨ। ਇਕ ਵਿਚਾਰ ਨਾਲ ਸਾਰੇ ਸਹਿਮਤ ਹਨ ਕਿ ਵੇਦ ਰਿਸ਼ੀਆਂ ਜਾਂ ਮੁਨੀਆਂ ਨੂੰ, ਜਿਨ੍ਹਾਂ ਦੇ ਨਾਂ ਇਨ੍ਹਾਂ ਨਾਲ ਸੰਬੰਧਤ ਹਨ, ਜ਼ਬਾਨੀ ਤੌਰ ਤੇ ਉਚਾਰੇ ਗਏ ਅਤੇ ਇਸ ਲਈ ਸਾਰੇ ਵੇਦਾਂ ਨੂੰ ਸ਼ਰੁਤੀ, 'ਜੋ ਸੁਣਿਆ ਗਿਆ', ਕਿਹਾ ਜਾਂਦਾ ਹੈ। ਵੇਦ ਚਾਰ ਹਨ : ਰਿਗਵੇਦ, ਯਜੁਰਵੇਦ, ਸਾਮਵੇਦ ਤੇ ਅਥਰਵਵੇਦ। ਹਰ ਵੇਦ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ : ਮੰਤ੍ਰ ਤੇ ਬ੍ਰਾਹਮਣ। ਮੰਤ੍ਰ ਜਾਂ ਛੰਦ-ਬਧ ਭਾਗ ਸਭ ਤੋਂ ਪ੍ਰਾਚੀਨ ਹੈ ਅਤੇ ਜਿਨ੍ਹਾਂ ਪੁਸਤਕਾਂ ਵਿਚ ਰਿਚਾਵਾਂ ਇਕਤਰਤ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਸੰਹਿਤਾ ਕਿਹਾ ਜਾਂਦਾ ਹੈ। ਰਿਗਵੇਦ ਤੇ

ਸਾਮਵੇਦ ਦੀ ਇਕ ਸੰਹਿਤਾ ਹੈ, ਯਜੁਰਵੇਦ ਦੀਆਂ ਦੋ ਸੰਹਿਤਾ ਹਨ।[32] ਰਿਗਵੇਦ ਨੂੰ ਦਸ ਮੰਡਲਾਂ ਅਤੇ 85 ਅਨੁਵਾਕ ਜਾਂ ਭਾਗਾਂ ਵਿਚ ਵੰਡਿਆ ਗਿਆ ਹੈ। ਇਸ ਵਿਚ 1028 ਸੂਕਤ ਜਾਂ ਰਿਚਾਵਾਂ ਹਨ।[33] ਯਜੁਰਵੇਦ ਦੀਆਂ ਦੋ ਸੰਹਿਤਾ ਹਨ, ਪਹਿਲੀ ਤੈਤਿਰੀਯ ਜਾਂ ਕ੍ਰਿਸ਼ਨ ਯਜੁਰਵੇਦ, ਜੋ 7 ਕਾਂਡਾਂ/ਪੁਸਤਕਾਂ, 44 ਪ੍ਰਸ਼ਨਾਂ/ਅਧਿਆਇਆਂ, 651 ਅਨੁਵਾਕਾਂ/ਭਾਗਾਂ ਅਤੇ 2198 ਕੰਡਿਕਾਂ/ਪੰਕਤੀਆਂ ਹਨ। ਦੂਜੀ ਸੰਹਿਤਾ ਵਾਜਸਨੇਯੀ ਜਾਂ ਸ਼ੁਕਲ ਯਜੁਰਵੇਦ ਵਿਚ 40 ਅਧਿਆਇ, 303 ਅਨੁਵਾਕ ਤੇ 1975 ਕੰਡਿਕਾਂ ਹਨ।[34]

ਸਾਮਵੇਦ ਪੂਰੀ ਤਰ੍ਹਾਂ ਛੰਦਬਧ ਹੈ। ਇਸ ਵਿਚ 1549 ਪਦ ਹਨ। ਇਸ ਵਿਚ ਯਗ ਜਾਂ ਆਹੂਤੀਆਂ ਦੇ ਮੰਤਵ ਲਈ ਚੋਣ ਤੇ ਤਰਤੀਬ ਤੋਂ ਇਲਾਵਾ ਬਹੁਤੀਆਂ ਉਸਤਤੀਆਂ ਸੋਮ, ਅਗਨੀ, ਇੰਦਰ, ਆਦਿ ਨੂੰ ਸੰਬੋਧਿਤ ਹਨ।[35] ਅਥਰਵਵੇਦ ਵਿਚ ਰਿਚਾਵਾਂ ਦੀ ਗਿਣਤੀ 760 ਤੇ ਸਲੋਕਾਂ ਦੀ ਗਿਣਤੀ 6000 ਦੇ ਲਗਪਗ ਹੈ। ਇਸ ਵਿਚ ਦੇਵਤਿਆਂ ਪ੍ਰਤੀ ਸ਼ਰਧਾ ਭਾਵ, ਵਿਸ਼ਵਾਸ, ਆਦਿ ਦ੍ਰਿੜ੍ਹਾ ਕੇ ਉਨ੍ਹਾਂ ਦੀ ਪੂਜਾ ਕਰਨ ਤੇ ਮਨ-ਇਛਤ ਫਲ ਪ੍ਰਾਪਤ ਕਰਨ ਸੰਬੰਧੀ ਉਲੇਖ ਦਰਜ ਹੈ।[36] *ਸ੍ਰੀ ਸਰਬਲੋਹ ਗ੍ਰੰਥ* ਦੇ ਕਰਤਾ ਨੇ ਵੇਦਾਂ ਤੋਂ ਅਧਾਰ ਸਮਗਰੀ ਗ੍ਰਹਿਣ ਕੀਤੀ ਹੈ ਜਿਸ ਬਾਬਤ ਵਿਚਾਰਾਧੀਨ ਗ੍ਰੰਥ ਵਿਚ ਨਿਮਨਲਿਖਤ ਪ੍ਰਮਾਣ ਉਪਲਬਧ ਹੈ :

*ਤੈਸ ਪ੍ਰਕਾਰ ਜੁਧ ਦੇਵਾਸੁਰ ਜੁਗ ਜੁਗ ਹੋਤ ਅਯੋਧਨ ॥*
*ਬਿਸਤਰ ਕੈ ਪ੍ਰਸੰਗ ਗ੍ਰੰਥਨ ਮਹਿ ਕਹਜੋ ਦੇਵ ਬਚ ਬਜੋਮਨ ॥*
*ਲਹੋ ਬਾਰਤਾ ਸਭ ਹੀ ਭਿੰਨ ਭਿੰਨ* ***ਸ੍ਰੁਤਿ*** *ਸਾਸਤ੍ਰ ਅਰੁ ਸਿੰਮ੍ਰਿਤਨ ॥*
*ਜਿਮ ਜਿਮ ਭਯੋ ਸੰਗ੍ਰਾਮ ਅਖਾੜ੍ਹਾ ਲਹੋ ਸਕਲ ਸਭ ਗ੍ਰੰਥਨ ॥* [37]

---

[32] *ਹਿੰਦੂ ਮਿਥਿਹਾਸ ਕੋਸ਼,* (ਸੰਪਾ.), ਜੌਨ ਡੌਸਨ, ਭਾਸ਼ਾ ਵਿਭਾਗ ਪੰਜਾਬ, 1998, ਪੰਨਾ 537.

[33] *ਉਹੀ*, ਪੰਨੇ 537-38.

[34] *ਉਹੀ,* ਪੰਨਾ 540.

[35] *ਉਹੀ*, ਪੰਨਾ 542.

[36] *ਉਹੀ,* ਪੰਨਾ 543.

[37] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 452.

## ੲ. ਸ਼ਾਸਤ੍ਰ

ਸ਼ਾਸਤ੍ਰਾਂ ਦੀ ਗਿਣਤੀ ਛੇ ਹੈ। ਵੈਸ਼ੇਸਿਕ (ਕਣਾਦ ਰਿਸਿ), ਨਯਾਇ (ਗੋਤਮ ਰਿਸਿ), ਸ਼ਾਂਖ (ਕਪਲ ਮੁਨਿ), ਪਤੰਜਲ (ਪਤੰਜਲੀ ਰਿਸਿ), ਮੀਮਾਂਸਾ (ਜੈਮਿਨੀ ਰਿਸਿ), ਵੇਦਾਂਤ (ਵੇਦ ਵਿਆਸ)। ਹਿੰਦੂਮਤਿ ਅਨੁਸਾਰ, ਉਕਤ ਛੇ ਸ਼ਾਸਤ੍ਰਾਂ ਦੇ ਨਿਯਮਾਂ/ਅਨੁਸ਼ਾਸਨ ਨੂੰ ਅਪਣਾ ਕੇ ਮਨੁਖ ਮੁਕਤੀ ਪ੍ਰਾਪਤ ਕਰ ਸਕਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚਲੇ ਪ੍ਰਮਾਣ ਦੇ ਅਧਾਰ 'ਤੇ ਸ਼ਾਸਤ੍ਰ ਵਿਚਾਰਾਧੀਨ ਗ੍ਰੰਥ ਦਾ ਸਰੋਤ ਹਨ। ਇਸ ਸੰਬੰਧੀ, ਗ੍ਰੰਥ-ਕਰਤਾ ਨੇ ਇਸ ਤਰ੍ਹਾਂ ਜਾਣਕਾਰੀ ਦਿਤੀ ਹੈ :

*ਲਹੋ ਬਾਰਤਾ ਸਭ ਹੀ ਭਿੰਨ ਭਿੰਨ ਸ੍ਰੁਤਿ **ਸਾਸਤ੍ਰ** ਅਰੁ ਸਿੰਮ੍ਰਿਤਨ ॥*[38]

## ਸ. ਸਿਮ੍ਰਿਤੀਆਂ

ਰਿਸ਼ੀਆਂ ਦੇ ਲਿਖੇ ਹੋਏ ਉਹ ਧਰਮ ਗ੍ਰੰਥ, ਜੋ ਉਨ੍ਹਾਂ ਨੇ ਵੇਦਵਾਕਾਂ ਨੂੰ ਅਥਵਾ ਬਜ਼ੁਰਗਾਂ ਦੇ ਉਪਦੇਸ਼ਾਂ ਨੂੰ ਚੇਤੇ ਕਰ ਕੇ ਲਿਖੇ ਹਨ, ਇਨ੍ਹਾਂ ਦੀ ਗਿਣਤੀ ਬਹੁਤ ਹੈ ਪਰ ਮੁਖ 31 ਹਨ ਇਨ੍ਹਾਂ ਦੇ ਅੰਦਰ ਹੀ ਅਠਾਰਾਂ ਤੇ ਅਠਾਈ ਆ ਜਾਂਦੀਆਂ ਹਨ-

*ਮਨੁਸਿਮ੍ਰਿਤਿ, ਯਾਗਜਵਲਕਜ, ਲਘੁਅਤ੍ਰਿ, ਅਤ੍ਰਿ, ਵ੍ਰਿਧ ਅਤ੍ਰਿ, ਵਿਸਨੁ, ਲਘੁਹਾਰੀਤ, ਵ੍ਰਿਧ ਹਾਰੀਤ, ਔਸ਼ਨਸ, ਔਸ਼ਨਸ ਸੰਹਿਤਾ, ਆਂਗਿਰਸ, ਯਮ, ਆਪਸਤੰਬ, ਸੰਵ੍ਰਤ, ਕਾਤਜਾਯਨ, ਵ੍ਰਿਹਸਪਤਿ, ਪਾਰਾਸ਼ਰ, ਵ੍ਰਿਹਤਪਾਰਾਸ਼ਰੀ, ਵਜਾਸ, ਲਘੁਵਜਾਸ, ਸ਼ੰਖ, ਲਿਖਿਤ, ਦਖ, ਗੌਤਮ, ਵ੍ਰਿਧ ਗੌਤਮ, ਸ਼ਾਤਾਤਪ, ਵਾਸਿਸ੍ਰ, ਪੁਲਸ੍ਰੁਜ, ਬ੍ਰਧ, ਕਸ਼ਜਪ, ਅਤੇ ਨਾਰਦ ਸਿਮ੍ਰਿਤਿ।*[39]

ਸ੍ਰਿਮ੍ਰਿਤੀਆਂ ਵੀ *ਸ੍ਰੀ ਸਰਬਲੋਹ ਗ੍ਰੰਥ* ਦਾ ਸਰੋਤ ਹਨ। ਵਿਚਾਰਾਧੀਨ ਗ੍ਰੰਥ ਵਿਚੋਂ ਉਕਤ ਜਾਣਕਾਰੀ ਮਿਲਦੀ ਹੈ :

*ਤਬ ਤਬ ਗ੍ਰੰਥ ਪ੍ਰਸੰਗ ਹਰਿ ਲੀਲਾ ਹੋਤ ਉਚਾਰ ਗ੍ਰੰਥਨ ॥*
*ਰਿਖਨ ਸੇਖ ਭਵ ਪ੍ਰਜਾਪਤ ਭਾਖਿਓ ਪੁਰਾਨ ਸ੍ਰੁਤਿ **ਸਿੰਮ੍ਰਿਤਨ** ॥*
*ਕਲਪ ਕਲਪ ਅਵਤਾਰ ਜੁਗੋ ਜੁਗ ਧਰਤ ਭਇਓ ਜਨਾਰਦਨ ॥*

---

[38] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 452.

[39] *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 198.

*ਤੈਸ ਭਾਂਤ ਸ੍ਰਬਲੋਹ ਸੰਗ੍ਰਾਮਾ ਪ੍ਰਲੈ ਭਾਰਥ ਭਉ ਸੰਤਨ ॥੮॥* [40]

## ਹ. ਮਹਾਭਾਰਤ

ਮਹਾਭਾਰਤ ਵਿਚ ਭਰਤਵੰਸ਼ੀ ਕੌਰਵ ਤੇ ਪਾਂਡਵਾਂ ਦੇ ਹਾਲ/ਬਾਰੇ ਵਿਸਥਾਰ ਸਹਿਤ ਚਿਤ੍ਰਣ ਕੀਤਾ ਗਿਆ ਹੈ। ਇਸ ਨੂੰ ਵਜਾਸ ਮੁਨਿ ਕ੍ਰਿਤ ਦਸਿਆ ਜਾਂਦਾ ਹੈ। ਇਸ ਵਿਚ 18 ਪਰਵ ਤੇ 90000 ਸਲੋਕ ਦਰਜ ਹਨ।[41] ਮਹਾਭਾਰਤ (ਮਹਾਕਾਵਿ), *ਸ੍ਰੀ ਸਰਬਲੋਹ ਗ੍ਰੰਥ* ਦਾ ਸਰੋਤ ਹੈ। ਇਸ ਸੰਬੰਧੀ ਨਿਮਨਲਿਖਤ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

*ਭਾਰਥ ਮੈ ਹਰੀ ਸਾਰਥ ਪਾਰਥ ਕੁਰੂ ਪੰਡ ਦੁਹੂਨ ਲਰ੍ਾਵਤ ਹੈ ॥*
*ਹ੍ਵੈ ਸਾਛੀ ਤਹਾ ਰਚ ਵੈਰ ਵਿਰੋਧਨ ਅਭਗਤਨ ਨਾਸ ਕਰਾਵਤ ਹੈ ॥*
*ਹਰੀ ਅੰਗ ਸਦਾ ਨਿਜ ਭਗਤਨ ਕੇ ਰਥ ਹਾਂਕਤ ਵੀਰ ਬਤਾਵਤ ਹੈ ॥*
*ਕਬਿ ਸਿਆਮ ਬਿਨਾ ਘਨਸਿਾਮ ਕੇ ਐਸੀ ਅਉਰਨ ਤੇ ਨ ਬਨਿ ਆਵਤ ਹੈ ॥*[42]

## ਕ. ਗੀਤਾ

ਮਹਾਭਾਰਤ ਦੇ ਭੀਸ਼ਮ ਪਰਵ ਦਾ ਇਕ ਪਾਠ, ਜਿਸ ਦੇ 18 ਅਧਿਆਇ ਹਨ, ਉਸ ਨੂੰ ਗੀਤਾ ਕਿਹਾ ਜਾਂਦਾ ਹੈ। ਇਸ ਦੇ 700 ਸਲੋਕ ਹਨ। ਕ੍ਰਿਸ਼ਨ ਅਵਤਾਰ ਨੇ ਕੁਰੁਛੇਤ੍ਰ ਦੇ ਮੈਦਾਨੇ ਜੰਗ ਵਿ ਅਰਜੁਨ ਨੂੰ ਯੁਧ ਤੋਂ ਉਪਰਾਮ ਹੁੰਦਾ ਦੇਖ ਕੇ ਗੀਤਾ ਦਾ ਉਪਦੇਸ਼ ਦਿਤਾ ਸੀ।[43] ਗੀਤਾ ਵਿਚਲੇ ਉਪਦੇਸ਼ ਨੂੰ *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਅਧਾਰ-ਸਮਗਰੀ ਵਜੋਂ ਅਪਣਾਇਆ ਗਿਆ ਹੈ। ਇਸ ਲਈ ਗੀਤਾ, ਵਿਚਾਰਾਧੀਨ ਗ੍ਰੰਥ ਦਾ ਸਰੋਤ ਹੈ। ਨਿਮਨਲਿਖਤ ਪੰਕਤੀਆਂ ਤੋਂ ਉਕਤ ਵਿਚਾਰ ਦੀ ਪੁਸ਼ਟੀ ਹੋ ਜਾਂਦੀ ਹੈ :

*ਗਰਬ ਪਾਪ ਬੋਝਤ ਅਤਿ ਦਾਰੁਨ ਧਰਨੀ ਸਹਜੋ ਨ ਜਾਈ ॥*
*ਕਰਤ ਪੁਕਾਰ ਗਾਏ ਬਪੁ ਧਰ ਕਰਿ ਪ੍ਰਭ ਪੈ ਰੋਵਤ ਧਾਈ ॥*
*ਭਾਰਾਕ੍ਰਿਤ ਧਰਨੀ ਅਤ ਬੋਝਲ ਅਸੁਰਨ ਹੋਤ ਅਧਕਾਈ ॥*

---

40 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 452.

41 *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 935.

42 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 578.

43 *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 410.

*ਉਪਜਤ ਗਰਬ ਸੁਰਾਸੁਰ ਤਾਈ ਧਸਕ ਰਸਾਤਲ ਜਾਈ ॥੭॥*

*ਬਸੁਧਾ ਸੰਤ ਸਾਧ ਹਿਤ ਪ੍ਰਭ ਜੀ ਧਰਤ ਅਵਤਾਰ ਪੁਨੀਤਾ ॥*

*ਪਾਵਨ ਭੂਪ ਧਰਨੀਧਰ ਸਦਹੀ ਤਾਰਤ ਪਤਿਤ ਅਪਵੀਤਾ ॥*

*ਸੰਤਨ ਦੁਖੀਆ ਆਪ ਦੁਖ ਪਾਵਤ ਸ੍ਰਿਤਿ ਸਾਸਤ੍ਰ ਕਹ ਗੀਤਾ ॥*

*ਸੰਤ ਹਮਾਰੇ ਪ੍ਰਾਨ ਅਧਾਰਾ ਸੰਤ ਅਨੰਤ ਇਕ ਰੀਤਾ ॥*[44]

## ਖ. ਸ੍ਰੀਮਦ ਭਾਗਵਤ

ਸ੍ਰੀਮਦ ਭਾਗਵਤ ਪੁਰਾਣ, ਵਯਾਸ ਮੁਨਿ ਦੀ ਕ੍ਰਿਤ ਦਸਿਆ ਜਾਂਦਾ ਹੈ। ਇਸ ਦੇ 12 ਸਕੰਧ, 312 ਅਧਿਆਇ ਤੇ 18000 ਸਲੋਕ ਹਨ।[45] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਸ੍ਰੀਮਦ ਭਾਗਵਤ ਦੇ ਇਕਾਦਸ ਸਕੰਧ ਤੋਂ ਸਮਗਰੀ ਗ੍ਰਹਿਣ ਕਰਨ ਬਾਰੇ ਜਾਣਕਾਰੀ ਮਿਲਦੀ ਹੈ, ਜੋ ਨਿਮਨਲਿਖਤ ਹੈ :

*ਪਦ ਇਕਾਦਸ ਸਕੰਧ ਭਾਗਵਤ ਕਉ ॥*

*ਯਾ ਮੈ ਸੁਭ ਬੰਸ ਸਤਿਗੁਰ ਬਰਨਨ ਭਉ ॥*

*ਜੇਤੇ ਪੁੰਨ ਇਕਾਦਸ ਕੇ ਸੁਨੇ ॥*

*ਜਨਕ ਸੰਬਾਦ ਨਵ ਜੋਗਿਨ ਗੁਨੇ ॥੧॥*[46]

## ਗ. ਪੁਰਾਣ

ਜਿਸ ਵਿਚ ਪੁਰਾਤਨ ਸਮੇਂ ਦੀਆਂ ਪ੍ਰਾਚੀਨ ਮਿਥਿਹਾਸਕ ਉਪਾਖਿਆਨਾਂ ਜਾਂ ਕਹਾਣੀਆਂ ਦਾ ਵਰਣਨ ਕੀਤਾ ਗਿਆ ਹੋਵੇ ਉਸਨੂੰ ਪੁਰਾਣ ਕਹਿੰਦੇ ਹਨ। ਪੁਰਾਣ, ਹਿੰਦੂ ਧਰਮ ਦੀ ਅਧਿਆਤਮਕਤਾ, ਧਾਰਮਿਕਤਾ ਤੇ ਸਮਾਜਿਕਤਾ ਦਾ ਭੰਡਾਰ ਹਨ। ਪੁਰਾਣਾਂ ਵਿਚ ਵਰਣਿਤ ਕਥਾਵਾਂ ਤੋਂ ਜਿਥੇ ਹਿੰਦੂ ਧਰਮ ਦਾਰਸ਼ਨਿਕਤਾ ਦਾ ਗਿਆਨ ਹੁੰਦਾ ਹੈ ਉਥੇ ਇਸ਼ਟ-ਭਾਵਨਾ, ਪੂਜਾ-ਪਧਤੀਆਂ ਤੋਂ ਇਲਾਵਾ ਭਾਰਤੀ ਲੋਕਾਂ ਦੇ ਸਮਾਜਿਕ ਜੀਵਨ ਬਾਰੇ ਵਿਰਾਸਤੀ ਜਾਣਕਾਰੀ ਮਿਲਦੀ ਹੈ। ਪੁਰਾਣਾਂ ਦੀ ਕੁਲ ਗਿਣਤੀ ਅਠਾਰਾਂ ਮੰਨੀ ਗਈ ਹੈ। ਪੁਰਾਣਾਂ ਤੋਂ ਇਲਾਵਾ ਅਠਾਰਾਂ

---

[44] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 458.

[45] *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 911.

[46] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 546.

ਉਪ-ਪੁਰਾਣ ਵੀ ਮਿਲਦੇ ਹਨ, ਜਿਨ੍ਹਾਂ ਸੰਬੰਧੀ ਅਗਲੇ ਪੰਨਿਆਂ ’ਤੇ ਜਿਕਰ ਕੀਤਾ ਜਾਵੇਗਾ। *ਸ੍ਰੀ ਸਰਬਲੋਹ ਗ੍ਰੰਥ* ਦੀ ਅੰਦਰੂਨੀ ਗਵਾਹੀ ਅਨੁਸਾਰ, ਪੁਰਾਣ ਵੀ ਇਸ ਦੇ ਸਰੋਤ ਹਨ। ਕਿਹੜੇ ਪੁਰਾਣ ਵਿਚੋਂ ਕਿੰਨੀ ਸਮਗਰੀ ਲਈ ਗਈ ਹੈ, ਇਹ ਕਹਿਣਾ ਮੁਸ਼ਕਿਲ ਹੈ। ਇਕ ਗਲ ਸਪਸ਼ਟ ਹੈ ਕਿ ਮਾਰਕੰਡੇ ਪੁਰਾਣ ਵਿਚੋਂ ‘ਦੁਰਗਾ ਸਪਤਸ਼ਤੀ’ ਦਾ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਇਸ ਬਾਰੇ ਅਗੇ ਜ਼ਿਕਰ ਕੀਤਾ ਜਾਵੇਗਾ। ਵਿਚਾਰਾਧੀਨ ਗ੍ਰੰਥ ਦੀ ਅੰਦਰੂਨੀ ਗਵਾਹੀ ਇਸ ਪ੍ਰਕਾਰ ਹੈ :

*ਤਬ ਤਬ ਗ੍ਰੰਥ ਪ੍ਰਸੰਗ ਹਰਿ ਲੀਲਾ ਹੋਤ ਉਚਾਰ ਗ੍ਰੰਥਨ ॥*
*ਰਿਖਨ ਸੇਖ ਭਵ ਪ੍ਰਜਾਪਤ ਭਾਖਿਓ ਪੁਰਾਨ ਸ੍ਰੁਤਿ ਸਿੰਮ੍ਰਿਤਨ ॥*[47]

### ਘ. ਦੁਰਗਾ ਸਪਤਸ਼ਤੀ

ਮਾਰਕੰਡੇ ਪੁਰਾਣ ਵਿਚ 81ਵੇਂ ਅਧਿਆਇ ਤੋਂ 92ਵੇਂ ਅਧਿਆਇ ਤਕ ਦੁਰਗਾ ਦੀ ਕਥਾ ਦਾ ਵਰਣਨ ਕੀਤਾ ਗਿਆ ਹੈ ਜਿਸਨੂੰ ਦੁਰਗਾ ਸਪਤਸ਼ਤੀ ਕਿਹਾ ਜਾਂਦਾ ਹੈ। ਦੁਰਗਾ ਸਪਤਸ਼ਤੀ, *ਸ੍ਰੀ ਸਰਬਲੋਹ ਗ੍ਰੰਥ* ਦਾ ਸਰੋਤਾਂ ਵਿਚੋਂ ਇਕ ਹੈ। ਵਿਚਾਰਾਧੀਨ ਗ੍ਰੰਥ ਵਿਚ ਵਰਣਿਤ ਦੇਵੀ ਦਾ ਸਰੂਪ, ਉਸਤਤੀ, ਯੁਧ-ਬਿਰਤਾਂਤ, ਆਦਿ ਉਕਤ ਸਰੋਤ ’ਤੇ ਅਧਾਰਿਤ ਕਿਹਾ ਜਾ ਸਕਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ, ਇਸ ਸੰਬੰਧੀ ਇਉਂ ਦਰਜ਼ ਹੈ :

*ਆਦਿ ਪ੍ਰਸੰਗ ਸਪਤਸ੍ਹਾ ਕਾ ਕਹੀ ॥ ਦੁਰਗਾ ਚਰਿਤ੍ਰ ਪਾਵਨ ਸ੍ਰਬ ਮਹੀ ॥*
*ਮਧੁ ਕੈਟਭ ਕੋ ਯੁਧ ਜਿਮ ਭਯੋ ॥ ਪੰਚ ਸਹੰਸ੍ਰ ਸੰਬਤਸਰਏ ਠਯੋ ॥੧॥*
*ਸੰਕ੍ਰ ॥ ਦੇਵ ਮਹਾਤਮੀ ॥ ਗਦਾਧ੍ਰ ਸਮਰ ਬਿਜੈ ਤਿਸੁ ਕੀਨਾ ॥*
*ਕਮਲਜ ਤ੍ਰਾਣ ਕੀਨ ਸੁਖ ਦੀਨਾ ॥ ਪੁਨ ਮਹਿਖਾਸੁਰ ਸੈਨ ਸੰਗ੍ਰਾਮਾ ॥*
*ਭਯੋ ਘੋਰ ਦਾਰੁਣ ਘਮਸਾਨਾ ॥ ਮਹਿਖਾਸੁਰ ਕੋ ਬਧ ਮਾ ਕੀਨਾ ॥*
*ਸੁਰ ਸੁਰੇਸ ਕਹ ਸੁਖ ਬਹੁ ਦੀਨਾ ॥੨॥*
*ਸੰਕ੍ਰ ॥ ਦੇਵ ਮੁਖੀ ॥ ਅਮਲ ਪਦੀ ॥ ਬਹੁਰੋ ਦੂਤ ਸੁੰਭ ਪੈ ਕਹਜੋ ॥*
*ਸੁਰ ਕੰਨਜਾ ਇਸਤ੍ਰੀ ਰਤਨ ਲਹਜੋ ॥ ਪਠੈ ਧੂਮ੍ਰ ਲੋਚਨ ਦਲ ਲੈ ਕੈ ॥*

---

[47] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 452.

*ਲਜਾਵਹੁਹ ਪਕੜ ਬਧੁ ਜੁਧ ਕੈ ਕੈ ॥੩॥*

*ਸੰਕ੍ਰ ॥ ਕੰਜ ਮੁਖੀ ॥ ਨਿਧਨ ਕਰੋ ਰਾਛਸ ਕੋ ਮਾਤਾ ॥*

*ਪਠੈ ਚੰਡ ਮੁੰਡ ਦ੍ਵੈ ਭ੍ਰਾਤਾ ॥ ਤਾ ਕਉ ਹਤਜੋ ਸ੍ਰੀ ਜਗਦੰਬੈ ॥*

*ਰਕਤਬੀਰਜ ਪੁਨ ਚਢਜੋ ਅਬਿਲੰਬੈ ॥੪॥*

*ਸੰਕ੍ਰ ॥ ਚੰਡ ਕਰਮਾ ॥ ਤਾਂਹਿ ਸੰਘਾਰ ਸੰਖ ਧ੍ਵਨ ਭਯੋ ॥*

*ਦੇਵ ਸਕਲ ਜੈ ਜੈ ਬਚ ਕਹਜੋ ॥*

*ਦੇਵ ਧਰਮਾ ॥ ਨਿਸੁੰਭੈ ਸਮਰ ਮੰਡਜੋ ਦਲ ਲੈ ਕੈ ॥*

*ਕੀਨ ਸੰਖਾਰ ਪ੍ਰਤਨਾ ਜੁਤ ਛੈ ਕੈ ॥੫॥*

*ਦੇਵ ਮਹਾਤਮ ॥ ਸੁੰਭ ਪ੍ਰਚਾਰ ਯੁਧ ਅਤਿ ਕਰਜੋ ॥*

*ਦਾਰੁਣ ਯੁਧ ਕਰ ਤਾਹਿ ਸੰਘਰਜੋ ॥*

*ਸਕ੍ਰਾਦਿ ਅਸਤੁਤਿ ਨਾਰਾਇਣੀ ਪਾਠਾ॥*

*ਸੁਰਥ ਸਮਾਧ ਕੋ ਏ ਉਤਮ ਗਾਥਾ ॥੬॥*

*ਸੰਕ੍ਰ ॥ ਸੁਭ ਗੁਣੀ ॥ ਫਲ ਅਸਤੁਤਿ ਤ੍ਰੈ ਦਸ ਅਧਜਾਯ ॥*

*ਸਪਤਿਸ੍ਰਕਾ ਕੋ ਕਹੋ ਪ੍ਰਭਾਯਿ ॥*[48]

## ਙ. ਗੁਰੂ ਗ੍ਰੰਥ ਸਾਹਿਬ

ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ ਦਾ ਧਰਮ ਗ੍ਰੰਥ ਹੈ ਜਿਸ ਵਿਚ ਸਮੁੱਚੀ ਮਾਨਵਤਾ ਲਈ ਸਰਬਸਾਂਝਾ ਕਲਿਆਣਕਾਰੀ ਰੱਬੀ ਸੰਦੇਸ਼ ਹੈ। ਗੁਰੂ ਗ੍ਰੰਥ ਸਾਹਿਬ ਵਿਚ 36 ਬਾਣੀਕਾਰਾਂ ਦੀ ਬਾਣੀ ਸ਼ਾਮਲ ਹੈ ਜਿਨਾਂ ਵਿਚ ਛੇ ਗੁਰੂ ਸਾਹਿਬਾਨ (ਪਹਿਲੇ ਪੰਜ ਗੁਰੂ ਸਾਹਿਬਾਨ ਤੇ ਗੁਰੂ ਤੇਗ ਬਹਾਦੁਰ ਜੀ), 15 ਭਗਤ, 11 ਭਟ ਤੇ 4 ਗੁਰਸਿੱਖ (ਭਾਈ ਮਰਦਾਨਾ, ਸਤਾ, ਬਲਵੰਡ ਤੇ ਬਾਬਾ ਸੁੰਦਰ) ਹਨ। ਕੁਝ ਵਿਦਵਾਨ, ਰਾਗ ਵਡਹੰਸ ਵਿਚ ਦਰਜ਼ 'ਸਲੋਕ ਮਰਦਾਨਾ ੧' ਵਾਲੇ ਸਬਦ ਨੂੰ ਭਾਈ ਮਰਦਾਨੇ ਦੀ ਰਚਨਾ ਨਹੀਂ ਮੰਨਦੇ ਹਨ। ਵਿਚਾਰਧਾਰਾ ਦੇ ਪਖ ਤੋਂ ਗੁਰੂ ਗ੍ਰੰਥ ਸਾਹਿਬ ਵਿੱਚ ਇਕ ਪਰਮਾਤਮਾ ਵਿਚ ਵਿਸ਼ਵਾਸ ਰਖਣਾ ਦ੍ਰਿੜ੍ਹ ਕਰਾਇਆ ਗਿਆ ਹੈ।

---

[48] *ਸ੍ਰੀ ਸਰਬਲੋਹ ਗ੍ਰੰਥ,* ਪੰਨੇ 712-14.

'ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਏਹਿ ਤੇਰੀ ਬਰੀਆ॥' ਰਾਹੀਂ ਪ੍ਰਭੂ ਪ੍ਰਾਪਤੀ ਹੀ ਮਨੁਖ ਦਾ ਜੀਵਨ ਮਨੋਰਥ ਦਸਿਆ ਹੈ। ਜੀਵਨ ਮਨੋਰਥ ਦੀ ਪ੍ਰਾਪਤੀ ਲਈ ਗੁਰੂ ਦੀ ਲੋੜ, ਸੇਵਾ, ਸਿਮਰਨ, ਸੰਗਤ, ਵਿਕਾਰਾਂ ਦਾ ਤਿਆਗ, ਆਦਿ ਸਾਧਨ ਵੀ ਦਸੇ ਗਏ ਹਨ। ਸਿੱਖ ਪ੍ਰੰਪਰਾ ਦੇ ਲਗਪਗ ਹਰੇਕ ਗ੍ਰੰਥ 'ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ ਜ਼ਰੂਰ ਰਿਹਾ ਹੈ। *ਸ੍ਰੀ ਸਰਬਲੋਹ ਗ੍ਰੰਥ* 'ਤੇ ਵੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ ਪ੍ਰਤਖ ਤੌਰ 'ਤੇ ਦਿਸਦਾ ਹੈ ਜਿਸ ਬਾਬਤ ਅਗਲੇ ਪੰਨਿਆਂ 'ਤੇ ਜ਼ਿਕਰ ਕੀਤਾ ਜਾਵੇਗਾ।

**ਚ. ਦਸਮ ਗ੍ਰੰਥ**

ਦਸਮ ਗ੍ਰੰਥ, ਸਿੱਖ ਅਧਿਆਤਮਕ ਪਰੰਪਰਾ ਦਾ ਮਹਾਨ ਗ੍ਰੰਥ ਹੈ। ਇਸ ਗ੍ਰੰਥ ਦੇ ਕਰਤਾ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਹਨ ਪਰ ਇਸ ਗ੍ਰੰਥ ਦੇ ਸਿੱਖ ਰਹਿਤ ਤੇ ਸਿੱਖ ਪਰੰਪਰਾ ਵਿਚ ਮਹਤਵ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਇਸ ਗ੍ਰੰਥ ਵਿਚਲੀ ਵਿਚਾਰਧਾਰਾ ਤੇ ਸ਼ੈਲੀ ਦਾ 18ਵੀਂ ਸਦੀ ਦੇ ਲਗਪਗ ਸਾਰੇ ਸਿੱਖ ਸਾਹਿਤ 'ਤੇ ਪ੍ਰਭਾਵ ਪਿਆ ਹੋਵੇਗਾ। *ਸ੍ਰੀ ਸਰਬਲੋਹ ਗ੍ਰੰਥ* 'ਤੇ ਵੀ ਇਸ ਗ੍ਰੰਥ ਦੀ ਵਿਚਾਰਧਾਰਾ ਤੇ ਸ਼ੈਲੀ ਦਾ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ। ਇਸ ਦੀ ਅੰਦਰੂਨੀ ਗਵਾਹੀ ਦੇ ਅਧਾਰ 'ਤੇ 'ਅਕਾਲ ਉਸਤਤ' ਤੇ 'ਪਾਖਜਾਨ', ਵਿਚਾਰਾਧੀਨ ਗ੍ਰੰਥ ਦੇ ਸਰੋਤ ਹਨ। ਗ੍ਰੰਥ-ਕਰਤਾ ਲਿਖਦਾ ਹੈ :

*ਸ੍ਰੀ ਅਕਾਲ ਅਸਤੁਤਿ ਕੇ ਆਦਿਕ ਅਸਲੋਕ ਜੇ ਸ੍ਰੀ ਸ੍ਰਬਲੋਹ ਕੀ ਰਛਿਆ ॥*
*ਸ੍ਰੀ ਮਹਾਕਾਲ ਅਕਾਲ ਪੁਰਖ ਜੀ ਏਕ ਜੋਤ ਸੁਭ ਦਿਛਿਆ ॥*
*ਬੀਜ ਪਾਖਜਾਨ ਮੰਤ੍ਰ ਭਾਖਾ ਕਰੀ ਅਉਤਾਰ ਪ੍ਰਸੰਗ ਸਮਿਛਆ ॥*
*ਮੂਲ ਟੀਕਾ ਏ ਦੋਊ ਮਥ ਕਰ ਬਦਜੋ ਪਉਰਾਨ ਪ੍ਰੀਛਿਆ ॥6॥*[49]

ਗ੍ਰੰਥ-ਕਰਤਾ ਨੇ ਸਰਬਲੋਹ ਅਵਤਾਰ ਦਾ ਸੰਕਲਪ, ਅਕਾਲ ਉਸਤਤ ਤੋਂ ਲਿਆ, ਜਾਪਦਾ ਹੈ।

[49] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 516.

## ਛ. ਭਾਈ ਗੁਰਦਾਸ-ਰਚਨਾ

ਭਾਈ ਗੁਰਦਾਸ ਨੇ ਗੁਰਬਾਣੀ ਦੀ ਸੇਵਾ-ਸੰਭਾਲ, ਗੁਰਬਾਣੀ ਦੀ ਕਥਾ, ਆਦਿ ਗ੍ਰੰਥ ਦੀ ਲਿਖਾਈ ਦੀ ਸੇਵਾ ਤੋਂ ਇਲਾਵਾ 40 ਵਾਰਾਂ ਤੇ 675 ਕਬਿਤ ਸਵਈਆਂ ਦੀ ਰਚਨਾ ਕੀਤੀ। ਉਨ੍ਹਾਂ ਦੀ ਰਚਨਾ ਦੀ ਪ੍ਰਕਿਰਤੀ ਬਾਣੀ-ਵਿਆਖਿਆ ਕੇਂਦਰਿਤ ਹੈ। ਭਾਈ ਸਾਹਿਬ ਨੇ ਸਿੱਖੀ ਸਿਧਾਂਤਾਂ ਦੀ ਵਿਆਖਿਆ ਕਰਦਿਆਂ ਪੌਰਾਣਿਕ ਹਵਾਲਿਆਂ ਦੀ ਭਰਪੂਰ ਵਰਤੋਂ ਕੀਤੀ ਹੈ। ਭਾਈ ਗੁਰਦਾਸ-ਰਚਨਾ ਵਿਚ ਕੁਝ ਅਜਿਹੇ ਪੌਰਾਣਿਕ ਕਥਾਵਾਂ/ਹਵਾਲੇ ਹਨ ਜੋ *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਉਪਲਬਧ ਹਨ। ਮਿਸਾਲ ਲਈ ਧਰੂਅ, ਗਨਿਕਾ, ਆਦਿ। ਇਸਤੋਂ ਇਲਾਵਾ ਕੁਝ ਇਤਿਹਾਸਕ ਪਾਤਰਾਂ ਕਬੀਰ, ਰਵਿਦਾਸ, ਆਦਿ ਬਾਬਤ ਵੀ *ਸ੍ਰੀ ਸਰਬਲੋਹ ਗ੍ਰੰਥ* ਵਿਚ ਜ਼ਿਕਰ ਮਿਲਦਾ ਹੈ। ਸਭ ਤੋਂ ਮਹਤਵਪੂਰਨ ਗਲ *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ ਭਾਈ ਗੁਰਦਾਸ ਵਾਂਗ ਗੁਰਬਾਣੀ ਦੀਆਂ ਪੰਕਤੀਆਂ ਨੂੰ ਹੂਬਹੂ ਆਪਣੇ ਵਿਚਾਰ-ਪ੍ਰਬੰਧ ਵਿਚ ਸਮੋ ਲੈਂਦਾ ਹੈ ਜਿਨ੍ਹਾਂ ਬਾਰੇ ਅਗਲੇ ਪੰਨਿਆਂ 'ਤੇ ਜ਼ਿਕਰ ਕੀਤਾ ਜਾਵੇਗਾ।

## ਜ. ਸਰਸਵਤੀ ਭਾਸਯ ਤੇ ਸੁਕ੍ਰਭਾਸਯ

*ਸ੍ਰੀ ਸਰਬਲੋਹ ਗ੍ਰੰਥ* ਵਿਚ ਸੁਕ੍ਰਭਾਸਯ ਤੇ ਸਰਸਵਤੀ ਭਾਸਯ ਨੂੰ ਗ੍ਰੰਥ-ਸਰੋਤ ਦਸਿਆ ਗਿਆ ਹੈ। ਉਕਤ ਦੋਵੇਂ ਗ੍ਰੰਥਾਂ ਬਾਰੇ ਸਾਡੇ ਕੋਲ ਕੋਈ ਸੂਚਨਾ ਨਹੀਂ ਹੈ। ਸ਼ਾਇਦ ਇਹ ਜੋਤਿਸ਼ ਦੇ ਪੁਰਾਤਨ ਗ੍ਰੰਥ ਹੋਣ ਜੋ ਇਸ ਸਮੇਂ ਉਪਲਬਧ ਨਾ ਹੋਣ ਕਿਉਂਕਿ ਵਿਚਾਰਾਧੀਨ ਗ੍ਰੰਥ ਵਿਚ ਗਣੇਸ ਦੀ ਪੂਜਾ ਬਾਰੇ ਵੀ ਜ਼ਿਕਰ ਮਿਲਦਾ ਹੈ ਜੋ ਜੋਤਿਸ਼ ਦੇ ਗ੍ਰੰਥਾਂ ਵਿਚ ਵਧੇਰੇ ਪਾਈ ਜਾਂਦੀ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਉਕਤ ਸਰੋਤਾਂ ਸੰਬੰਧੀ ਕਈ ਥਾਈਂ ਜ਼ਿਕਰ ਆਇਆ ਹੈ ਉਨ੍ਹਾਂ ਵਿਚੋਂ ਕੁਝ ਨਿਮਨਲਿਖਤ ਹਨ :

*ਹੈ ਗੋ ਤਿਨ ਨਾਮ ਬਿਦਤ ਸੁਕ੍ਰਾਭਾਸ ਮਧ ਸੁਧਾਰ ॥* [50]

*ਤਿਨ ਕੇ ਫੁਨ ਨਾਮ ਬਿਦਤ ਸੁਕ੍ਰਾਭਾਖ ਤੇ ਲਹੋ ॥*

*ਜੋਤਿਸ ਆਗਮ ਪੁਰਾਣ ਸਭ ਲਹੋ॥* [51]

*ਬਿਸਨਪਦ ਮੰਗਲਨ ॥ ਤ੍ਰਹ ਦੂਜੀ ॥ ਕਬਿ ਬਾਚ ॥*

---

[50] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 344.

[51] *ਉਹੀ*

*ਜੇ ਪੈ ਨਾਮ ਕਹੋ ਸੁਤ ਸਗਰੇ ਬਾਢੈ ਕਥਾ ਪ੍ਰਸੰਗ  ਬਸੇਖੀ ॥*

*ਯਾ ਤੇ ਹੀ ਸੰਛੇਪ ਬਖਾਨਜੋ ਦੈਤ ਪੁਤ੍ਰ ਪਰਧਾਨ ਅਲੇਖੀ ॥*

*ਸੰਖਿਆ ਨਾਮ ਭਾਖ ਸੁਕ੍ਰਾ ਮਹਿ ਬੁਧ ਜਨ ਤਾ ਮਹਿ ਇਕਠਾ ਪੇਖੀ ॥*

*ਯਾ ਬਿਧ ਨਾਮ ਸਕ੍ਰ ਨੰਦਨ ਕੋ ਪ੍ਰਿਥਕ ਪ੍ਰਿਥਕ ਸੁਕ੍ਰਾ ਮਹਿ ਦੇਖੀ॥* [52]

*ਕਥਾ ਪ੍ਰਸੰਗ ਪੁਰਾਤਨ ਬਿਸਤ੍ਰ ਸਕ੍ਰ ਸੇਸ ਜੂ ਭਾਖ ਪੜਈਯਾ ॥*

*ਸਵਾ ਲਾਖ ਅਸਲੋਕ ਬਿਸਨਪਦ ਤਾਤੇ ਬੀਨ ਕਹਿਓ ਲਘੁਰਈਆ ॥* [53]

*ਨਾਨਾ ਮਾਯਾਵੀ ਅਸਤ੍ਰ ਹੋ ਨਾਨਾ ਮਾਯਾਵੀ ਅਸਤ੍ਰ ਦੁਹੂ ਦਿਸ ਛੂਟਤ ਭਟ ਦਲਤ ॥  ਨਾਮ ਤਿਨਕੇ ਸੁਕ੍ਰਾਭਾਖ ਮੋ ਹੋ ਨਾਮ ਤਿਨਕੇ ਸੁਕ੍ਰਾਭਾਖ ਮੋ ਕਹੋ ਪਿਥਕ  ਕਲ ਪਦ ਲਲਤ ॥* [54]

*ਤੇ ਸਭ ਕਥਨ ਪ੍ਰਿਥਕ ਪ੍ਰਿਥਕ ਕਰ ਸੁਕ੍ਰਾਭਾਸ ਮਹਿ ਛੰਦ ॥*

*ਸਵਾ ਲਾਖ ਸੰਘਤਾ ਯਾ ਕੀ ਮੁਨਿ ਜਨ ਬਦਤ ਬਹੁ ਛੰਦ ॥*

*ਤਾ ਕੋ ਸਾਰ ਕਾਢ ਕਬਿ ਰਾਮੈ ਬਰਨੀ ਸ੍ਰੀ ਮੰਗਲਾਚਰਣ ਸੁਛੰਦ ॥*

*ਸਵਾ ਲਾਖ ਛੰਦਨ ਕੋ ਸਾਰੂ ਤ੍ਰੈ ਸਹੰਸ੍ਰ ਸਤ ਛੰਦ ॥੧੪॥*

*ਲਲਤ ॥ ਕਾਫੀ ॥ਬ॥ ਅਤਿ ਸੰਛੇਪ ਕਹਜੋ ਮਤ ਹਉਲੀ ਮੋ ਮਤ ਅਲਪ ਨਿਪੰਗ॥ ਸ੍ਰਬ ਪ੍ਰਤਾਪ ਸ੍ਰਬਲੋਹ ਸਾਰਦਾ ਬਰਨਜੋ ਲਘੁ ਪ੍ਰਸੰਗ ॥*

*ਤਾ ਤੇ ਨਾਮ ਬਰਗ ਦੁਹੂ ਸੈਨਾ ਭਿੰਨ ਭਿੰਨ ਬਰਨੀ ਰੁਚ ਰੰਗ ॥*

*ਜੁਮਲਾ ਨਾਮ ਸੇਨਾਨੀ ਜੂਥਪ ਬਾਹਨ ਜਾਨ ਤਿਸ ਅੰਗ ॥੧॥੧੫॥*

*ਲਲਤਾ ਕਾਫੀ ॥ ਬ ॥ ਜੁਮਲਾ ਨਾਮ ਕਥਤ ਬਿਬੇਕ ਭਟ ਸੁਭਟ ਦੁਰੰਤ ਦੁਬਾਹ ॥  ਪੁਤ੍ਰ ਭ੍ਰਿਤ ਮਿਤ੍ਰ ਸੇਨਾਨੀ ਨ੍ਰਿਪ ਬਿਬੇਕ ਸੰਬਾਹ ॥*

*ਜੂਥਪ ਭਟਨ ਪ੍ਰਧਾਨ ਸੇਨਾਨੀ ਏਕਠਾ ਕਥਤ ਸੁਬਾਹ॥*

---

[52] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 372.

[53] *ਉਹੀ*, ਪੰਨਾ 374.

[54] *ਉਹੀ*, ਪੰਨਾ 402.

*ਦਾਸ ਗੋਬਿੰਦ ਫਤਹ ਸਤਿਗੁਰ ਕੋ ਉਚਰਤ ਬਢਤ ਉਤਸਾਹ ॥ ਸੋਰਹਾ ॥*[55]

*ਜੇ ਜੇ ਭਟ ਬਿਬੇਕ ਸੰਗ ਆਏ ॥ ਤਾ ਕੇ ਨਾਮ ਸੰਛੇਪ ਬਤਾਏ ॥*

*ਯਾ ਪ੍ਰਕਾਰ ਭਟ ਅਬਿਬੇਕ ਸੁਹਾਏ ॥ ਵਾ ਭਟ ਨਾਮਨ ਸੰਛੇਪ ਗਨਾਏ ॥੭॥*

*ਕਥਾ ਬ੍ਰਿਧ ਕੇ ਭੈ ਕਰ ਸਾਧੋ ॥ ਅਤੀ ਸੰਛੇਪ ਬਰਨਜੋ ਆਗਾਧੋ ॥*

*ਸੁਕ੍ਰਾਭਾਸ ਬਿਸੇ ਬਿਸਤਰਾਧੋ ॥ ਸਾਰਸ੍ਵਤੀ ਭਾਸ ਕਰ ਕਥਜੋ ਹੇ ਮਾਧੋ ॥੬॥*

*ਸ੍ਰੀ ਮੰਗਲਾਚਰਣ ਕੋ ਨਾਮ ਹੈ ਸੰਤਨ ॥ ਸਾਰਸ੍ਵਤੀ ਭਾਸ ਕਹਜੋ ਮਥ ਗ੍ਰਿੰਥਨ ॥*

*ਯਾ ਕੇ ਦਰਸ ਪਰਸ ਬਡ ਪੁੰਨਨ ॥ ਪਠਤ ਸੁਨਤ ਦੋਊ ਪਾਵਨ ਸਾਜਨ ॥੧॥*[56]

*ਯੇ ਯੇ ਕਾਬ੍ਰ ਕਵਿਤ ਪਦ ਗਾਏ ॥ ਤੇ ਸਭ ਸੁਕ੍ਰਾਭਾਸ ਬ੍ਰਿਧਾਏ ॥*

*ਤਾ ਤੇ ਯੁਮਲਾ ਕਵਿ ਕਹਿ ਦੀਨਾ ॥ ਪ੍ਰਸੰਗ ਬ੍ਰਿਧ ਕੌ ਭੈ ਅਲਪੀਨਾ ॥੧੯॥*[57]

## ਙ. ਰੂਪ ਦੀਪ ਪਿੰਗਲ

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, ਭਵਾਨੀਦਾਸ ਦੇ ਪੁਤ੍ਰ ਤੇ ਕ੍ਰਿਪਾਰਾਮ ਦੇ ਚੇਲੇ ਜਯਕ੍ਰਿਸ਼ਨ ਦਾ ਬਣਾਇਆ ਹੋਇਆ ਹੈ ਪਿੰਗਲ, ਜਿਸ ਨੂੰ ਰੂਪ ਦੀਪ ਕਹਿੰਦੇ ਹਨ, ਇਸ ਵਿਚ 52 ਛੰਦਾਂ ਦੇ ਰੂਪ ਲਿਖੇ ਹਨ। ਇਹ ਸੰਮਤ 1776 ਵਿਚ ਬਣਾਇਆ ਗਿਆ ਹੈ।[58]

*ਅਗਨ ਸਗਨ ਗਨ ਭਗਨ ਇਤ੍ਯਦਕ ਪਿੰਗਲ ਮਾਹਿ ਪ੍ਰਧਾਨਾ ॥*

*ਝੂਲਨਾ ਛੰਦ ਸੋਰਠਾ ਚਉਪਈ ਅੜਿਲ ਕਬਿਤ ਅਡਾਨਾ ॥*

*ਰੂਪ ਦੀਪ ਭਾਖਾ ਕਰੀ ਪਿੰਗਲ ਗੁਰ ਲਹੁ ਬਰਨ ਸੁਰ ਗਿਆਨਾ ॥*

*ਤਾ ਮਤਿ ਅਤਿ ਬਸੇਖ ਤਿਨ ਬ੍ਰਨੀ ਪਦ ਕ੍ਰਮ ਜਟਾ ਬਿਧਾਨਾ ॥੮॥*[59]

## ਚ. ਕਉਮਦੀ

ਮਹਾਨ ਕੋਸ਼ ਵਿਚ ਤਿੰਨ ਤਰ੍ਹਾਂ ਦੀਆਂ ਕੌਮੁਦੀਆਂ ਦਾ ਜਿਕਰ ਕੀਤਾ ਗਿਆ ਹੈ, ਉਹ ਇਸ ਤਰ੍ਹਾਂ ਹਨ :

---

[55] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 584.

[56] *ਉਹੀ,* ਪੰਨਾ 594.

[57] *ਉਹੀ,* ਪੰਨਾ 636.

[58] *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 1045.

[59] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 516.

1. ਵਯਾਕਰਣ ਦੇ ਆਚਾਰਯ ਪਾਣਿਨੀ ਕ੍ਰਿਤ ਅਸ੍ਰਾਧਯਾਈ ਦੇ ਅਧਾਰ ’ਤੇ ਭਟੋਜਿਦੀਕਿਤ ਦੀ ਬਣਾਈ ਸਿਧਾਂਤ ਕੌਮੁਦੀ, ਜੋ ਵਯਾਕਰਣ ਦਾ ਪ੍ਰਸਿਧ ਗ੍ਰੰਥ ਹੈ।
2. ਵਰਦਰਾਜ ਭਟ ਦੀ ਰਚੀ ਹੋਈ ਮਧਯਸਿਧਾਂਤ ਕੌਮੁਦੀ, ਇਸ ਦੀ ਰਚਨਾ ਸੰਮਤ 1250 ਵਿਚ ਹੋਈ ਹੈ।
3. ਵਰਦਰਾਜ ਭਟ ਕ੍ਰਿਤ ਲਘੁਸਿਧਾਂਤ ਕੌਮੁਦੀ, ਇਸ ਦਾ ਪ੍ਰਚਾਰ ਪਹਿਲੀਆਂ ਦੋਹਾਂ ਨਾਲੋਂ ਜਿਆਦਾ ਹੈ।[60]

ਕੌਮੁਦੀ, *ਸ੍ਰੀ ਸਰਬਲੋਹ ਗ੍ਰੰਥ* ਦਾ ਸਰੋਤ ਹੈ। ਇਸ ਸੰਬੰਧੀ, ਵਿਚਾਰਾਧੀਨ ਗ੍ਰੰਥ ਵਿਚੋਂ ਨਿਮਨਲਿਖਤ ਜਾਣਕਾਰੀ ਮਿਲਦੀ ਹੈ :

*ਬੇਦੋਕਤ ਮਤ ਸੁਕਬ ਜਨਨ ਕੋ ਮਤਿ ਅਗਾਧਿ ਅਤਿ ਊਚੀ ॥*
*ਭਾਖਿ ਕਉਮਦੀ ਅਰੁ ਛਾਂਦਸ ਬਹੁ ਮੁਨ ਜਨ ਭਾਸ ਸੁ ਰੂਚੀ ॥*
*ਤੇ ਜੇ ਬਦਹਿ ਕਾਬ੍ਰ ਬੁਧਿ ਜਨ ਸਭ ਅਤਿ ਬਚਿਤ੍ਰ ਕ੍ਰਮ ਮੂਚੀ ॥*
*ਤਾ ਪਦ ਕੋ ਕਛੁ ਗਿਆਨ ਨ ਮੋ ਮੈ ਸਤ ਕਹਤ ਹੋ ਸੂਚੀ ॥॥9॥*[61]

ਉਕਤ ਸੰਭਾਵੀ ਸਰੋਤਾਂ ਬਾਰੇ ਵਿਚਾਰ ਕਰਨ ਉਪਰੰਤ ਕਿਹਾ ਜਾ ਸਕਦਾ ਹੈ ਕਿ ਵਿਚਾਰਾਧੀਨ ਗ੍ਰੰਥ ਦੇ ਕਰਤਾ ਦਾ ਅਧਿਐਨ ਖੇਤਰ ਗਹਿਰ ਗੰਭੀਰ ਤੇ ਬਹੁਤ ਵਿਸ਼ਾਲ ਹੈ। ਗ੍ਰੰਥ੍ਰਚਨਾ ਕਰਨ ਸਮੇਂ ਸ਼ਾਇਦ ਹੀ ਕੋਈ ਪੁਰਾਤਨ ਗ੍ਰੰਥ ਹੋਵੇਗਾ ਜੋ ਗ੍ਰੰਥ੍ਕਰਤਾ ਦੀ ਦ੍ਰਿਸ਼ਟੀ ਤੋਂ ਪਾਸੇ ਰਹਿ ਗਿਆ ਹੋਵੇ, ਖਾਸ ਕਰ ਕੇ ਭਾਰਤੀ ਪਰੰਪਰਾ ਦੇ ਗ੍ਰੰਥਾਂ ’ਚੋਂ। ਗ੍ਰੰਥ੍ਕਰਤਾ ’ਤੇ ਸਾਮੀ ਪਰੰਪਰਾ ਦੇ ਗ੍ਰੰਥਾਂ ਦਾ ਵੀ ਪ੍ਰਭਾਵ ਰਿਹਾ ਹੋਵੇਗਾ।

---

[60] *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 353.

[61] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 516.

## 4. ਪੁਰਾਣ ਸਾਹਿਤ ਤੇ ਮੰਗਲਾ ਚਰਨ ਪੁਰਾਨ

ਜਿਸ ਵਿਚ ਪੁਰਾਤਨ ਸਮੇਂ ਦੀਆਂ ਪ੍ਰਾਚੀਨ ਮਿਥਿਹਾਸਕ ਉਪਾਖਿਆਨਾਂ ਜਾਂ ਕਹਾਣੀਆਂ ਦਾ ਵਰਣਨ ਕੀਤਾ ਗਿਆ ਹੋਵੇ ਉਸਨੂੰ ਪੁਰਾਣ ਕਹਿੰਦੇ ਹਨ। ਪੁਰਾਣ, ਹਿੰਦੂ ਧਰਮ ਦੀ ਅਧਿਆਤਮਕਤਾ, ਧਾਰਮਿਕਤਾ ਤੇ ਸਮਾਜਿਕਤਾ ਦਾ ਭੰਡਾਰ ਹਨ। ਪੁਰਾਣਾਂ ਵਿਚ ਵਰਣਿਤ ਕਥਾਵਾਂ ਤੋਂ ਜਿਥੇ ਹਿੰਦੂ ਧਰਮ ਦਾਰਸ਼ਨਿਕਤਾ ਦਾ ਗਿਆਨ ਹੁੰਦਾ ਹੈ ਉਥੇ ਇਸ਼ਟ-ਭਾਵਨਾ, ਪੂਜਾ-ਪਧਤੀਆਂ ਤੋਂ ਇਲਾਵਾ ਭਾਰਤੀ ਲੋਕਾਂ ਦੇ ਸਮਾਜਿਕ ਜੀਵਨ ਬਾਰੇ ਵਿਰਾਸਤੀ ਜਾਣਕਾਰੀ ਮਿਲਦੀ ਹੈ। ਪੁਰਾਣਾਂ ਦੀ ਕੁਲ ਗਿਣਤੀ ਅਠਾਰਾਂ ਮੰਨੀ ਗਈ ਹੈ। ਪੁਰਾਣਾਂ ਤੋਂ ਇਲਾਵਾ ਅਠਾਰਾਂ ਉਪ-ਪੁਰਾਣ ਵੀ ਮਿਲਦੇ ਹਨ। ਹਿੰਦੂ ਮਿਥਿਹਾਸ ਕੋਸ਼ ਵਿਚ ਅਠਾਰਾਂ ਪੁਰਾਣਾਂ ਨੂੰ ਸਤੋ, ਤਮੋ ਤੇ ਰਜੋ ਗੁਣਾਂ ਦੇ ਅਧਾਰ 'ਤੇ ਇਉਂ ਵਰਗੀਕ੍ਰਿਤ ਕੀਤਾ ਗਿਆ ਹੈ :

### 1. ਸਤੋ ਗੁਣ ਦੀ ਪ੍ਰਧਾਨਤਾ ਵਾਲੇ ਪੁਰਾਣ

ਸਤੋ ਗੁਣ ਦੀ ਪ੍ਰਧਾਨਤਾ ਵਾਲੇ ਪੁਰਾਣਾਂ ਵਿਚ ਵਿਸ਼ਨੂ ਪੁਰਾਣ, ਨਾਰਦੀਯ ਪੁਰਾਣ, ਭਾਗਵਤ ਪੁਰਾਣ, ਪਦਮ ਪੁਰਾਣ ਤੇ ਵਰਾਹ ਪੁਰਾਣ ਸ਼ਾਮਲ ਹਨ। ਉਕਤ ਪੁਰਾਣਾਂ ਵਿਚ ਵਿਸ਼ਨੂ ਦੀ ਸ੍ਰੇਸ਼ਟਤਾ ਕਾਰਣ ਵੈਸ਼ਣਵ ਪੁਰਾਣ ਵੀ ਕਿਹਾ ਜਾਂਦਾ ਹੈ।

### 2. ਤਮੋ ਗੁਣ ਦੀ ਪ੍ਰਧਾਨਤਾ ਵਾਲੇ ਪੁਰਾਣ

ਤਮੋ ਗੁਣ ਦੀ ਪ੍ਰਧਾਨਤਾ ਵਾਲੇ ਪੁਰਾਣਾਂ ਵਿਚ ਮਤਸਯ ਪੁਰਾਣ, ਕੂਰਮ ਪੁਰਾਣ, ਲਿੰਗ ਪੁਰਾਣ, ਸ਼ਿਵ ਪੁਰਾਣ, ਸਕੰਦ ਪੁਰਾਣ ਤੇ ਅਗਨੀ ਪੁਰਾਣ ਸ਼ਾਮਲ ਹਨ। ਉਕਤ ਪੁਰਾਣਾਂ ਵਿਚ ਸ਼ਿਵ ਦੀ ਉਪਮਾ ਗਾਨ ਵਧੇਰੇ ਹੈ।

### 3. ਰਜੋ ਗੁਣ ਦੀ ਪ੍ਰਧਾਨਤਾ ਵਾਲੇ ਪੁਰਾਣ

ਰਜੋ ਗੁਣ ਦੀ ਪ੍ਰਧਾਨਤਾ ਵਾਲੇ ਪੁਰਾਣਾਂ ਵਿਚ ਬ੍ਰਹਮ ਪੁਰਾਣ, ਬ੍ਰਹਮੰਡ ਪੁਰਾਣ, ਬ੍ਰਹਮਵੈਵਰਤ ਪੁਰਾਣ, ਮਾਰਕੰਡੇਯ ਪੁਰਾਣ, ਭਵਿਸ਼ਯ ਪੁਰਾਣ ਤੇ ਵਾਮਨ ਪੁਰਾਣ ਵਰਣਨਯੋਗ ਹਨ। ਉਕਤ ਪੁਰਾਣ ਬ੍ਰਹਮਾ ਨਾਲ ਸੰਬੰਧਿਤ ਹਨ।

ਉਪਰੋਕਤ ਅਠਾਰਾਂ ਪੁਰਾਣਾਂ ਤੋਂ ਇਲਾਵਾ ਅਠਾਰਾਂ ਉਪ ਪੁਰਾਣ ਨਿਮਨਲਿਖਤ ਹਨ :

*ਸਨਤਕੁਮਾਰ ਉਪ ਪੁਰਾਣ, ਨਰਸਿੰਹ ਉਪ ਪੁਰਾਣ, ਨਾਰਦੀਯ ਜਾਂ ਬ੍ਰਿਹਨ ਨਾਰਦੀਯ ਉਪ ਪੁਰਾਣ, ਸ਼ਿਵ ਉਪਪੁਰਾਣ, ਦੁਰਵਾਸਾ ਉਪ ਪੁਰਾਣ, ਕਪਿਲ ਉਪ ਪੁਰਾਣ, ਮਾਨਵ ਉਪ ਪੁਰਾਣ, ਐਸ਼ਨਸ ਉਪ ਪੁਰਾਣ, ਵਰੁਣ ਉਪ ਪੁਰਾਣ, ਕਾਲਿਕਾ ਉਪ ਪੁਰਾਣ, ਸਾਂਬ ਉਪ ਪੁਰਾਣ, ਨੰਦੀ ਉਪ ਪੁਰਾਣ, ਸੌਰ ਉਪ ਪੁਰਾਣ, ਪਾਰਾਸਰ ਉਪ ਪੁਰਾਣ, ਆਦਿਤਯ ਉਪ ਪੁਰਾਣ, ਮਾਹੇਸਵਰ ਉਪ ਪੁਰਾਣ, ਭਾਗਵਤ ਉਪ ਪੁਰਾਣ ਤੇ ਵੈਸਿਸ਼ਠ ਉਪ ਪੁਰਾਣ।*[62]

*ਸ੍ਰੀ ਸਰਬਲੋਹ ਗ੍ਰੰਥ* ਦੀ ਅੰਦਰੂਨੀ ਗਵਾਹੀ ਅਨੁਸਾਰ, ਪੁਰਾਣ ਵੀ ਇਸਦੇ ਸਰੋਤ ਹਨ। ਕਿਹੜੇ ਪੁਰਾਣ ਵਿਚੋਂ ਕਿੰਨੀ ਸਮਗਰੀ ਲਈ ਗਈ ਹੈ, ਇਹ ਕਹਿਣਾ ਮੁਸ਼ਕਿਲ ਹੈ। ਇਕ ਗਲ ਸਪਸ਼ਟ ਹੈ ਕਿ ਮਾਰਕੰਡੇ ਪੁਰਾਣ ਵਿਚੋਂ 'ਦੁਰਗਾ ਸਪਤਸ਼ਤੀ' ਦਾ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਇਸ ਬਾਰੇ ਅਗੇ ਜ਼ਿਕਰ ਕੀਤਾ ਜਾਵੇਗਾ। ਵਿਚਾਰਾਧੀਨ ਗ੍ਰੰਥ ਦੀ ਅੰਦਰੂਨੀ ਗਵਾਹੀ ਇਸ ਪ੍ਰਕਾਰ ਹੈ :

*ਤਬ ਤਬ ਗ੍ਰੰਥ ਪ੍ਰਸੰਗ ਹਰਿ ਲੀਲਾ ਹੋਤ ਉਚਾਰ ਗ੍ਰੰਥਨ ॥*
*ਰਿਖਨ ਸੇਖ ਭਵ ਪ੍ਰਜਾਪਤ ਭਾਖਿਓ ਪੁਰਾਨ ਸ੍ਰੁਤਿ ਸਿੰਮ੍ਰਿਤਨ ॥*[63]

ਹਿੰਦੂ ਮਿਥਿਹਾਸ ਕੋਸ਼ ਵਿਚ, ਅਮਰਕੋਸ਼ ਦੇ ਹਵਾਲੇ ਨਾਲ ਪੁਰਾਣਾਂ ਦੇ ਪੰਜ ਲਛਣ ਦਸੇ ਹਨ। ਦੂਜੇ ਸ਼ਬਦਾਂ ਵਿਚ ਪੁਰਾਣਾਂ ਵਿਚ ਪੰਜ ਤਰਾਂ ਦੇ ਵਿਸ਼ਿਆਂ ਦਾ ਪ੍ਰਤੀਪਾਦਨ ਕੀਤਾ ਗਿਆ ਹੈ ਜੋ ਨਿਮਨਲਿਖਤ ਹਨ[64] :

1. ਸਰਗ (ਸ੍ਰਿਸ਼ਟੀ ਦੀ ਰਚਨਾ)
2. ਪ੍ਰਤਿਸਰਗ (ਸ੍ਰਿਸ਼ਟੀ ਦਾ ਵਿਨਾਸ ਤੇ ਪੁਨਰ-ਉਤਪਤੀ)
3. ਵੰਸ਼ (ਦੇਵੀਆਂ ਤੇ ਪੂਰਵ-ਪੁਰਸ਼ਾਂ ਦੀ ਵੰਸ਼ਾਵਲੀ)
4. ਮਨੂਆਂ ਦਾ ਰਾਜ , ਜਿਸ ਵਿਚ ਯੁਗਾਂ ਨੂੰ ਮਨਵੰਤਰ ਕਿਹਾ ਗਿਆ ਹੈ।
5. ਵੰਸ਼ਾਨੁਚਰਿਤ (ਸੂਰਜਵੰਸ਼ੀ ਤੇ ਚੰਦ੍ਰਵੰਸ਼ੀ ਰਾਜਿਆਂ ਦਾ ਇਤਿਹਾਸ)

---

[62] *ਹਿੰਦੂ ਮਿਥਿਹਾਸ ਕੋਸ਼,* ਪੰਨਾ 354.

[63] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 452.

[64] *ਹਿੰਦੂ ਮਿਥਿਹਾਸ ਕੋਸ਼,* ਪੰਨੇ 252-53.

*ਸ੍ਰੀ ਸਰਬਲੋਹ ਗ੍ਰੰਥ* ਵਿਚ ਪੌਰਾਣਿਕ ਹਵਾਲਿਆਂ ਦੀ ਭਰਮਾਰ ਹੋਣ ਕਾਰਨ ਸਪਸ਼ਟ ਹੈ ਕਿ ਪੁਰਾਣ, ਸੰਪਾਦਨ-ਅਧੀਨ ਗ੍ਰੰਥ ਦੇ ਸਰੋਤ ਹਨ। ਕਿਉਂਕਿ ਪੁਰਾਣਾਂ ਵਿਚ ਦੇਵੀ ਸ਼ਕਤੀ ਦੀ ਉਪਸਨਾ ਕੀਤੀ ਗਈ ਹੈ ਅਤੇ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਵੀ ਅਜਿਹੀ ਭਾਵਨਾ ਦ੍ਰਿਸ਼ਟੀਗੋਚਰ ਹੁੰਦੀ ਹੈ। ਦੂਜਾ, *ਸ੍ਰੀ ਸਰਬਲੋਹ ਗ੍ਰੰਥ* ਪੌਰਾਣਿਕ ਸ਼ੈਲੀ ਦੇ ਅਨੁਰੂਪ ਹੀ ਲਿਖਿਆ ਗਿਆ ਹੈ ਜਿਸਦਾ ਜ਼ਿਕਰ ਅਗਲੇ ਪਨਿਆਂ 'ਤੇ ਕੀਤਾ ਜਾਵੇਗਾ। ਹੁਣ ਅਸੀਂ ਪੁਰਾਣਾਂ ਦੇ ਉਪਰੋਕਤ ਪੰਜ ਲਛਣਾਂ ਦੀ ਨਿਸ਼ਾਨਦੇਹੀ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਕਰਨ ਦਾ ਜਤਨ ਕਰਾਂਗੇ।

**1. ਸਰਗ (ਸ੍ਰਿਸ਼ਟੀ ਰਚਨਾ )**

*ਮਧੁਰਧੁਨ ਦੋਹਰਾ ॥*

*ਬਿਧਨਾ ਸਗਲ ਸੰਸਾਰ ਕੀ ਜਿਨ ਸਿਰਜਾ ਧਰਨ ਅਕਾਸ ॥*

*ਚੰਦ ਸੂਰਜ ਦੋ ਦੀਵੜੇ ਕੀਨੇ ਬਿਬਿਧੁ ਪ੍ਰਗਾਸ ॥੧॥੫੫॥*

*ਬ੍ਰਹਮਾ ਬਿਸਨ ਉਪਾਇ ਕੈ ਕੀਨੀ ਸਕਤ ਪਸਾਰ ॥*

*ਕੋਟ ਤੇਤੀਸਾ ਸੁਰ ਭਏ ਨਾਲੇ ਇੰਦ੍ਰ ਭੂਆਰ ॥੨॥੫੬॥*

*ਸੁਰ ਨਰ ਮੁਨ ਗੰਧ੍ਰਬ ਰਚੇ ਜਖ ਕਿੰਨਰ ਗਨਪ੍ਰੇਤ ॥*

*ਅਸੁਰ ਪ੍ਰਬਲ ਦਾਨੋ ਬਿਕਟ ਰਾਹ ਨਿਛਤ੍ਰ ਗ੍ਰਹ ਕੇਤ ॥੩॥੫੭॥*

*ਸ੍ਵਯਾ ਛੰਦ ॥ ਸਪਤ ਸਿੰਧੁ ਸਤਦੀਪ ਖੰਡ ਨਵਖੰਡ ਬਨਾਇਓ ॥*

*ਜਲ ਥਲ ਪ੍ਰਬਤ ਕਨਕ ਮੇਰ ਹਿਮ ਭੂਮ ਰਚਾਯੋ ॥੪॥੫੮॥*

*ਪਸੁ ਪੰਖੀ ਜਲ ਜੀਉ ਅਨਲ ਗਗਨੰਤ੍ਰ ਕੀਨਾ ॥*

*ਅੰਡਜ ਜੇਰਜ ਸੇਤਜ ਉਤਭੁਜ ਪ੍ਰਗਟ ਕੀਨਾ ॥੫॥੫੯॥*

*ਨਰਕ ਸੁਰਗ ਚਹੁ ਜੁਗ ਬਨੇ ਰਾਤ੍ਰ ਦਿਨਸ ਪਲ ਮਾਸ ॥*

*ਪਵਨ ਪਾਨੀ ਬੈਸਤਰੋ ਠਾਕੁਰ ਚੇਰੋ ਦਾਸ ॥੬॥੬੦॥*

*ਸੁਖ ਦੁਖ ਦੁਇ ਕਪਰੇ ਬਨੇ ਮਾਨੁਖਨ ਕਾ ਬਿਵਹਾਰ ॥*

*ਧਰਮ ਪਾਪ ਸਾਖੀ ਦੋਊ ਬਿਧਨਾ ਠਠਿਓ ਅਪਾਰ ॥੭॥੬੧॥*

ਕਨਕ ਦੋਹਰਾ ॥ ਜਾਤ ਅਜਾਤ ਰਚਨਾ ਭਈ ਸਭ ਮਹਿ ਆਪ ਖੇਲੰਤ ॥

ਨੀਚ ਊਚ ਮਹਿ ਆਪ ਹਰ ਬਿਰਲਾ ਕੋ ਬੂਝੰਤ ॥੬੨॥

ਰਾਵ ਰੰਕ ਪ੍ਰਜਾ ਭਈ ਗ੍ਰਾਮ ਨਗਰ ਸਭ ਦੇਸ ॥

ਭੂਪ ਛਤ੍ਰਪਤ ਤੇਜਬਰ ਸੂਰੇ ਜੋਧ ਨਰੇਸ ॥੬੩॥

ਖਤ੍ਰੀ ਬ੍ਰਹਮਨ ਸੂਦ ਵੈਸ ਚਾਰ ਬਰਨ ਕੀ ਖਾਨ ॥

ਮਾਇਆ ਸੁਪਨ ਸੁਖੋਪਤੀ ਪੁੰਨ ਦਾਨ ਇਸਨਾਨ ॥੬੪॥

ਬਲੀ ਤਪੀ ਜੋਗੀ ਕੀਏ ਜਟਾਜੂਟ ਨਖਧਾਰ ॥

ਗ੍ਰਿਹੀ ਜਤੀ ਜੋਗੀ ਹੁਏ ਨਾਨਾ ਬਿਧ ਬੈਪਾਰ ॥੬੫॥

ਸੁਰ ਨਰ ਮੁਨ ਦੇਵਤ ਬਨੇ ਆਪ ਬਨੇ ਅਵਤਾਰ ॥

ਰਤਨ ਲਾਲ ਹੀਰਾ ਮੁਕਤ ਕੰਚਨ ਰੂਪ ਸੁਧਾਰ ॥੬੬॥

ਸਭ ਮਹਿ ਤੁਹੀ ਨਿਰੰਜਨਾ ਊਨੀ ਠੌਰ ਨ ਕੋਇ ॥

ਘਟ ਘਟ ਮਹਿ ਬਿਚਰੇ ਪ੍ਰਭੁ ਨਾ ਕੋਈ ਹੋਆ ਨ ਹੋਇ ॥੬੭॥੧॥ਰਹਾਉ॥

ਚਾਰ ਬੇਦ ਖਟ ਅਸਟਦਸ ਬਿਧਨਾ ਰਚੀ ਬਿਸਥਾਰ ॥

ਤੀਨ ਲੋਕ ਰਚਨਾ ਭਈ ਕਰਤਾ ਸਿਰਜਨਹਾਰ ॥੬੪॥

ਤੁਮ ਬਿਨ ਸਰੇ ਨ ਏਕ ਛਿਨ ਤੁਮ ਸਭ ਜੀਅਨ ਪ੍ਰਾਨ ॥

ਤੁਮ ਕਰਤਾ ਸਭ ਜਗਤ ਕੀ ਤੁਮ ਹੀ ਤੇ ਸਭ ਮਾਨ ॥੬੯॥੧॥ਰਹਾਉ॥

ਕਰਮ ਧਰਮ ਸੁਚ ਨੇਮ ਜਪ ਖਟ ਕਰਮਨ ਕੀ ਰੀਤ ॥

ਸੰਨਿਆਸੀ ਤ੍ਰਪਨ ਸੁਰਤ ਧੁਨ ਨਟਨਾਟਕ ਰਸ ਰੀਤ ॥੩॥੭੦॥

ਜੰਤ੍ਰ ਮੰਤ੍ਰ ਤੰਤ੍ਰਨ ਭਈ ਥਿਤ ਵਾਰ ਰੁਤ ਮਾਸ ॥

ਰਸ ਕਸ ਭੋਜਨ ਬਿੰਜਨਾ ਦੁਗਧ ਖੀਰ ਜਗਰਾਸ ॥੭੧॥

ਨੇਕੀ ਬਦੀ ਖੁਸੀਆ ਘਨੀ ਜੋਗ ਭੋਗ ਕੀ ਖਾਨ ॥

ਰਿਧ ਸਿਧ ਚਿੰਤਾ ਸਕਲ ਜੀਅ ਜੰਤ ਅਪ੍ਰਮਾਨ ॥੭੨॥

ਬਿਪਤ ਸਪਤ ਅਪਦਾ ਰਚੀ ਰਚਨਾ ਅਨਿਕ ਪ੍ਰਕਾਰ ॥

*ਬਨ ਤਿਨ ਪਰਬਤ ਭੂਮਧਰ ਉਡਗ ਨਖਤ੍ਰ ਗੈਨਾਰ ॥੭੩॥*

*ਸਭ ਮਹਿ ਏਕ ਨਾਰਾਇਣਾ ਮਾਇਆ ਕੋ ਬਪ ਧਾਰ ॥*

*ਪ੍ਰਤਿਪਾਲੇ ਸਭ ਜੀਅ ਜੰਤ ਸਭ ਕੋ ਦੇਤ ਅਹਾਰ ॥੭੪॥ਰਹਾਉ ॥* [65]

**2. ਪ੍ਰਤਿਸਰਗ (ਸ੍ਰਿਸ਼ਟੀ ਦਾ ਵਿਨਾਸ਼ ਤੇ ਪੁਨਰ ਉਤਪਤੀ)**

*ਮਾਧੋ ਦੋਹਰਾ ॥ ਫੂਲ ਫਲ ਬਿਰਖਾ ਤੁਹੀ ਤੁਹੀ ਸਭਨ ਕੀ ਸਾਰ ॥*

*ਤੁਮ ਸਭ ਕੋ ਪੈਦਾ ਕਰੋ ਤੁਮਹੀ ਕਰੋ ਸੰਘਾਰ ॥੭੫॥*

*ਪੰਚਾਲ ਦੋਹਰਾ ॥ ਜਬ ਮਾਇਆ ਹਰਿ ਬਪ ਧਰਿਓ ਤਬ ਹੀ ਸਭ ਬਿਵਹਾਰ ॥*

*ਜਬ ਰਚਨਾ ਖਿੰਚੀ ਸਕਲ ਤਬ ਆਪੇ ਆਪ ਮੁਰਾਰ ॥੭੬॥*

*ਜੁਗ ਜੁਗਾਂਤ ਸੁੰਨ ਧੁੰਧ ਤੇ ਏਕ ਅਲਖ ਕਰਤਾਰ ॥*

*ਗੁਪਤ ਪ੍ਰਗਟ ਸਭ ਘਟ ਬਿਖੈ ਵਰਤੇ ਰੂਪ ਅਪਾਰ ॥੭੭॥* [66]

**3.** ਸਿੱਖ ਪਰੰਪਰਾ ਦਾ ਗ੍ਰੰਥ ਹੋਣ ਕਾਰਣ ਇਸ ਵਿਚ ਗੁਰੂ ਸਾਹਿਬਾਨ ਦੀ ਵੰਸ਼ਾਵਲੀ ਦਰਜ ਹੈ ਜੋ ਨਿਮਨਲਿਖਤ ਹੈ :

*ਚਤੁਰ ਬੰਸ ਸਤਿਗੁਰ ਕੋ ਨੀਕਾ ॥ ਸੁਭ ਬੰਸ ਬਰਨਤ ਜਸ ਟੀਕਾ ॥*

*ਬੇਦੀ ਤ੍ਰੇਹਨ ਭਲੇ ਸੋਢੀ ਭਨ ॥ ਚਤੁਰਬੰਸ ਗੁਰ ਬੰਸ ਸਿਰੋਮਨ ॥੪॥* [67]

*ਚਾਰ ਬੰਸ ਸੁਭ ਬੰਸ ਜਗ ਪਾਵਨ ॥ ਉਚਰਤ ਚਾਰਓ ਬੰਸ ਗੁਰ ਪਾਵਨ ॥੧੦॥*

*ਆਪ ਤਰਤ ਅਰੁ ਕੁਲੀ ਤਰਾਵਤ ॥ ਕਥਤ ਸੁਨਤ ਸਭਿ ਮੁਕਤਿ ਕਰਾਵਤ ॥*

*ਨਾਮ ਬੰਸ ਸਤਿਗੁਰ ਕੋ ਬਰਨਤ ॥ ਬੰਦਤ ਤ੍ਰੈਲੋਕ ਚਰਾਚਰ ਪ੍ਰਨਵਤ ॥੧੧॥* [68]

**4.** *ਸ੍ਰੀ ਸਰਬਲੋਹ ਗ੍ਰੰਥ* ਵਿਚ ਇੰਦਰ ਦੇ ਰਾਜ, ਰਾਜ ਦਰਬਾਰ ਲਈ ਯੁੱਧ, ਰਾਖਸਾਂ ਦੁਆਰਾ ਰਾਜ ਹਥਿਆਉਣ ਅਤੇ ਦੈਵੀ ਸ਼ਕਤੀ ਦੁਆਰਾ ਰਾਖਸਾਂ ਤੋਂ ਦੇਵਤਿਆਂ ਨੂੰ ਵਾਪਸ ਰਾਜ ਭਾਗ ਦਿਵਾਉਣ, ਆਦਿ ਸੰਬੰਧੀ ਉਲੇਖ ਦਰਜ ਹੈ।

---

[65] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 4.

[66] *ਉਹੀ,* ਪੰਨਾ 6.

[67] *ਉਹੀ,* ਪੰਨਾ 544.

[68] *ਉਹੀ,* ਪੰਨਾ 546.

ਉਕਤ ਪੰਜ ਲਛਣਾਂ ਤੋਂ ਇਲਾਵਾ ਡਾ. ਰਤਨ ਸਿੰਘ ਜੱਗੀ ਨੇ ਕੁਝ ਪੌਰਾਣਿਕ ਪ੍ਰਵਿਰਤੀਆਂ ਦਾ ਜ਼ਿਕਰ ਕੀਤਾ ਹੈ, ਉਹ ਨਿਮਨਲਿਖਤ ਹਨ :

1. ਆਸਤਕਿਤਾ
2. ਅਵਤਾਰਵਾਦ
3. ਸੰਪ੍ਰਦਾਇਕਤਾ
4. ਸਮਨਵੈ ਭਾਵਨਾ
5. ਚਰਿਤ੍ਰ-ਚਿਤਰਣ ਸੰਬੰਧੀ ਰੂਪਕਾਤਮਕਤਾ
6. ਵਰਣ ਅਤੇ ਆਸ਼੍ਰਮ ਵਿਧਾਨ
7. ਕਰਮਕਾਂਡ : ਪੂਜਾ ਵਿਧੀਆਂ
8. ਉਪਦੇਸ਼ਾਤਮਕਤਾ
9. ਮੂਲ ਭਾਵਨਾ

ਪੁਰਾਣਾਂ ਦੇ ਉਕਤ ਪ੍ਰਵਿਰਤੀਆਂ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਵੀ ਨਿਸ਼ਾਨਦੇਹ ਕੀਤੀਆਂ ਜਾ ਸਕਦੀਆਂ ਹਨ।

### 1. ਆਸਤਿਕਤਾ

*ਸ੍ਰੀ ਸਰਬਲੋਹ ਗ੍ਰੰਥ* ਦੀ ਆਸਤਿਕਤਾ ਦਾ ਅਧਾਰ ਨਿਰਗੁਨ-ਸਰਗੁਨ ਉਪਾਸਨਾ ਜਾਪਦਾ ਹੈ। ਗ੍ਰੰਥ ਦੇ ਆਰੰਭ ਦੇ ਸਿਰਲੇਖ '੧ਓਂ ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਸ੍ਰੀ ਭਵਾਨੀ ਜੀ ਸਹਾਇ ॥ ਸ੍ਰੀ ਮਾਇਆ ਲਛਮੀ ਜੀ ਸਹਾਇ ॥ ਉਸਤਤ ਸ੍ਰੀ ਮਾਇਆ ਲਛਮੀ ਜੀ ਕੀ ॥' ਤੋਂ ਹੀ ਆਸਤਿਕਤਾ ਦ੍ਰਿਸ਼ਟੀਗੋਚਰ ਹੁੰਦੀ ਹੈ। ਗ੍ਰੰਥ ਦੇ ਪਹਿਲੇ ਹੀ ਬੰਦ ਪਰਮਾਤਮਾ, ਉਸਦੀ ਵਿਆਪਕਤਾ ਤੇ ਉਸਦੇ ਰੂਪਾਂ (ਲਛਮੀ ਆਦਿ) ਬਾਰੇ ਦਸਦੇ ਹੋਏ ਉਸ ਛਾਇਆ ਰੂਪੀ ਦੀ ਉਪਾਸਨਾ ਕਰਨ ਲਈ ਪ੍ਰੇਰਤ ਕੀਤਾ ਗਿਆ ਹੈ :

*ਦੋਹਰਾ ॥ ਛਾਇਆ ਰੂਪੀ ਹੋਇ ਕੈ ਬਿਚਰਤ ਸ੍ਰੀ ਗੋਪਾਲ ॥*
*ਆਪਹਿ ਲਛਮੀ ਬਪੁ ਧਰੇ ਜੀਅ ਜੰਤ ਪ੍ਰਤਿਪਾਲ ॥੧॥*
*ਚੌਪਈ ॥ ਸ੍ਰੀ ਮਾਇਆ ਮੁਖਿ ਕਰੋ ਉਚਾਰ ॥*

*ਦਰਿਦ੍ਰ ਸਾਗਰ ਤੇ ਲੇਹੁ ਉਬਾਰ ॥੨॥ ਰਹਾਉ ॥* [69]

ਉਪਰੰਤ ਮਾਇਆ ਨੂੰ ਵੀ ਪਰਮਾਤਮਾ ਦੀ ਦਾਸੀ ਦਸਦੇ ਹੋਏ ਪਰਮਾਤਮਾ ਦਾ ਗੁਣ ਗਾਨ ਕੀਤਾ ਗਿਆ ਹੈ :

*ਸਭ ਕਿਛੁ ਤੁਮਰੇ ਹਾਥ ਜਿਸ ਦੇਵੈ ਸੋ ਪਾਵਹੀ ॥*

*ਸ੍ਰੀ ਨਾਥਾ ਕੇ ਨਾਥ ਮਾਇਆ ਚਰਨ ਧਿਆਵਹੀ ॥੨੯॥* [70]

ਇਸ ਤਰ੍ਹਾਂ ਪਰਮਾਤਮਾ ਤੇ ਉਸਦੀ ਸ਼ਕਤੀ/ਮਾਇਆ ਦੋਵਾਂ ਦੀ ਉਪਾਸਨਾ ਕਰਨ :

*ਦਰਿਦ੍ਰ ਸਾਗਰ ਮਹਿ ਡੂਬਤੇ ਹੇ ਮਾਇਆ ਜਗਤਾਤ ॥*

*ਤੁਛ ਬਾਤ ਤੁਮ ਨਿਕਟ ਹੈ ਗਹ ਭੁਜਾ ਲੇਹ ਰਘੁਨਾਥ ॥੩੪॥* [71]

ਉਕਤ ਪੰਕਤੀਆਂ ਵਿਚ 'ਮਾਇਆ' ਤੇ 'ਜਗਤਾਤ' ਸ਼ਬਦ ਇਕੋ ਇਸ਼ਟ ਵਲ ਸੰਕੇਤ ਕਰਦੇ ਹਨ।

ਵਿਚਾਰਾਧੀਨ ਗ੍ਰੰਥ ਵਿਚ ਪ੍ਰਭੂ ਦੇ ਸਰਗੁਣ ਪਸਾਰੇ/ਮਾਇਆ ਦੇ ਸਾਰੇ ਰੂਪਾਂ ਸੰਬੰਧੀ ਜ਼ਿਕਰ ਮਿਲਦਾ ਹੈ ਜਿਨ੍ਹਾਂ ਦਾ ਵਿਵਰਣ ਇਸ ਤਰ੍ਹਾਂ ਹੈ :

**ਅੰਬਕਾ**

*ਅਚਲ ਅਥਾਹ ਅਗਮ ਕਾ ਬੇਅੰਤ ਧਿਆਨ ਧਾਰੀਏ ॥*

*ਜਗਤਮਾਤ ਅੰਬਕਾ ਸੁ ਨਿਤਨੇਮ ਉਚਾਰੀਏ ॥* [72]

**ਕਾਲਕਾ**

*ਅਖੰਡ ਖਿਆਲ ਖੰਡਕਾ ਪ੍ਰਚੰਡ ਜਾਪ ਜਾਪੀਏ ॥*

*ਅਕਾਲ ਕਾਲ ਕਾਲਕਾ ਅਨੰਤ ਥਾਪ ਥਾਪੀਏ ॥੧੧੭॥* [73]

---

[69] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 2.

[70] *ਉਹੀ*

[71] *ਉਹੀ*

[72] *ਉਹੀ*, ਪੰਨਾ 8.

[73] *ਉਹੀ*

**ਜਾਲਪਾ**

*ਨਰਾਜ ॥ ਜਗਤਮਾਤ ਜਾਲਪਾ ਸੁ ਨਿਤਪ੍ਰਤ ਗਾਈਏ ॥* [74]

**ਚੰਡਕਾ**

*ਜੈ ਚੰਡ ਅਖੰਡ ਚੰਡਕਾ ਪ੍ਰਭਾਤ ਉਠ ਧਿਆਈਏ ॥*

*ਅਸਟਬਾਹ ਈਸਰੀ ਕਲਿਆਨ ਰੂਪ ਪੇਖੀਐ ॥*

*ਚਤ੍ਰਭੁਜਾ ਸਿੰਘਾਸਨੀ ਅਨੰਤ ਕੈ ਬਿਸੇਖੀਐ ॥੧੧੮॥* [75]

**ਲਛਮੀ**

*ਜਗਤਮਾਤ ਲਛਮੀ ਚਰਨ ਚਿਤ ਲਾਈਏ ॥* [76]

**ਮੰਗਲਾ**

*ਅਨੰਤ ਰੂਪ ਮੰਗਲਾ ਬਿਸੇਖ ਕੈ ਮਨਾਈਏ ॥* [77]

*ਦੋ: ॥ ਰੇ ਮਨ ਜਪ ਤੂ ਮੰਗਲਾ ਮੰਗਲਕਰ ਹਰ ਨੀਤ ॥*

*ਇਕ ਮਨ ਇਕ ਚਿਤ ਹੁਇ ਭਜੋ ਗਤ ਪਾਵਹੁਗੇ ਮੀਤ ॥੧੪੨॥*

*ਨਰਾਜ ਛੰਦ ॥ ਨਮਾਮ ਮੰਗਲਾ ਹਰੀ ਸਕਲ ਸਿਧ ਦਾਇਨੀ ॥*

*ਪ੍ਰਨਾਮ ਮੰਗਲਾ ਕਰੀ ਸੁਬੁਧ ਰਿਧ ਭਾਵਨੀ ॥*

*ਸੰਸਾਰ ਸਿੰਧ ਤਾਰਨੀ ਸਹਨਸਾਹ ਰਾਵਨੀ ॥*

*ਅਨੰਤ ਰੂਪ ਮੰਗਲਾ ਕਲਪਬਿਰਛ ਛਾਵਨੀ ॥੧੪੩॥* [78]

**ਸਰਸਵਤੀ**

*ਸਵੈਯਾ ॥ ਸਭ ਬਿਦਿਆ ਕੀ ਦੈਨ ਸੁਬੁਧ ਦਾਤਾ ਜੈ ਸ੍ਰੁਰਸ੍ਰਤ ॥*

*ਗਿਆਨ ਬਢਤ ਜਸ ਕਹਤ ਦਾਸ ਰਛਕ ਜੈ ਨਰਪਤ ॥*

---

[74] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 8.

[75] *ਉਹੀ*

[76] *ਉਹੀ*

[77] *ਉਹੀ*

[78] *ਉਹੀ,* ਪੰਨਾ 10.

*ਅਚਲ ਅਗਮ ਅਥਾਹ ਬਾਕਦਾਇਕ ਜੈ ਜਗਮਤ ॥*

*ਮੁਕਤ ਦੇਤ ਧਨ ਦੇਤ ਸਦਾ ਜੈ ਜੈ ਜੈ ਸੂਰਸ੍ਰਤ ॥੧੩੮॥* [79]

**ਸਾਰਦਾ**

*ਦੋ: ॥ ਰੇ ਮਨ ਭਜ ਤੂ ਸਾਰਦਾ ਜਾ ਸਮ ਅਵਰ ਨ ਕੋਇ ॥*

*ਜਿਹ ਸਿਮਰਤਿ ਕਿਲਬਿਖ ਨਸੇ ਅੰਤ ਪਰਮਗਤਿ ਹੋਇ ॥੧੪੦॥*

*ਛੰਦ॥ ਅਮਿਤ ਦਰਬ ਕੀ ਖਾਨ ਖਾਨ ਬਿਦਿਆ ਕੋ ਸਾਰਦ ॥*

*ਅਮਿਤ ਮਾਨ ਕੋ ਸਿੰਧ ਸਿੰਧ ਰਤਨਾਗਰ ਸਾਰਦ ॥*

*ਪਦ ਪੰਕਜ ਕਨਕਾ ਅਚਲ ਮੰਗਲ ਕਰ ਸਾਰਦ ॥*

*ਸਭ ਗੁਨ ਨਿਧਾਨ ਦਾਤਾ ਜਈ ਜੈ ਜੈ ਹਰ ਸਾਰਦ ॥੧੪੧॥* [80]

**ਬੀਨਾਇਕਾ**

*ਦੋ:॥ ਨਮੋ ਨਮੋ ਬੀਨਾਇਕਾ ਸਾਛੀ ਭੂਤ ਭਵਾਨ ॥*

*ਅਪਦ ਹਰਨ ਸੰਪਦ ਸਦਾ ਮੰਗਲਕਰ ਕਲਿਯਾਨ ॥੧੪੪॥* [81]

**ਗਨੇਸ**

*ਦੋਹਰਾ ॥ ਗਨਪਤਿ ਗੌਰੀ ਸੁਤ ਭਜੌ ਰਿਧ ਸਿਧ ਕੋ ਧਾਮ ॥*

*ਸੁਖ ਪਾਵਹੁ ਨਿਤ ਨਿਤ ਸਦਾ ਧਨ ਪਾਵਹੁ ਬਿਸ੍ਰਾਮ ॥ ॥੧॥*

*ਛੰਦ ॥ ਏਕ ਰਦਨ ਗਜ ਬਦਨ ਸਦਨ ਗੌਰੀ ਸੁਤ ਨੰਦਨ ॥*

*ਬੁਧਦਾਇਕ ਅਘਹਰਨ ਸਦਾ ਸੁਰ ਕਿਲਬਿਖ ਖੰਡਨ ॥*

*ਸੁਬੁਧ ਗਿਆਨ ਦਾਤਾ ਹਰੀ ਅਘ ਪਾਪ ਨਿਕੰਦਨ ॥*

*ਗਨਪਤਿ ਗੌਰੀ ਦੇਵ ਸੁਤ ਜੈ ਜੈ ਸਿਵਨੰਦਨ ॥੧੩੯॥* [82]

---

79 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 10

80 *ਉਹੀ*

81 *ਉਹੀ*

82 *ਉਹੀ*

**ਸਾਮਕਾਰਤਕ**

*ਨਰਾਜ ਛੰਦ ॥ ਨਮਾਮ ਸਾਮਕਾਰਤੰ ਸੁਬਾਹਨਾ ਮਈਊਰੀਅੰ ॥*

*ਪ੍ਰਬਿਧ ਬ੍ਰਹਮ ਰੂਪੀਯੰ ਸੰਤਾਪ ਪਾਪ ਚੂਰੀਯੰ ॥*

*ਤ੍ਰੈਲੋਕ ਨਾਥ ਸੰਭੁ ਸੁਤ ਗੋਰ ਨੰਦ ਜਾਪੀਏ ॥*

*ਗਨੇਸ ਸਾਮਕਾਰਤਕੰ ਮਯੂਰ ਬਾਹ ਥਾਪੀਏ ॥੧੪੫॥* [83]

ਉਪਰੰਤ ਅਕਾਲ ਮੂਰਤਿ ਸਤਿਨਾਮ ਨੂੰ ਧਿਆਉਣ ਦਾ ਸੰਦੇਸ਼ ਦਿੰਦੇ ਹੋਏ ਪਰਮਾਤਮਾ ਦੇ ਅਨੰਤ ਨਾਮਾਂ ਵਾਲੀ ਸ਼ਕਤੀਆਂ ਚੋਂ ਬੈਰਾਟ/ਪਰਮਾਤਮਾ ਨੂੰ ਪਛਾਣਨ ਦਾ ਉਪਦੇਸ਼ ਹੈ :

*ਸਤਨਾਮ ਅਕਾਲ ਰੂਪ ਅਨਾਸ ਕੌ ਰੀਝਾਈਏ ॥੧੨੨॥*

*ਜਲੰ ਥਲੰ ਗਿਰੰ ਨਭੰ ਸਮਸਤ ਰੂਪ ਜਾਨੀਏ ॥*

*ਸੁ ਕੀਟ ਹਸਤ ਤ੍ਰਿਣ ਮੇਰ ਬ੍ਰਹਮ ਸਤ ਮਾਨੀਏ ॥*

*ਅਨੰਤ ਨਾਮ ਬੇਅੰਤ ਕੋ ਬੈਰਾਟ ਕੋ ਪਛਾਨੀਏ ॥* [84]

ਗ੍ਰੰਥ-ਕਰਤਾ ਨੇ ਪਰਮਾਤਮਾ ਤੇ ਉਸਦੇ ਵਿਆਪਕ ਰੂਪਾਂ ਵਿਚ ਕੋਈ ਭੇਦ ਨਜ਼ਰ ਨਹੀਂ ਆਉਂਦਾ। ਉਸਨੂੰ ਦੇਵਤਿਆਂ ਵਿਚ ਵੀ ਉਹੀ ਦਿਸਦਾ ਹੈ ਅਤੇ ਦੈਤਾਂ ਵਿਚ ਵੀ ਉਹੀ ਦਿਸਦਾ ਹੈ। ਉਸਨੂੰ ਪਰਮਾਤਮਾ ਦੇ ਪੁਲਿੰਗ-ਇਸਤਰੀ ਲਿੰਗ ਨਾਵਾਂ ਨਾਲ ਕੋਈ ਫਰਕ ਨਹੀਂ ਪੈਂਦਾ :

*ਦੋ: ॥ ਦੇਵ ਦੈਤ ਜਛਨ ਤੁਹੀ ਨਰ ਨਾਰੀ ਫੁਨ ਆਪ ॥*

*ਗਨ ਗੰਧਰਬ ਸੁਰ ਸਿਧ ਰਿਖ ਜਪੀਅਤ ਤਾਕੋ ਜਾਪ ॥੧੪੭॥* [85]

*ਹਰ ਹੀਰਾ ਹਰਿਆਵਲਾ ਹਰਿ ਹਰਿ ਕੀਨੋ ਜੰਗ ॥* [86]

ਇਸ ਲਈ ਸਰਬਲੋਹ ਗ੍ਰੰਥ ਵਿਚ ਪਰਮ ਸਚਾਈ (Ultimate Reality) ਦੇ ਪੁਲਿੰਗ ਤੇ ਇਸਤਰੀ ਲਿੰਗ ਦੋਵੇਂ ਨਾਂਵ ਇਕੋ ਪੰਕਤੀ ਵਿਚ ਦ੍ਰਿਸ਼ਟੀਗੋਚਰ ਹੁੰਦੇ ਹਨ। ਮਿਸਾਲ ਲਈ

*ਸਰਨ ਪਰੇ ਕੀ ਰਾਖਤੀ ਦਾਤਾ ਸਗਲ ਗੋਪਾਲ ॥੫੨॥*

---

[83] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 10.

[84] *ਉਹੀ*, ਪੰਨਾ 8.

[85] *ਉਹੀ*, ਪੰਨਾ 10.

[86] *ਉਹੀ*, ਪੰਨਾ 8.

*ਸ੍ਰੀ ਨਾਰਾਇਨ ਜਗਤਪਿਤ ਭਵਖੰਡਨ ਜਗਮਾਤ॥*

*ਸ੍ਰਿਸ੍ਰ ਉਪਾਵਨ ਜਗ ਕਰਨ ਪ੍ਰਤਿਪਾਲੇ ਦਿਨਰਾਤ ॥੫੩॥* [87]

*ਦਰਿਦ੍ਰ ਸਾਗਰ ਮਹਿ ਡੂਬਤੇ ਹੇ ਮਾਇਆ ਜਗਤਾਤ ॥* [88]

## 2. ਅਵਤਾਰਵਾਦ ਸੰਬੰਧੀ

*ਸ੍ਰੀ ਸਰਬਲੋਹ ਗ੍ਰੰਥ* ਵਿਚ ਅਵਤਾਰਾਂ ਪ੍ਰਤੀ ਸਤਿਕਾਰ ਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ :

*ਜੈ ਮਛ ਕਛ ਬ੍ਰਾਹ ਰੂਪ ਨਾਰਸਿੰਘ ਗਾਈਏ ॥*

*ਪ੍ਰਸਰਾਮ ਰਾਮ ਕ੍ਰਿਸਨ ਬਾਵਨਾ ਧਿਆਈਏ ॥* [89]

ਵਿਚਾਰਾਧੀਨ ਗ੍ਰੰਥ ਵਿਚ ਅਵਤਾਰਾਂ ਪ੍ਰਤੀ ਸਤਿਕਾਰ ਭਾਵਨਾ ਤੋਂ ਇਲਾਵਾ ਉਨ੍ਹਾਂ ਨੂੰ ਪਰਮਾਤਮਾ ਦੇ ਅਧੀਨ ਕਾਰਜਸ਼ੀਲ ਦਰਸਾਇਆ ਗਿਆ ਹੈ। ਸ੍ਰੀ ਸਰਬਲੋਹ ਅਵਤਾਰ ਧਾਰਨ ਕਰਨ ਦਾ ਮਕਸਦ, ਸਰਬਲੋਹ ਦਾ ਸਰਬਵਿਆਪਕ ਸਰੂਪ ਤੇ ਉਸਤਤੀ ਦਾ ਵਰਣਨ ਕੀਤਾ ਗਿਆ ਹੈ।

## 3. ਸੰਪ੍ਰਦਾਇਕਤਾ

*ਸ੍ਰੀ ਸਰਬਲੋਹ ਗ੍ਰੰਥ* ਨੂੰ ਵਿਸ਼ੇਸ਼ ਸੰਪ੍ਰਦਾਇ/ਨਿਹੰਗ ਸਿੰਘ ਸੰਪ੍ਰਦਾਇ ਦਾ ਗ੍ਰੰਥ ਕਿਹਾ ਜਾ ਸਕਦਾ ਹੈ ਕਿਉਂਕਿ ਉਪਰ ਦਸੇ ਅਨੁਸਾਰ ਇਸ ਗ੍ਰੰਥ ਦੀ ਸੇਵਾ ਸੰਭਾਲ ਅਤੇ ਪਠਨ-ਪਾਠਨ ਦਾ ਕਾਰਜ ਜ਼ਿਆਦਾਤਰ ਨਿਹੰਗ ਸਿੰਘਾਂ ਦੇ ਹਿਸੇ ਹੀ ਆਇਆ ਹੈ। ਦੂਜਾ, ਇਹ ਸੰਪ੍ਰਦਾਇ ਉਕਤ ਗ੍ਰੰਥ ਦਾ ਸਤਿਕਾਰ ਸਹਿਤ ਪ੍ਰਕਾਸ਼ ਕਰਨ ਉਪਰੰਤ ਇਸਤੋਂ ਅਗਵਾਈ ਲੈਂਦੀ ਆਈ ਹੈ। ਨਿਹੰਗ ਸਿੰਘਾਂ ਵਿਚ ਬੀਰ ਰਸੀ ਬਿਰਤੀ ਬਾਰੇ ਪੜ੍ਹਨ, ਸੁਣਨ ਤੇ ਵੇਖਣ ਤੋਂ ਇਹ ਗਲ ਸਹਿਜੇ ਹੀ ਸਪਸ਼ਟ ਹੋ ਜਾਂਦੀ ਹੈ।

## 4. ਸਮਨਵੈ ਭਾਵਨਾ

ਲਗਪਗ ਹਰੇਕ ਪੁਰਾਣ ਵਿਚ ਕਿਸੇ ਵਿਸ਼ੇਸ਼ ਸੰਪ੍ਰਦਾਇ ਦੇ ਇਸ਼ਟ ਨੂੰ ਸਰਵਉਚ ਦਰਸਾਉਣ ਦਾ ਜਤਨ ਕੀਤਾ ਗਿਆ ਹੈ ਅਤੇ ਨਾਲ ਹੀ ਦੂਜੇ ਇਸ਼ਟਦੇਵ ਪ੍ਰਤੀ ਤਿਰਸਕਾਰ ਦੀ

---

[87] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 4.

[88] *ਉਹੀ,* ਪੰਨਾ 2.

[89] *ਉਹੀ,* ਪੰਨਾ 8.

ਭਾਵਨਾ ਨਹੀਂ ਹੈ ਬਲਕਿ ਉਨ੍ਹਾਂ ਨੂੰ ਵੀ ਕਿਸੇ ਨਾ ਕਿਸੇ ਸ਼ਕਤੀ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਉਕਤ ਪ੍ਰਵਿਰਤੀ ਦੇਖਣ ਨੂੰ ਮਿਲਦੀ ਹੈ। ਜਿਥੇ ਇਸ ਵਿਚ ਪਰਮਾਤਮਾ ਦੇ ਬੈਰਾਟ ਰੂਪ ਸਰਬਲੋਹ ਅਵਤਾਰ ਦੀ ਉਪਮਾ ਤੇ ਸਰਬਸਕਤੀਮਾਨਤਾ ਦਾ ਪ੍ਰਗਟਾਵਾ ਕੀਤਾ ਗਿਆ ਹੈ ਉਥੇ ਮਛ, ਕਛ, ਨਰਸਿੰਘ, ਬਰਾਹ, ਪਰਸੁਰਾਮ, ਰਾਮ, ਕ੍ਰਿਸ਼ਨ, ਬਾਵਨਾ, ਬਿਸਨ, ਆਦਿ ਤੋਂ ਇਲਾਵਾ ਲਛਮੀ, ਅੰਬੈ, ਚੰਡੀ, ਮੰਗਲਾ, ਬੀਨਾਯਕਾ, ਗਨੇਸ, ਸਾਮਕਾਰਤਕ, ਆਦਿ ਪ੍ਰਤੀ ਵੀ ਸਮਨਵੈ ਬਿਰਤੀ ਰਖਦਿਆਂ 'ਇਕ' ਪਰਮਾਤਮਾ ਦੀ ਸਰਬਵਿਆਪਕਤਾ ਨੂੰ ਇਉਂ ਦਰਸਾਇਆ ਗਿਆ ਹੈ:

*ਸਭ ਮਹਿ ਏਕ ਨਾਰਾਇਣਾ ਮਾਇਆ ਕੋ ਬਪ ਧਾਰ ॥*
*ਪ੍ਰਤਿਪਾਲੇ ਸਭ ਜੀਅ ਜੰਤ ਸਭ ਕੋ ਦੇਤ ਅਹਾਰ ॥੭੪॥ਰਹਾਉ ॥* [90]
*ਜੁਗ ਜੁਗਾਂਤ ਸੁੰਨ ਧੁੰਧ ਤੇ ਏਕ ਅਲਖ ਕਰਤਾਰ ॥*
*ਗੁਪਤ ਪ੍ਰਗਟ ਸਭ ਘਟ ਬਿਖੈ ਵਰਤੇ ਰੂਪ ਅਪਾਰ ॥੭੭॥* [91]

## 5. ਚਰਿਤ੍ਰ-ਚਿਤਰਣ ਸੰਬੰਧੀ ਰੂਪਕਾਤਮਕਤਾ

*ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਪੁਰਾਣਾਂ ਵਾਂਗ ਦੋ ਵਿਰੋਧੀ ਬਿਰਤੀਆਂ ਸੁਰ ਤੇ ਅਸੁਰ ਦਾ ਯੁਧ ਬਿਰਤਾਂਤ ਹੈ। ਸੁਰ, ਨੇਕੀ ਅਤੇ ਅਸੁਰ, ਬਦੀ ਦੇ ਪ੍ਰਤੀਕ ਹਨ। ਸੁਰਾਂ ਦਾ ਆਗੂ ਸੁਰਪਾਲ/ਇੰਦਰ ਹੈ। ਅਸੁਰ ਜਿਥੇ ਸਰੀਰਕ ਪਖ ਤੋਂ ਬਲਸ਼ਾਲੀ ਹੁੰਦੇ ਹਨ ਉਥੇ ਉਨ੍ਹਾਂ ਦੀ ਵੀਰਤਾ ਵੀ ਉਕਤ ਗ੍ਰੰਥ 'ਚੋਂ ਸਪਸ਼ਟ ਦਿਖਾਈ ਦਿੰਦੀ ਹੈ। ਅਸੁਰ, ਦੇਵਤਿਆਂ ਵਾਂਗ ਰਣ ਵਿਚ ਪਿਠ ਦਿਖਾਉਣ ਦੀ ਥਾਂ ਜੂਝ ਕੇ ਮਰਨ ਨੂੰ ਪਹਿਲ ਦਿੰਦੇ ਹਨ।

ਵਿਚਾਰਾਧੀਨ ਗ੍ਰੰਥ ਵਿਚ ਬਹੁਤ ਸਾਰੇ ਪਾਤਰ ਦ੍ਰਿਸ਼ਟੀ ਗੋਚਰ ਹੁੰਦੇ ਹਨ ਜਿਨ੍ਹਾਂ ਨਿਮਨਲਿਖਤ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ:

1. ਦੇਵੀ ਪਾਤਰ
2. ਅਵਤਾਰ
3. ਸੁਰ

---

[90] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 6.

[91] *ਉਹੀ*

4. ਅਸੁਰ

ਸਭ ਤੋਂ ਪਹਿਲਾਂ ਇਸ ਗ੍ਰੰਥ ਵਿਚ ਦੇਵੀ ਪਾਤਰਾਂ ਦਾ ਚਰਿਤਰ ਚਿਤਰਣ ਕੀਤਾ ਗਿਆ ਹੈ। ਦੇਵੀ ਦਾ ਪਹਿਰਾਵਾ, ਹਥਿਆਰ ਧਾਰਨ ਕਰਨੇ, ਉਸਦਾ ਗੁਸੇ ਵਿਚ ਆਉਣਾ, ਅਸੁਰਾਂ ਦਾ ਨਾਸ਼ ਕਰਨਾ, ਆਦਿ। *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਦੇਵੀ ਦੇ ਚਰਿਤਰ ਚਿਤ੍ਰਣ ਦੀ ਇਕ ਉਦਾਹਰਨ ਨਿਮਨਲਿਖਤ ਹੈ :

*ਬਿਸਨਪਦ ਮਾਰੂ ॥ ਦੇਵੀ ਬਾਚ ॥ ਬੈਨ ਸੁਨਤ ਅੰਬੈ ਥੀ ਹਸੀ ਤਦ ਸਕ੍ਰੈ ਦੀਓ ਦਿਲਾਸਾ ॥*
*ਛਾਰ ਕਰੋ ਰਿਪ ਦਲ ਪਲ ਮਾਹੀ ਮਨ ਮਹਿ ਕਰੋ ਹੁਲਾਸਾ ॥ ...*
*ਕਲਧਉਤ ਮਢੈ ਅਰੁਨ ਬਾਗਾ ਪ੍ਰਿਅ ਦਮਕਤ ਜੋਤ ਸਭਾਗਾ ॥੩੬੫॥੯॥*
*ਬਿਸਨਪਦ ਮਾਰੂ ॥ ਲਲਤ ਪੀਤ ਬਾਗਾ ਤਨ ਧਾਰਿਓ ਕੇਸਰ ਤਿਲਕ ਸੁਹਾਵਨ ॥*
*ਭੂਖਨ ਸਕਲ ਰਤਨ ਹੀਰਾ ਜਿਹ ਮੁਕਤਾ ਲਾਲ ਜੜਾਵਨ ॥...*
*ਬਿਸਨਪਦ ਪਰਜ ॥ ਭੂਖਨ ਸਕਲ ਦਿਪਤ ਅੰਗਨ ਮਹ ਸਹਸ ਭੁਜਾ ਪ੍ਰਕਾਸਾ ॥*
*ਸੁਯੰ ਜੋਤ ਜਗਮਗ ਦੁਤਿ ਰਾਜਤ ਮੁਕਤ ਕਰਨ ਜਗ ਆਸਾ ॥*
*ਅਖੰਡ ਤੇਜ ਅਬਚਲ ਸਤਮੂਰਤ ਪਰਮਹੰਸ ਭੈ ਹਰਨੀ ॥*
*ਅਮਿਤ ਤੇਜ ਸਾਗਰ ਦੁਤ ਸੋਭਾ ਮੁਕਤ ਕਰਨ ਜਗ ਤਰਨੀ ॥੩੬੭॥੧॥*
*ਬਿਸਨਪਦ ਪਰਜ ॥ ਬ੍ਰਹਮਜੋਗ ਸਤ ਰੂਪ ਅਨੰਦੀ ਪਰਮਾਤਮ ਪ੍ਰਧਾਨੀ ॥*
*ਅਕਾਲ ਰੂਪ ਅਨਭਵ ਸਨਾਤਨ ਪਰਮਜੋਤਿ ਬਿਗਿਆਨੀ ॥*
*ਸੰਖ ਚਕ੍ਰ ਸਰ ਗਦਾ ਪਦਮ ਤਬਰ ਧਨੁਖ ਜੇ ਖੰਡਾ ॥*
*ਗੋਫਨ ਗੁਰਜ ਬਾਕ ਬਿਛੂਆ ਅਸ ਤੀਰ ਤੁਪਕ ਪ੍ਰਚੰਡਾ ॥੩੬੮॥੨॥*
*ਬਿਸਨਪਦ ਪਰਜ ॥ ਸਿਪਰ ਖਰਗ ਪਟਸ ਨਾਵਕ ਸਰ ਜਮਦਾੜ ਜਬਰ ਕਟਾਰੀ ॥*
*ਸਸਤ੍ਰ ਅਸਤ੍ਰ ਨਾਨਾ ਬਿਧ ਸੋਭਤ ਦਮਕਤ ਕਰ ਜਗਮਾਤ ਉਜਾਰੀ ॥*
*ਧੁਜਾ ਪਤਾਕਾ ਬੈਰਕ ਝੰਡਾ ਘਨ ਫਹਰਤ ਝੂਲਤ ਅਪਾਰੀ ॥*
*ਮਹਾ ਬੀਰ ਨਾਹਰ ਅਰਜਿਤ ਰਣ ਜੈਤਪਤ੍ਰ ਸਿੰਘ ਕੀਓ ਸਵਾਰੀ ॥੩॥੩੬੯॥* [92]

---

[92] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 40.

ਇਸੇ ਤਰ੍ਹਾਂ ਸਰਬਲੋਹ ਅਵਤਾਰ ਦਾ ਪਾਤਰ ਚਿਤਰਣ ਮਿਲਦਾ ਹੈ ਜਿਸ ਵਿਚ ਉਸਦਾ ਸਰੂਪ, ਮਹਿਮਾ, ਸਰਬਗੁਣ ਸੰਪੰਨ ਹੋਣਾ, ਜੰਗ ਦੇ ਮੈਦਾਨ ਵਿਚ ਲੜਨਾ, ਦੇਵਤਿਆਂ ਦੀ ਰਖਿਆ ਕਰਨਾ, ਆਦਿ ਦਸਿਆ ਹੈ। ਦੂਜੇ ਪਾਸੇ ਅਸੁਰ ਦਾ, ਖਾਸ ਕਰਕੇ ਭੀਮਨਾਦ ਤੇ ਬੀਰਜਨਾਦ ਦਾ ਰਣ ਤਤੇ ਵਿਚ ਜੂਝ ਕੇ ਮਰਨਾ, ਮੈਦਾਨ ਨਾ ਛਡਣਾ ਇਥੋਂ ਤਕ ਕਿ ਉਹ ਖੁਦ ਸਰਬਲੋਹ ਨੂੰ ਯੁਧ ਲੜਨ ਦੀ ਬੇਨਤੀ ਕਰਕੇ ਉਸ ਨਾਲ ਦੁਸ਼ਮਣ ਵਾਂਗ ਲੜਣਾ, ਆਦਿ ਚਰਿਤਰ ਚਿਤ੍ਰਣ ਮਿਲਦੇ ਹਨ।

ਉਪਰੋਕਤ ਪਾਤਰ ਚਿਤਰਣਾਂ ਤੋਂ ਇਕ ਗਲ ਸਾਹਮਣੇ ਨਿਖਰ ਕੇ ਆਉਂਦੀ ਹੈ ਕਿ ਉਕਤ ਗ੍ਰੰਥ ਪਾਤਰਾਂ ਦੇ ਜੰਗੀ ਉਤਸ਼ਾਹ ਰਾਹੀਂ ਸੂਰਬੀਰਤਾ ਦਾ ਸੰਚਾਰ ਕਰਨ ਦਾ ਇਕ ਮਾਧਿਅਮ ਰਿਹਾ ਹੋਵੇਗਾ।

### 6. ਵਰਣ ਅਤੇ ਆਸ੍ਰਮ ਵਿਧਾਨ ਸੰਬੰਧੀ

*ਸ੍ਰੀ ਸਰਬਲੋਹ ਗ੍ਰੰਥ* ਅਨੁਸਾਰ ਪਰਮਾਤਮਾ ਸ੍ਰਿਸਟੀ ਦਾ ਸਿਰਜਨਹਾਰ ਹੈ। ਹਰ ਮਨੁਖ, ਭਾਵੇਂ ਕਿਸੇ ਵੀ ਧਰਮ, ਜਾਤ, ਖੇਤਰ ਨਾਲ ਸੰਬੰਧਿਤ ਹੋਵੇ ਪਰਮਾਤਮਾ ਦੀ ਅੰਸ਼ ਹੈ:

*ਖਤ੍ਰੀ ਬ੍ਰਹਮਨ ਸੂਦ ਵੈਸ ਚਾਰ ਬਰਨ ਕੀ ਖਾਨ ॥* [93]

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਵਰਣ ਆਸ੍ਰਮ ਦੀ ਅਸਾਵੀਂ ਵੰਡ ਨੂੰ ਅਸਵੀਕਾਰ ਕਰਦਿਆਂ ਸਾਰਿਆਂ ਨੂੰ ਅਧਿਆਤਮਕ ਤੇ ਸਮਾਜਿਕ ਬਰਾਬਰੀ ਦਾ ਅਧਿਕਾਰ ਦੇਣ ਹਿਤ ਹੀ ਖ਼ਾਲਸਾ ਸਿਰਜਣਾ ਕੀਤੀ :

*ਸੋਧ ਸੁਧਾਰ ਬਰਨ ਆਸ੍ਰਮ ਕਉ ਮਥਿ ਕਰਿ ਤਤ ਖਾਲਸੇ ਮੰਤੇ॥*[94]

### 7. ਕਰਮਕਾਂਡਾਂ ਸੰਬੰਧੀ

*ਸ੍ਰੀ ਸਰਬਲੋਹ ਗ੍ਰੰਥ* ਵਿਚ, ਪੁਰਾਣਾਂ ਦੀ ਤਰ੍ਹਾਂ ਕਰਮਕਾਂਡਾਂ ਦਾ ਜ਼ਿਕਰ ਵੀ ਮਿਲਦਾ ਹੈ। ਮਿਸਾਲ ਬਈ ਨਿਮਨਲਿਖਤ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

*ਬਿਸਨਪਦ ਕਲਿਆਨ ॥ ਉਠ ਪ੍ਰਭਾਤ ਕਰਹੁ ਇਸਨਾਨਾ ਪਦ ਪੰਕਜ ਮਹਿ ਲੀਨਾ ॥*
*ਜਥਾ ਸਕਤ ਦਾਨ ਭੂਖੇ ਕਉ ਨਿਮਖ ਨਿਮਖ ਰੰਗ ਭੀਨਾ ॥*

---

[93] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 4.

[94] *ਉਹੀ,* ਪੰਨਾ 450.

*ਕ੍ਰੋਧ ਨਿਵਾਰ ਦਇਆ ਮਨ ਲਾਵਹੁ ਹਿੰਸਾ ਦੁਰਮਤ ਤਿਆਗੋ ॥*

*ਇਕ ਮਨ ਹੋਇ ਭਜਹੁ ਨਾਰਾਇਨ ਖਿਮਾ ਧਰਮ ਅਨੁਰਾਗੋ॥੩੪੪॥੮॥*

*ਬਿਸਨਪਦ ਕਲਿਆਨ ॥ ਤੀਰਥ ਬ੍ਰਤ ਨੇਮ ਸੁਚ ਕ੍ਰਿਆ ਸੀਲ ਸੰਤੋਖ ਆਚਾਰੋ ॥*

*ਪੂਜਾ ਤਿਲਕ ਹੋਮ ਗਾਇਤ੍ਰੀ ਸੰਧਿਆ ਤਰਪਨ ਧਾਰੋ ॥*

*ਗੁਰ ਠਾਕੁਰ ਪਿਤ ਮਾਤ ਬੰਧੁਪ ਜਨ ਮਿਸਟ ਬਚਨ ਅਭਿਲਾਖੋ ॥*

*ਸਭ ਕੀ ਰੇਨ ਹੋਇ ਰਹੇ ਪੰਖੇਰੂ ਮੰਦਾ ਕਿਸੇ ਨ ਭਾਖੋ ॥੩੪੫॥੯॥*

*ਬਿਸਨਪਦ ਕਲਿਆਨ॥ ਇਸਟ ਦੇਉ ਰਿਖ ਪਿਤ੍ਰ ਬ੍ਰਾਹਮਨ ਗਊ ਅਭਿਆਗਤ*

*ਮਾਨੋ॥ ਕੀਟ ਹਸਤ ਮੇਰ ਤ੍ਰਿਨਨ ਮਹਿ ਸਰਬ ਨਿਰੰਜਨ ਜਾਨੋ ॥*

*ਸਤ ਰੂਪ ਆਤਮੁ ਅਬਿਨਾਸੀ ਬ੍ਰਹਮ ਸਤ ਪਹਿਚਾਨੋ ॥*

*ਏਕ ਬ੍ਰਹਮ ਸਭ ਘਟਿ ਪਰਪੂਰਨ ਆਦਿ ਪੁਰਖ ਭਗਵਾਨੋ ॥੩੪੬॥੧੦॥* [95]

ਉਕਤ ਪੰਕਤੀਆਂ ਵਿਚ ਪ੍ਰਚਲਿਤ ਕਰਮਕਾਂਡਾਂ ਦਾ ਜਿਕਰ ਕਰਨ ਉਪਰੰਤ ਮਨੁਖ ਨੂੰ, 'ਏਕ ਬ੍ਰਹਮ' ਜੋ 'ਸਤ ਰੂਪ', 'ਸਭ ਘਟਿ ਪਰਪੂਰਨ' ਹੈ, ਉਸ 'ਆਦਿ ਪੁਰਖ ਭਗਵਾਨ' ਨੂੰ ਪਹਿਚਾਣਨ ਦਾ ਉਪਦੇਸ਼ ਦਿਤਾ ਗਿਆ ਹੈ।

## 7.1. ਮੂਰਤੀ ਪੂਜਾ ਸੰਬੰਧੀ

ਵਿਚਾਰਾਧੀਨ ਗ੍ਰੰਥ ਵਿਚ ਮੂਰਤੀ ਪੂਜਾ ਸੰਬੰਧੀ ਖੰਡਨਾਤਮਕ ਉਲੇਖ ਕੀਤਾ ਗਿਆ ਹੈ। ਮੂਰਤੀ ਪੂਜਕ ਨੂੰ ਅਗਿਆਨੀ ਕਿਹਾ ਗਿਆ ਹੈ ਜੋ ਅਨੇਕ ਰੂਪਾਂ ਵਿਚ ਵਿਚਰਨ ਵਾਲੇ 'ਏਕ' ਨੂੰ ਜਾਣਨ ਤੋਂ ਅਸਮਰਥ ਹੁੰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਇਸ ਤਰ੍ਹਾਂ ਲਿਖਿਆ ਹੈ :

*ਕੋਊ ਪੂਜਤ ਪਾਹਨ ਮਾਂਹ ਕੋਊ ਪੂਜਤ ਪਾਹਨ ਮਾਂਹ ਹੇ*

*ਦੇਵੀ ਦੇਵ ਮਸਾਨ ਹੇ ਮਤ ਊਧ੍ਰ ਅਗਿਯਾਨ ॥*

*ਆਪਨ ਮਤ ਅਨੁਸਾਰ ਆਪਨ ਮਤ ਅਨੁਸਾਰ ਹੇ*

*ਮਾਨਤ ਭਿੰਨ ਬਿਚਾਰ ਹੇ ਜੜ ਮਤ ਕੁਟਿਲਤ ਗੁਮਾਨ ॥*

[95] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 36.

*ਜਾਨਨ ਕੌਨ ਸਮ੍ਰਥ ਜਾਨਨ ਕੌਨ ਸਮ੍ਰਥ ਹੇ*

*ਅਬਗਤ ਅਲਖ ਅਕਥ ਹੇ ਹਾਰ ਪਰੇ ਸਭ ਸਿਯਾਨ ॥*

*ਏਕਹ ਭਏਓ ਅਨੇਕ ਏਕਹ ਭਏਓ ਅਨੇਕ ਹੇ*

*ਰਾਵ ਰੰਕ ਬਿਬੇਕ ਹੇ ਤੂੰ ਤੂੰ ਤੂੰ ਭਗਵਾਨ ॥੧੩੯॥* [96]

### 7.2. ਜੰਤ੍ਰ ਮੰਤ੍ਰ ਤੰਤ੍ਰ

*ਸ੍ਰੀ ਸਰਬਲੋਹ ਗ੍ਰੰਥ* ਵਿਚ ਜੰਤ੍ਰ ਮੰਤ੍ਰ ਤੰਤ੍ਰ ਦਾ ਜਿਕਰ ਪਰਮਾਤਮਾ ਦੀ ਸਰਬਵਿਆਪਕਤਾ ਦੇ ਪ੍ਰਸੰਗ ਅਧੀਨ ਕੀਤਾ ਗਿਆ ਹੈ :

*ਜੰਤ੍ਰ ਮੰਤ੍ਰ ਤੰਤ੍ਰਨ ਭਈ ਥਿਤ ਵਾਰ ਰੁਤ ਮਾਸ ॥* [97]

### 7.3. ਬਲੀ ਜਤੀ

*ਸ੍ਰੀ ਸਰਬਲੋਹ ਗ੍ਰੰਥ* ਵਿਚ ਪਰਮਾਤਮਾ ਦੀ ਸਰਬਵਿਆਪਕਤਾ, ਸ੍ਰਿਸ਼ਟੀ-ਕਰਤਾ ਵਜੋਂ ਜਿਕਰ ਕਰਦਿਆਂ ਉਸ ਦੁਆਰਾ ਹੀ ਸਾਧਕ ਵਰਗ ਦੀ ਪੈਦਾਇਸ਼ ਬਾਰੇ ਉਲੇਖ ਕੀਤਾ ਗਿਆ ਹੈ :

*ਬਲੀ ਤਪੀ ਜੋਗੀ ਕੀਏ ਜਟਾਜੂਟ ਨਖਧਾਰ ॥*

*ਗ੍ਰਿਹੀ ਜਤੀ ਜੋਗੀ ਹੁਏ ਨਾਨਾ ਬਿਧ ਬੈਪਾਰ ॥੬੫॥* [98]

## 8. ਉਪਦੇਸ਼ਾਤਮਕਤਾ

ਜਿਸ ਤਰ੍ਹਾਂ ਹਰੇਕ ਰਚਨਾ ਦਾ ਕੋਈ ਰਚਨ-ਮਨੋਰਥ ਜ਼ਰੂਰ ਹੁੰਦਾ ਹੈ। ਉਸੇ ਤਰ੍ਹਾਂ *ਸ੍ਰੀ ਸਰਬਲੋਹ ਗ੍ਰੰਥ* ਦਾ ਵੀ ਰਚਨ-ਮਨੋਰਥ ਹੈ। ਇਸ ਵਿਚ ਪਰੰਪਰਿਕ ਕਥਾਵਾਂ, ਮਾਨਤਾਵਾਂ ਦੇ ਮਾਧਿਅਮ ਰਾਹੀਂ ਮਨੁਖ ਲਈ ਸੰਦੇਸ਼/ਉਪਦੇਸ਼ ਦਿਤਾ ਗਿਆ ਹੈ। ਵਿਚਾਰਾਧੀਨ ਗ੍ਰੰਥ ਵਿਚੋਂ ਨਿਰਮਿਤ ਉਪਦੇਸ਼ਾਤਮਕ ਪ੍ਰਕਿਰਤੀ ਬਾਰੇ ਜਾਣਨ ਦਾ ਜਤਨ ਕੀਤਾ ਜਾ ਰਿਹਾ ਹੈ :

---

[96] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 306.

[97] *ਉਹੀ*, ਪੰਨਾ 4.

[98] *ਉਹੀ*

## 8.1. ਹੰਕਾਰ ਨੂੰ ਮਾਰਨਾ

ਹੰਕਾਰ ਹੀ ਸਾਰੇ ਦੁਖਾਂ ਤੇ ਪਰਮਾਤਮਾ ਤੋਂ ਦੂਰੀ ਦਾ ਕਾਰਨ ਹੈ। ਇੰਦਰ ਦਾ ਰਾਜ ਭਾਗ ਉਸਦੇ ਹੰਕਾਰੀ ਹੋਣ ਕਾਰਨ ਹੀ ਖੁਸਿਆ ਸੀ। *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਇਸ ਬਾਬਤ ਇਉਂ ਜਾਣਕਾਰੀ ਮਿਲਦੀ ਹੈ :

*ਹਸੇ ਬਿਸਨ ਦੇਵਨ ਪ੍ਰਤਿ ਬੋਲੇ ਸੁਨੋ ਸਭੇ ਚਿਤ ਲਾਈ ॥*
*ਪ੍ਰਭਤਾ ਪਾਹਿ ਕਾਹਿ ਮਦ ਨਾਹੀ ਹੋਤ ਏਵ ਹੀ ਆਈ ॥*
*ਜੇ ਜੇ ਇੰਦ੍ਰ ਪਦਵੀ ਭਏ ਪਾਵਤ ਤਿਨ ਤਿਨ ਗਰਬ ਜਨਾਈ ॥*
*ਯਾ ਤੇ ਇੰਦ੍ਰਤ੍ਵ ਅਸਥਿਤ ਨਾਹਨ ਪ੍ਰਮੇਸ੍ਵਰ ਕਹ ਭਾਈ ॥੪॥*
*ਜਿਨੋ ਜਿਨੋ ਯਹ ਪਦਵੀ ਪਾਈ ਕਰ ਕਰ ਗਰਬ ਨਸਾਇਓ ॥*
*ਓੜਕ ਕਾਲ ਪਾਇ ਸੋ ਪ੍ਰਭਤਾ ਤਿਨ ਕਰ ਰਹਨ ਨ ਪਾਇਓ ॥*
*ਜਬ ਜਬ ਕਰਯੋ ਗਰਬ ਕਛ ਜੀਅ ਮਹਿ ਤਬ ਤਬ ਸ੍ਰਾਪ ਘਿਨਾਯੋ ॥*
*ਗਰਬ ਨਿਵਾਰਨ ਹੇਤ ਤਿਨੋ ਕੇ ਰਾਛਸ ਪ੍ਰਭ ਉਪਜਾਇਓ ॥੫॥*
*ਲੂਟ ਕੂਟ ਅਮਰਾਵਤੀ ਲੀਜਤ ਕੋਸ ਭੰਡਾਰ ਛਿਨਾਇਓ ॥*
*ਹੀਨ ਛੀਨ ਹੋਤ ਬਿਧ ਸਗਰੇ ਤੁਮਹੂੰ ਤੋ ਦੇਖਤ ਆਯੋ ॥*
*ਪ੍ਰਭਤਾ ਸਗਲ ਬਡਪਨ ਇੰਦ੍ਰਤ੍ਵ ਅਸੁਰਨ ਕਰਨ ਗਵਾਇਓ ॥*
*ਲੈ ਲੈ ਪ੍ਰਾਨ ਨਾਰ ਤਜ ਭਾਜਤ ਲੋਕ ਲਾਜ ਬਿਸਰਾਇਓ ॥੬॥*
*ਗ੍ਰਬ ਕੋ ਅੰਤ ਦਸਾ ਫਲ ਭੋਗ ਕਰ ਪੁਨ ਹਰਿ ਸਰਨ ਸਿਧਾਵਤ ॥*
*ਤ੍ਰਾਹ ਤ੍ਰਾਹ ਕਰ ਨਾਥ ਗੁਹਰਾਵਤ ਭੂਲ ਪਰੀ ਬਖਸਾਵਤ ॥*
*ਪ੍ਰਭ ਕਉ ਬਿਰਦ ਕੀ ਲਾਜ ਬਡੇਰੀ ਸੁਰ ਹਿਤ ਅਵਤਾਰ ਧਰਾਵਤ ॥*
*ਅਸੁਰ ਨਿਪਾਤ ਦੇਵਨ ਪੁਨ ਥਾਪਤ ਇੰਦ੍ਰ ਅਭਿਖੇਖ ਕਰਾਵਤ ॥੭॥*
*ਤੈਸੇ ਹੀ ਅਬ ਯਾ ਕੋ ਫਲ ਸੋ ਗ੍ਰਬ ਘਨੇ ਘਰ ਘਾਇਓ ॥*
*ਹੋਇ ਹੈ ਨਸ੍ਟ ਇੰਦ੍ਰ ਪਦਵੀ ਤੇ ਗਰਬ ਨ ਪ੍ਰਭਹਿ ਸੁਹਾਇਓ ॥*
*ਬ੍ਰਿਜਨਾਦ ਨਿਸਚਰ ਕਰ ਸਭ ਹੀ ਮਾਨ ਮਹਤ ਛਿਨਾਯੋ ॥*

*ਬਚਿਹੈ ਜਬੈ ਸਰਨਾਗਤ ਪਰਿਹੈ ਤਬ ਹਰਿ ਹੋਤ ਸਹਾਯੋ ॥੮॥* [99]

*ਬਿਸਨਪਦ ਸੰਕ੍ਰ ॥ ਗਜ ਲੋਚਨ ॥ ਕਬਿ ਬਾਚ ॥*

*ਜਦ ਅਭਿਮਾਨ ਕੀਨ ਸੁਰ ਸੁਰਪਤਿ ਤਤਛਿਣ ਚੁਤ ਭਏ ਪਦਵੀ ਤੇ ॥*

*ਕਾਲੰਕਾ ਕੋ ਬਿਜੈ ਕਰ ਬਾਸਵ ਕੀਓ ਅਹੰਕਾਰ ਬਹੁ ਬਹੁ ਸਗਵੀ ਤੇ ॥*

*ਭਲੀ ਨ ਲਾਗੀ ਹਰਿ ਕੇ ਜੀਅ ਮਹਿ ਤਤਛਿਣ ਅਪਦਾ ਪੀਰ ਲਘਵੀ ਤੇ ॥*

*ਬੀਰਜਨਾਦ ਕਰ ਮਾਨ ਗਵਾਯੋ ਬਨ ਬਨ ਦੂਰ ਦੈਵ ਪਦਵੀ ਤੇ ॥੬॥* [100]

ਇਸ ਤਰ੍ਹਾਂ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਅਧਿਆਤਮ ਮਾਰਗ ਵਿਚ ਰੁਕਾਵਟ ਪਾਉਣ ਵਾਲੀ ਉਕਤ ਅਸੁਰ ਬਿਰਤੀ, ਚਾਹੇ ਉਹ ਖੁਦ ਵਿਚ ਹੋਵੇ ਜਾਂ ਦੂਸਰਿਆਂ ਵਿਚ, ਨੂੰ ਦੂਰ ਕਰਨ ਦਾ ਉਪਦੇਸ਼ ਮਿਲਦਾ ਹੈ।

### 8.2. ਸੂਰਬੀਰਤਾ ਦਾ ਸੰਚਾਰ

*ਸ੍ਰੀ ਸਰਬਲੋਹ ਗ੍ਰੰਥ* ਵਿਚ ਮੁਕਤੀ ਦੇ ਦੋ ਮਾਰਗ ਦਸੇ ਗਏ ਹਨ, ਪਹਿਲਾ ਭਗਤੀ ਅਤੇ ਦੂਜਾ ਬਿਰੋਧ (ਯੁੱਧ)। ਵਿਚਾਰਾਧੀਨ ਗ੍ਰੰਥ ਵਿਚ ਇਸ ਤਰ੍ਹਾਂ ਲਿਖਿਆ ਹੈ :

*ਦੋ ਮਾਰਗ ਮੁਕਤ ਕੇ ਕਹੀਐ ਪ੍ਰਿਥਮਹ ਹਰਿ ਭਗਤ ਹਰਿ ਜਨ ਕੀ ॥*

*ਦੁਤੀ ਸੁ ਰਤ ਸੂਰਨ ਕੀ ਵੋ ਧਾਰਾ ਭਗਤ  ਅਯੋਧਨ ਕੀ ॥*

*ਮੁਕਤਿ ਮਾਰਗ ਕਹੇ ਦੋਊ ਸੁਲਭ ਕਾਲ ਭਗਤਨ ਕੀ ॥*

*ਲਿਖੇ ਬਡਭਾਗ ਹੈਂ ਜਿਨ ਕੇ ਮਿਲੇ ਪਦ ਭਗਤ ਸੁਰ ਜਨ ਕੀ ॥* [101]

ਵਡੇ ਭਾਗਾਂ ਵਾਲੇ ਨੂੰ ਭਗਤੀ ਦੀ ਪ੍ਰਾਪਤੀ ਹੁੰਦੀ ਹੈ। ਸੂਰਮੇ ਦਾ ਕੰਮ ਆਪਣੇ ਕੀਤੇ ਪ੍ਰਨ ਨੂੰ ਨਿਭਾਉਣਾ, 'ਯਾ ਤੇ ਲਰ ਮਰ ਯਾ ਮਿਲ ਕਰਿ ਆਤਮ ਸੁਖ' ਦੀ ਪ੍ਰਾਪਤੀ ਕਰਨਾ ਦਸਿਆ ਹੈ। ਉਕਤ ਮਨੋਰਥ ਦੀ ਪ੍ਰਾਪਤੀ ਲਈ *ਸ੍ਰੀ ਸਰਬਲੋਹ ਗ੍ਰੰਥ* ਵਿਚ 'ਸਦਾ ਨਾ ਜੀਵਤ ਕੋ ਯਾ ਜਗ ਮਹਿ' ਦੀ ਸੋਝੀ ਦੇ ਕੇ ਮੈਦਾਨ ਛੱਡ ਕੇ ਨਾ ਭੱਜਣ ਅਤੇ ਯੁਧ ਵਿਚ ਲੜਨ ਦੀ ਪ੍ਰੇਰਨਾ,

---

[99] *ਸ੍ਰੀ ਸਰਬਲੋਹ ਗ੍ਰੰਥ,* ਪੰਨੇ 45-58.

[100] *ਉਹੀ,* ਪੰਨਾ 648.

[101] *ਉਹੀ,* ਪੰਨਾ 348.

ਇਸ ਤਰ੍ਹਾਂ ਕੀਤੀ ਗਈ ਹੈ :

*ਦੋ ਮਾਰਗ ਬਰਨਜੋ ਸਿਆਨੇ ਅਰਾਧਨ ਦੁਤੀ ਬਿਰੋਧ ਕਹਜੋ ॥*
*ਪੂਰਬ ਨਾਹ ਆਰਾਧਜੋ ਯਾ ਕੋ ਸਰਜੋ ਬਿਰੋਧ ਅਪਰਾਧ ਬਨਜੋ ॥*
*ਜੈਸੇ ਕਾਛ ਕਛਜੋ ਅਬ ਯਾ ਸੰਗ ਯਾਹੀ ਕਛੁ ਹੁਨ ਸਫਲ ਗਨਜੋ ॥*
*ਪਰਮਪ੍ਰਾਏ ਹੋਤ ਅਸ ਅਇਓ ਆਰਾਧ ਬਿਰੋਧ ਦੂਓ ਪੈਡ ਬਨਜੋ ॥*
*ਸਦਾ ਨ ਜੀਵਤ ਕੋ ਯਾ ਜਗ ਮੈ ਦੇਹ ਅਨਿਤ ਅਵਸ ਮਰਨੋ ॥*
*ਯਾ ਤੇ ਲਰ ਮਰ ਯਾ ਮਿਲ ਕਰਿ ਆਤਮ ਸੁਖ ਬੜ ਲਾਭ ਗਨੋ ॥*
*ਸਤੀ ਸੂਰ ਕੋ ਬ੍ਰਿਤ ਹੈ ਏਕੋ ਹਾਥ ਸਧਉਰਾ ਲੇਤ ਬਨਜੋ ॥*
*ਜਰੇ ਮਰੇ ਬਿਨ ਸਿਧ ਨ ਪਾਈਅਤ ਪ੍ਰਨ ਨਿਬਾਹਨੋ ਭਾਗ ਗਨੋ ॥*
*ਰੰਚਕ ਯਾ ਮੈ ਬ੍ਰਤ ਹੋਏ ਖੰਡਨ ਉਭੈ ਲੋਕ ਤਿਹ ਨਸਟ ਭਨੋ ॥*
*ਰਹਨੀ ਭਲੋ ਨਿਬਾਹਨ ਜੀਅ ਸੰਗ ਏਕ ਰੰਗ ਚਹੋ ਜਉਨ ਰੰਗਨੋ ॥*
*ਛਤ੍ਰੈ ਧਰਮ ਸਮਰ ਛਿਤ ਮਰਨੋ ਲੋਹ ਗਹੇ ਕੋ ਲਾਜ ਬਰੋ ॥*
*ਯਾ ਸਮ ਆਨ ਧਰਮ ਨਹੀ ਨੀਕੋ ਸੰਕ ਛੋੜ ਕਰ ਸਮਰ ਪਗੋ ॥...*
*ਅਲਪ ਸੂਖ ਅਨਿਤ ਮਾਯਾ ਛਲ ਸ੍ਵਪਨ ਸਮਗ੍ਰੀ ਜਾਨੁ ਬਨੇ ॥*
*ਹੋਛੇ ਮਦ ਮਿਥਿਆ ਕਰ ਤਜ ਰੇ ਸਾਚ ਪਦਾਰਥ ਪਰਬ੍ਰਹਮ ਜਨੇ ॥*
*ਆਤਮ ਲਾਭ ਸਮ ਸੂਖ ਨ ਦੂਜੋ ਏਤ੧ ਸਰਬਦਾ ਏਕ ਸਨੇ ॥*
*ਯਾ ਤੇ ਏਹੀ ਬਿਉਤ ਹੈ ਆਛੋ ਲੋਕ ਪ੍ਰਲੋਕ ਦੋਊ ਸੁਧਰੇ ॥*
*ਯਾ ਕੋ ਰੂਪ ਰਿਦੈ ਮੈ ਧਰ ਕਰ ਜੂਝ ਮਰੋ ਸਭ ਕਾਜ ਸਰੇ ॥* [102]

ਇਥੇ ਇਕ ਗਲ ਜ਼ਿਕਰ ਕਰਨਯੋਗ ਹੈ ਕਿ (ਬਿਗ੍ਰਹ) ਯੁਧ ਨਾਲੋਂ ਸੰਧੀ (ਸਮਝੌਤਾ) ਨੂੰ ਭਲਾ ਕਿਹਾ ਗਿਆ ਹੈ ਪਰੰਤੂ ਕਾਇਰਤਾ ਨੂੰ ਕਿਤੇ ਵੀ ਨਹੀਂ ਸਵੀਕਾਰਿਆ। ਸੋ ਮਨੁਖ ਨੂੰ ਜਿਥੋਂ ਤਕ ਹੋ ਸਕੇ ਸੰਵਾਦ ਰਾਹੀਂ ਮਸਲੇ ਹਲ ਕਰਨੇ ਚਾਹੀਦੇ ਹਨ ਪਰ ਜੇ ਸੰਭਵ ਨ ਹੋਵੇ ਤਾਂ ਯੁਧ ਲਈ ਤਿਆਰ ਰਹਿਣਾ ਚਾਹੀਦਾ ਹੈ। ਇਹ ਯੁੱਧ ਸਵੈ ਨਾਲ/ਵਿਕਾਰਾਂ ਨਾਲ ਵੀ ਹੋ ਸਕਦਾ ਹੈ

[102] *ਸ੍ਰੀ ਸਰਬਲੋਹ ਗ੍ਰੰਥ*, ਪੰਨੇ 470-72.

ਅਤੇ ਯੁਧ ਦੇ ਮੈਦਾਨ ਵਿਚ ਅਸੁਰ ਬਿਰਤੀ ਨਾਲ ਵੀ ਹੋ ਸਕਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਵਰਣਿਤ ਲੀਲਾ ਨੂੰ ਸੁਣਨ ਨਾਲ ਕਾਇਰਾਂ ਵਿਚ ਵੀ ਸੂਰਬੀਰਤਾ ਦਾ ਸੰਚਾਰ ਹੋ ਸਕਦਾ ਹੈ। ਇਸ ਸੰਬੰਧੀ ਵਿਚਾਰਾਧੀਨ ਗ੍ਰੰਥ ਵਿਚ ਇਉਂ ਲਿਖਿਆ ਹੈ :

*ਇਹ ਲੀਲਾ ਜੋ ਸੁਨੈ ਹੋ ਲੀਲਾ ਯਹ ਜੋ ਸੁਨੈ ਜਨਮ ਜਨਮ ਮਲ ਜਾਏ ॥*
*ਸ੍ਰੀ ਸਰਬਲੋਹ ਕੋ ਸਮਰ ਹੋ ਸਰਬਲੋਹ ਕੋ ਸਮਰ ਮਨ ਬਾਛਤ ਫਲ ਪਾਏ ॥*
*ਨਿਰਧਨ ਹੋਇ ਧਨਵੰਤ ਹੋ ਨਿਰਧਨ ਹੋਏ ਧਨਵੰਤ ਕਾਇਰ ਸਮਰ ਲੜਾਏ ॥*
*ਇਹ ਵਾਰ ਸਪੂਰਨ ਭਇਓ ਹੋ ਸਪੂਰਨ ਵਾਰ ਯਹ ਭਇਓ ਸੁਨੇ ਸੰਤ ਚਿਤ ਲਾਏ ॥* [103]

ਗ੍ਰੰਥ ਕਰਤਾ ਲਿਖਦਾ ਹੈ ਕਿ ਬ੍ਰਿਜਨਾਦ (ਅਸੁਰ) ਦੇ ਵਡੇ ਭਾਗ ਹਨ ਕਿਉਂਕਿ ਜਿਸ ਪਰਮਾਤਮਾ ਦੇ ਦਰਸ਼ਨ ਲਈ ਦੇਵ, ਮੁਨੀ, ਜੋਗੀ, ਸਿਧ, ਆਦਿ ਬਹੁਤ ਲੰਬੇ ਅਰਸੇ ਤੋਂ ਅਨੇਕਾਂ ਤਰ੍ਹਾਂ ਦੀਆਂ ਸਾਧਨਾਵਾਂ, ਤਪ, ਆਦਿ ਕਰਦੇ ਹਨ ਤਾਂ ਵੀ ਉਨ੍ਹਾਂ ਨੂੰ ਪਰਮਾਤਮਾ ਦੇ ਪ੍ਰਤਖ ਦਰਸ਼ਨਾਂ ਦੀ ਪ੍ਰਾਪਤੀ ਨਹੀਂ ਹੁੰਦੀ। ਪਰਮਾਤਮਾ ਦੇ ਪ੍ਰਤਖ ਦਰਸ਼ਨ ਤਾਂ ਹੀ ਸੰਭਵ ਹੋਏ ਹਨ ਜੇਕਰ ਬ੍ਰਿਜਨਾਦ ਨੇ ਯੁਧ ਦੇ ਮੈਦਾਨ ਵਿਚੋਂ ਭਜਣ ਦੀ ਥਾਂ ਸ਼ਸਤ੍ਰਾਂ ਰੂਪੀ ਪੂਜਾ ਸਮਗਰੀ ਲੈ ਕੇ ਪਰਮਾਤਮਾ ਦੇ ਸਨਮੁਖ ਯੁਧ ਲਈ ਤਤਪਰ ਹੈ। ਗ੍ਰੰਥ ਕਰਤਾ ਲਿਖਦਾ ਹੈ :

*ਹੋਤ ਭਯੋ ਕਲ ਦਾਰੁਨ ਘੋਰ ਸੰਗ੍ਰਾਮ ਪ੍ਰਲੈ ਕਉ ਈਸ ਠਠਜੋ ਜੂ ॥੧॥*
*ਭਾਗ ਬਡੋ ਬ੍ਰਿਜਨਾਦਹ ਕੋ ਬਿਸ੍ਵਰੂਪ ਸਿਵ ਰੂਪ ਬੈਰਾਟ ਪੇਖਿਓ ਜੂ ॥*
*ਜਿਹ ਕਾਰਨ ਦੇਵ ਦੇਵੇਸ ਦਿਨੇਸ ਨਿਸੇਸ ਫਨੇਸ ਬਹੁ ਨਿਆਸ ਸਰਖਜੋ ਜੂ ॥*
*ਮੁਨਿੰਦ੍ਰ ਜੋਗਿੰਦ੍ਰ ਨਿੰਦ੍ਰ ਤਪਿੰਦ੍ਰਨ ਸਿਧ ਸਮਾਧ ਬਹੁ ਕਾਲ ਖਰੇਓ ਜੂ ॥*
*ਨਹ ਤਦਪ ਦਰਸ ਬਿਸ੍ਵਰੂਪ ਸਿਰੋਮਨ ਪ੍ਰਤਖ ਸ ਗੋਚਰ ਦਰਸ ਦਿਖਜੋ ਜੂ ॥੨॥*
*ਸੋ ਬਿਸ੍ਵਰੂਪ ਸ੍ਵਰੂਪ ਅਨੂਪ ਪਿਖਜੋ ਦਿਸ ਅਗ੍ਰ ਬਿਰੁਧ ਜਜਜੋ ਜੂ ॥*
*ਬਾਨ ਕ੍ਰਿਪਾਨ ਗਦਾ ਜਮਦਾੜ ਜਜਜੋ ਭਗਵਾਨ ਏ ਪੂਜ ਸਜਜੋ ਜੂ ॥* [104]

[103] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 404.

[104] *ਉਹੀ,* ਪੰਨਾ 444.

ਉਕਤ ਪੰਕਤੀਆਂ ਵਿਚੋਂ ਸੂਰਮੇ ਦੇ ਕਰਮ ਤੇ ਧਰਮ ਬਾਰੇ ਜਾਣਕਾਰੀ ਮਿਲਦੀ ਹੈ। ਇਸ ਤਰ੍ਹਾਂ *ਸ੍ਰੀ ਸਰਬਲੋਹ ਗ੍ਰੰਥ* ਸੂਰਬੀਰਤਾ ਦਾ ਸੰਚਾਰ ਕਰਨ ਦਾ ਸਰੋਤ ਹੈ। ਇਥੇ ਹੀ ਬਸ ਨਹੀਂ, ਇਸ ਵਿਚ ਦੇਵਤਿਆਂ ਦੀ ਹਾਰ ਦਾ ਕਾਰਨ ਵੀ ਇਹੀ ਦਸਿਆ ਹੈ ਕਿ ਦੇਵਤੇ ਪੁਤ੍ਰ, ਮਦ, ਪਤਨੀ, ਆਦਿ ਦੇ ਮੋਹ ਅਤੇ ਆਪਣੀ ਜਾਨ ਬਚਾਉਣ ਲਈ ਯੁਧ ਦੇ ਮੈਦਾਨ ਵਿਚੋਂ ਭਜ ਜਾਂਦੇ ਹਨ। ਗ੍ਰੰਥ ਕਰਤਾ ਲਿਖਦਾ ਹੈ :

*ਬਿਸਨਪਦ ॥ ਮੇਘ ਰਾਗ ॥ ਅਸਟਪਦੀਆ ॥*
*ਧਰਿਓ ਨ ਧੀਰ ਕਾਹੂ ਸੰਗ੍ਰਾਮਾ ਬਿਚਲੀ ਸੈਨਾ ਸਗਰੀ ॥*
*ਭਾਜ ਗਇਓ ਤਿਨ ਪ੍ਰਾਨ ਉਬਾਰੇ ਆਪ ਆਪਨੇ ਨਗਰੀ ॥*
*ਸੈਨਾ ਸਗਲ ਪਲਾਨੀ ਤਹਿ ਤੇ ਫੂਟ ਗਇਓ ਜਿਮ ਗਗਰੀ ॥*
*ਧਰ ਧਰ ਖਾਤ ਦੇਵ ਦਲ ਨਿਸਚਰ ਬਾਟ ਬਟੇਰਨ ਲਗਰੀ ॥੧॥*
*ਸਕਿਓ ਨ ਕਰ ਜੁਧ ਦੇਵਨ ਤਾ ਸੋ ਕਰਤ ਬਿਬਿਧ ਉਪਚਾਰਾ ॥*
*ਬਨਤ ਨ ਕੈਸਹੂ ਕੋਊ ਉਪਾਵਾ ਹਾਹਾ ਕਰਤ ਪੁਕਾਰਾ ॥*
*ਕਹਾ ਕੀਨ ਹੇ ਦਈ ਦੇਵਨ ਸੰਗ ਦੇਵਨ ਕਹਾ ਬਿਗਾਰਾ ॥*
*ਬਚੈ ਨ ਕੋਊ ਕੈਸਹੂੰ ਯਾ ਸੋ ਖਾਇ ਗਇਓ ਜਗ ਸਾਰਾ ॥੨॥*
*ਬਜਾਕੁਲ ਸਭੀ ਦੇਵ ਦੇਵਾਂਗਨ ਮੁਖ ਮਲੀਨ ਭਉ ਕੈਸੇ ॥*
*ਛੀਨ ਭਈ ਆਨਨ ਦੁਤ ਛਬਿ ਸਭ ਪੂਰਨ ਤੇ ਪਰਵਾ ਸਸਿ ਜੈਸੇ ॥*
*ਕਰਤ ਉਪਏ ਕੋਟੀ ਸੁਰ ਸਗਲੇ ਫੁਰਤ ਨ ਕੋਊ ਐਸੇ ॥*
*ਕ੍ਰਿਆ ਹੀਨ ਮੰਤ੍ਰ ਜਿਮ ਸਾਧਤ ਹੋਤ ਨ੍ਰਿਫਲ ਫਲ ਤੈਸੇ ॥੩॥*
*ਕੋਪਿਓ ਸਕ੍ਰ ਕਾਲ ਸਮ ਗਰਜਿਓ ਕਹਿਓ ਦੇਵ ਸਭ ਹਾਰੇ ॥*
*ਭਜੇ ਤਿਆਗ ਆਹਵ ਸੁਰ ਸਗਲੇ ਲੈ ਲੈ ਪਾਨ ਉਬਾਰੇ ॥*
*ਡਰਤ ਸਮ੍ਰ ਤੇ ਜੀਅ ਛਪਾਵਤ ਸਸਤ੍ਰ ਅਸਤ੍ਰ ਕਰ ਡਾਰੇ ॥*
*ਫਾਸ ਪਰੇ ਸੁਤ ਬ੍ਰਿਤ ਮਦ ਪ੍ਰਭਤਾ ਬਨਤਾ ਤਜਤ ਨ ਕਾਰੇ ॥੪॥* [105]

[105] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 454.

ਉਕਤ ਤੋਂ ਇਲਾਵਾ *ਸ੍ਰੀ ਸਰਬਲੋਹ ਗ੍ਰੰਥ* ਵਿਚ, ਜਗਿਆਸੂ ਲਈ ਨਾਮ੍ਸਿਮਰਨ, ਸੰਗਤ, ਵਾਸਨਾਵਾਂ ਤੇ ਵਿਕਾਰਾਂ ਦਾ ਤਿਆਗ, ਆਦਿ ਸੰਬੰਧੀ ਪ੍ਰੇਰਨਾਦਾਇਕ ਪ੍ਰਕਿਰਤੀ ਦ੍ਰਿਸ਼ਟੀਗੋਚਰ ਹੁੰਦੀ ਹੈ।

**9. ਮੂਲ ਭਾਵਨਾ**

ਉਪਰ ਦਸੇ ਅਨੁਸਾਰ, ਹੰਕਾਰ ਪਰਮਾਤਮਾ ਤੋਂ ਦੂਰੀ ਦਾ ਕਾਰਨ ਹੈ। ਦੇਵ ਅਤੇ ਦਾਨਵ ਦੋਵਾਂ ਦੇ ਖੁਆਰ ਹੋਣ ਦਾ ਕਾਰਨ ਹੰਕਾਰ/ਗਰਬ ਹੈ। ਇਸ ਲਈ ਵਿਚਾਰਾਧੀਨ ਗ੍ਰੰਥ ਵਿਚ ਉਕਤ ਵਿਚਾਰ ਸੰਬੰਧੀ ਚਰਚਾ ਕਰਦਿਆਂ ਹੰਕਾਰ ਤੋਂ ਬਚਣ ਦੀ ਪ੍ਰੇਰਨਾ, ਇਸ ਤਰ੍ਹਾਂ ਕੀਤੀ ਹੈ:

*ਬਿਸ੍ਨਪਦ ॥ ਮੇਘ ਰਾਗ ॥ ਕਬਿ ਬਾਚ ॥*
*ਗਰਬ ਬੁਰਾ ਨਰਕ ਕਾ ਦੁਆਰਾ ਯਾ ਤੇ ਬਚ ਕਰ ਚਲੀਐ ॥*
*ਗਰਬ ਘਨੇ ਘਰ ਘਾਲੇ ਮਨ ਰੇ ਗ੍ਰਬ ਕਰ ਦੋਜਖ ਰਲੀਐ ॥*
*ਦੇਵ ਅਦੇਵ ਗਰਬ ਕਰ ਪਚਗੇ ਗਰਬ ਕਰ ਕਬਹੂੰ ਨ ਫਲੀਐ ॥*
*ਨਰ ਬਪੁਰੇ ਕਿਹ ਮਾਹ ਕਹਾਵਤ ਗਰਬ ਉਤਾਰਨ ਛਲੀਐ ॥੧॥*
*ਸਭ ਅਉਗੁਨ ਤੇ ਗਰਬ ਗਾਖੜੋ ਪ੍ਰਮੇਸ੍ਵਰ ਨਹ ਭਾਵਤ ॥*
*ਗਰਬ ਗੰਜ ਹੈ ਨਾਮ ਧਨੀ ਕੋ ਗਰਬੀ ਤੁਰਤ ਪਚਾਵਤ ॥*
*ਜੇ ਜੇ ਗਰਬ ਕੀਨ ਹਰਿ ਸੇਤੀ ਤਾ ਕੋ ਫਲ ਅਸ ਪਾਵਤ ॥*
*ਰਾਜ ਤੇ ਰੰਕ ਹੋਤ ਛਿਨ ਮਾਹੀ ਮਾਨ ਮਹਤ ਖੋਹਾਵਤ ॥੨॥* [106]

ਇਸ ਤਰ੍ਹਾਂ ਹੰਕਾਰ ਨੂੰ ਮਾਰ ਕੇ ਪਰਮਾਤਮਾ ਦਾ ਨਾਮ ਸਿਮਰਨ ਕਰਨ ਦੀ ਪ੍ਰੇਰਨਾ ਦੇਣਾ ਹੀ ਵਿਚਾਰਾਧੀਨ ਗ੍ਰੰਥ ਦੀ ਮੂਲ ਭਾਵਨਾ ਕਹੀ ਜਾ ਸਕਦੀ ਹੈ। ਇਸ ਸੰਬੰਧੀ, ਇਸ ਗ੍ਰੰਥ ਵਿਚੋਂ ਹੀ ਜਾਣਕਾਰੀ ਮਿਲਦੀ ਹੈ :

*ਸਾ ਪ੍ਰਸੰਗ ਇਤਿਹਾਸ ਸੋਹਾਵਨ ਜਾ ਮੈ ਨਾਮ ਹਰਿ ਗਾਯੋ ॥*
*ਅਘਕ੍ਰਿਤ ਪੁੰਜ ਦਹਤ ਬਹੁ ਜਨਮਨ ਜੋ ਜਨ ਰਿਦੈ ਬਸਾਯੋ ॥* [107]

---

[106] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 458.

[107] *ਉਹੀ,* ਪੰਨਾ 518.

ਉਪਰੋਕਤ ਤੋਂ ਇਲਾਵਾ *ਸ੍ਰੀ ਸਰਬਲੋਹ ਗ੍ਰੰਥ* ਵਿਚ ਪੁਰਾਣਾਂ ਦੀ ਤਰ੍ਹਾਂ ਉਸਤਤੀ, ਗ੍ਰੰਥ-ਮਹਾਤਮ, ਆਦਿ ਪ੍ਰਵਿਰਤੀਆਂ ਬਾਰੇ ਵੀ ਉਲੇਖ ਦਰਜ ਹੈ। ਮਿਸਾਲ ਲਈ, ਗ੍ਰੰਥ-ਮਹਾਤਮ ਸੰਬੰਧੀ ਵਿਚਾਰਾਧੀਨ ਗ੍ਰੰਥ ਵਿਚ ਇਸ ਤਰ੍ਹਾਂ ਲਿਖਿਆ ਮਿਲਦਾ ਹੈ :

*ਜੋ ਯਹ ਕਥਾ ਪਢੈ ਹਿਤ ਲਾਈ ॥ ਪ੍ਰਾਪਤਿ ਭਕਤੀ ਸ੍ਰਬਲੋਹ ਗੁਸਾਈ ॥*

*ਚਾਰ ਮੁਕਤਿ ਚਾਰੋ ਫਲ ਪ੍ਰਾਪਤਿ ॥ ਲਹੈ ਸੂਖ ਸਭ ਜਨ ਕੋ ਸ੍ਵਾਰਥ ॥੧੫॥*

*ਸੰਕ੍ਰ॥ਪੁਰੰਦ੍ਰੀ॥ ਮੁਕਤਿ ਭੁਗਤਿ ਕੀ ਪ੍ਰਾਪਤਿ ਕਰਣੀ ॥ਸ੍ਰੀ ਮੰਗਲਾਚਰਣ ਭਯਹਰਣੀ॥*

*ਬਿਦਜਾਰਥੀ ਬਿਦਜਾ ਹਿਤ ਸੇਵੇ ॥ ਹੋਏ ਸੋ ਕਵਿ ਪੰਡਿਤ ਅਖੇਵੇ ॥੧੬॥* [108]

ਉਕਤ ਤੋਂ ਇਲਾਵਾ ਸਰੋਤਾ ਤੇ ਬਕਤਾ ਨੂੰ ਪ੍ਰਾਪਤ ਹੋਣ ਵਾਲੇ ਫਲਾਂ, ਪ੍ਰਾਪਤੀਆਂ ਦਾ ਜਿਕਰ ਕੀਤਾ ਗਿਆ ਹੈ।

ਉਪਰੋਕਤ ਵਿਚਾਰ ਤੋਂ ਕਿਹਾ ਜਾ ਸਕਦਾ ਹੈ ਕਿ ਵਿਚਾਰਾਧੀਨ ਗ੍ਰੰਥ ਪੌਰਾਣਿਕ ਸ਼ੈਲੀ ਦੇ ਅਨੁਰੂਪ ਲਿਖਿਆ ਗਿਆ ਹੈ।

---

[108] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 710.

## 5. ਸ੍ਰੀ ਸਰਬਲੋਹ ਗ੍ਰੰਥ ਦਾ ਵਿਸ਼ਾ-ਵਸਤੂ

*ਸ੍ਰੀ ਸਰਬਲੋਹ ਗ੍ਰੰਥ* ਵਿਚ ਇਕ ਹੀ ਪ੍ਰਸੰਗ ਹੈ, ਜਿਸ ਨੂੰ ਪੰਜ ਅਧਿਆਇਆਂ ਵਿਚ ਵੰਡਿਆ ਗਿਆ ਹੈ। ਇਹ ਗ੍ਰੰਥ ਪ੍ਰਭੂ ਦੀ ਮਾਇਆ/ਪਰਪੰਚ ਦੇ ਪਸਾਰੇ, ਉਸਦੇ ਵਿਭਿੰਨ ਵਰਤਾਰਿਆਂ ਦਾ ਵਰਣਨ ਹੈ। ਇਸ ਵਿਚ ਮਾਇਆ ਨੂੰ ਪ੍ਰਭੂ ਦਾ ਹੀ ਰੂਪ ਚਿਤਰਿਆ ਹੈ। ਪ੍ਰਭੂ ਦਾ ਸਰਗੁਣ ਪਸਾਰਾ ਹੀ ਮਾਇਆ ਹੈ :

*ਛਾਇਆ ਰੂਪੀ ਹੋਇ ਕੈ ਬਿਚਰਤ ਸ੍ਰੀ ਗੋਪਾਲ ॥*

*ਆਪਹਿ ਲਛਮੀ ਬਪੁ ਧਰੇ ਜੀਅ ਜੰਤ ਪ੍ਰਤਿਪਾਲ ॥੧॥*[109]

ਵਿਚਾਰਾਧੀਨ ਗ੍ਰੰਥ ਵਿਚ ਉਕਤ ਰੂਪੀ ਮਾਇਆ ਦੀ ਉਸਤਤੀ ਵਰਣਨ ਕੀਤੀ ਗਈ ਹੈ:

*ਸ੍ਰੀ ਮਾਇਆ ਮੁਖਿ ਕਰੋ ਉਚਾਰ ॥*

*ਦਰਿਦ੍ਰ ਸਾਗਰ ਤੇ ਲੇਹੁ ਉਬਾਰ1 ॥੨॥ ਰਹਾਉ ॥*

ਸ਼ਾਇਦ ਇਸੇ ਕਾਰਣ ਇਸ ਗ੍ਰੰਥ ਦਾ ਨਾਂ ਪੁਸ਼ਪਿਕਾਵਾਂ ਵਿਚ 'ਮੰਗਲਾਚਰਨ ਪੁਰਾਨ' ਲਿਖਿਆ ਮਿਲਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਪਰਮਾਤਮਾ ਦੀ ਆਰਾਧਨਾ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ ਜਿਸਦੀ ਸੇਵਾ ਵਿਚ ਸਾਰੇ ਦੇਵਤੇ, ਕਰੋੜਾਂ ਹੀ ਲਛਮੀਆਂ ਪੈਰ ਝਾੜ ਰਹੀਆਂ ਹਨ, ਕਰੋੜਾਂ ਹੀ ਦੇਵੀਆਂ ਉਸਦੀਆਂ ਦਾਸੀਆਂ ਹਨ। ਗ੍ਰੰਥ-ਕਰਤਾ ਲਿਖਦਾ ਹੈ :

*ਸੁਰ ਸਕਲ ਇੰਦ੍ਰ ਉਪਿੰਦ੍ਰ ਕੋਟਕ ਹਰਿ ਦੁਆਰ ਸੇਵ ਕਮਾਵਹੀਂ ॥*

*ਕੋਟ ਲਛਮੀ ਪੈਰ ਝਾਰਤ ਦਾਸ ਦਾਸ ਕਹਾਵਹੀਂ ॥*

*ਕੋਟ ਦੇਵੀ ਚੇਰੀ ਜਾ ਕੀ ਸੁਰ ਕੋਟ ਕੋਟ ਗੁਲਾਮ ਹੇ ॥*

*ਸਿਰ ਘਸਤ ਹਰਿ ਦਰ ਠਾਢ ਨਿਸਦਿਨ ਸਭ ਦੇਤ ਹਰਿਹ*

*ਸਲਾਮ ਹੇ ॥੧੨॥੨੮੩੩॥*[110]

ਹੰਕਾਰ ਪਰਮਾਤਮਾ ਨੂੰ ਨਹੀਂ ਭਾਉਂਦਾ। ਹੰਕਾਰ ਕਾਰਨ ਹੀ ਪਰਮਾਤਮਾ ਤੋਂ ਦੂਰੀ ਦਾ ਕਾਰਨ ਹੈ। ਇਸ ਸੰਬੰਧੀ ਗ੍ਰੰਥ-ਕਰਤਾ ਇਉਂ ਲਿਖਦਾ ਹੈ :

---

[109] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2.

[110] *ਉਹੀ,* ਪੰਨਾ 418.

*ਸਭ ਅਉਗੁਨ ਤੇ ਗਰਬ ਗਾਖੜੋ ਪ੍ਰਮੇਸੂਰ ਨਹ ਭਾਵਤ ॥*

*ਗਰਬ ਗੰਜ ਹੈ ਨਾਮ ਧਨੀ ਕੋ ਗਰਬੀ ਤੁਰਤ ਪਚਾਵਤ ॥*

*ਜੇ ਜੇ ਗਰਬ ਕੀਨ ਹਰਿ ਸੇਤੀ ਤਾ ਕੋ ਫਲ ਅਸ ਪਾਵਤ ॥*

*ਰਾਜ ਤੇ ਰੰਕ ਹੋਤ ਛਿਨ ਮਾਹੀ ਮਾਨ ਮਹਤ ਖੋਹਾਵਤ ॥੨॥* [111]

ਚਾਹੇ ਸੁਰ ਹੋਣ ਚਾਹੇ ਅਸੁਰ, ਜਿਹਨੇ ਵੀ ਹੰਕਾਰ ਕੀਤਾ, ਉਸਨੂੰ ਖੁਆਰ ਹੋਣਾ ਪਿਆ ਹੈ। ਇੰਦਰ ਦੇਵ ਦੀ ਰਾਜ ਪਦਵੀ ਖੁਸਣ ਦਾ ਕਾਰਨ ਉਸਦਾ ਹੰਕਾਰ ਸੀ। ਪਰਮਾਤਮਾ ਨੇ ਉਸਦਾ ਹੰਕਾਰ ਤੋੜਨ ਲਈ ਦੈਂਤ ਪੈਦਾ ਕੀਤੇ। ਜਦੋਂ ਇੰਦਰ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਅਤੇ ਭੁਲ ਬਖਸਾਉਣ ਲਈ ਪਰਮਾਤਮਾ ਦੇ ਦਰ ’ਤੇ ਗਿਆ ਤਾਂ ਭਗਤਾਂ ਦੇ ਰਖਿਅਕ ਪ੍ਰਭੂ ਨੇ ਉਸਦੀ ਬੇਨਤੀ ਪ੍ਰਵਾਨ ਕੀਤੀ ਅਤੇ ਉਸਦਾ ਖੁਸਿਆ ਹੋਇਆ ਰਾਜ ਉਸਨੂੰ ਵਾਪਸ ਦਿਵਾ ਦਿਤਾ। ਦੂਜੇ ਪਾਸੇ ਬ੍ਰਿਜਨਾਦ ਅਸੁਰ, ਇੰਦਰ ਦਾ ਰਾਜ ਭਾਗ ਖੋਹ ਕੇ ਭੋਗ-ਵਿਲਾਸਾਂ ਵਿਚ ਖਚਿਤ ਹੋ ਗਿਆ ਅਤੇ ਹੰਕਾਰ ਦਾ ਧਾਰਨੀ ਬਣ ਗਿਆ ਜਿਸ ਕਾਰਨ ਪਰਮਾਤਮਾ ਨੇ ਆਪ ਉਸਨੂੰ ਹਰਾ ਕੇ ਰਾਜ ਪਦਵੀ ਤੋਂ ਹੀਣ ਕਰ ਦਿਤਾ। ਉਕਤ ਪ੍ਰਸੰਗ ਨੂੰ ਇਸ ਤਰ੍ਹਾਂ ਚਿਤਰਿਆ ਗਿਆ ਹੈ :

*ਬਿਸਨਪਦ ਸੰਕ੍ਰ ॥ ਗਜ ਲੋਚਨ ॥ ਕਬਿ ਬਾਚ ॥*

*ਜਦ ਅਭਿਮਾਨ ਕੀਨ ਸੁਰ ਸੁਰਪਤਿ ਤਤਛਿਣ ਚੁਤ ਭਏ ਪਦਵੀ ਤੇ ॥*

*ਕਾਲੰਕਾ ਕੋ ਬਿਜੈ ਕਰ ਬਾਸਵ ਕੀਓ ਅਹੰਕਾਰ ਬਹੁ ਬਹੁ ਸਗਵੀ ਤੇ ॥*

*ਭਲੀ ਨ ਲਾਗੀ ਹਰਿ ਕੇ ਜੀਅ ਮਹਿ ਤਤਛਿਣ ਅਪਦਾ ਪੀਰ ਲਘਵੀ ਤੇ ॥*

*ਬੀਰਜਨਾਦ ਕਰ ਮਾਨ ਗਵਾਯੋ ਬਨ ਬਨ ਦੁਰ ਦੈਵ ਪਦਵੀ ਤੇ ॥੬॥*

*ਸੰਕ੍ਰ ॥ ਕੰਜ ਲੋਚਨ ॥ ਖੀਨ ਭਈ ਪ੍ਰਭਤਾ ਵਡਿਆਈ ਦੀਨ ਭਏ ਸੁਖ*

*ਛੀਨ ਭਿਖਾਰੀ ॥*

*ਪਉਰਖ ਓਜ ਸਾਹਸ ਤਨ ਨਾਠਜੋ ਦੁਤ ਫੀਕੀ ਮੁਖ ਕੀ ਛਬ ਝਾਰੀ ॥*

*ਸੰਪਤ ਦੰਪਤ ਸਭ ਬਿਧਿ ਹੀਨੇ ਝੰਖਤ ਬੀਤਜੋ ਬਸੈ ਦੁਖਾਰੀ ॥*

---

[111] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 458.

*ਲੰਪਟ ਸੇ ਬਿਛਰਤ ਭੇ ਜਤ ਕਤ ਮਾਨ ਮਹਤ ਸਭ ਖੋਏ ਗਵਾਰੀ ॥੭॥* [112]

ਉਕਤ ਪ੍ਰਸੰਗ ਤੋਂ ਇਹ ਸਿਖਿਆ ਮਿਲਦੀ ਹੈ ਕਿ ਮਨੁਖ ਨੂੰ ਹੰਕਾਰ ਰਹਿਤ ਜੀਵਨ-ਸ਼ੈਲੀ ਧਾਰਨ ਕਰਨੀ ਚਾਹੀਦੀ ਹੈ। ਇਥੇ ਹੀ ਬਸ ਨਹੀਂ, ਗ੍ਰੰਥ-ਕਰਤਾ ਲਿਖਦਕ ਹੈ ਕਿ ਵਿਚਾਰਾਧੀਨ ਗ੍ਰੰਥ ਵਿਚ ਵਰਣਿਤ ਪ੍ਰਸੰਗ ਤਾਂ ਸ਼ੋਭਨੀਕ ਹਨ ਜੇਕਰ ਉਕਤ ਦੇ ਪੜ੍ਹਨ-ਸੁਣਨ ਨਾਲ ਪਰਮਾਤਮਾ ਦਾ ਨਾਮ ਹਿਰਦੇ ਵਿਚ ਬਸ ਜਾਵੇ ਕਿਉਂਕਿ ਪਰਮਾਤਮਾ ਦਾ ਨਾਮ, ਜਨਮ-ਜਨਮਾਂਤਰਾਂ ਦੇ ਪਾਪ ਦਾ ਨਾਸ਼ ਕਰਨਹਾਰ ਹੈ। ਗ੍ਰੰਥ-ਕਰਤਾ ਲਿਖਦਾ ਹੈ :

*ਸਾ ਪ੍ਰਸੰਗ ਇਤਿਹਾਸ ਸੋਹਾਵਨ ਜਾ ਮੈ ਨਾਮ ਹਰਿ ਗਾਯੋ ॥*

*ਅਘਕ੍ਰਿਤ ਪੁੰਜ ਦਹਤ ਬਹੁ ਜਨਮਨ ਜੋ ਜਨ ਰਿਦੈ ਬਸਾਯੋ ॥* [113]

ਇਸ ਤੋਂ ਉਪਰੰਤ ਨਾਮ ਜਪਣ ਦੀ ਪ੍ਰੇਰਨਾ ਕਰਦਿਆਂ ਨਾਮ ਦੀ ਮਹਿਮਾ ਨੂੰ ਬਿਆਨ ਕੀਤਾ ਗਿਆ ਹੈ। ਨਾਮ ਸਿਮਰਨ ਨਾਲ 'ਭਵ ਤਰਤ ਸੁਹੇਲਾ', 'ਨਹ ਹੋਤ ਦੋਹੇਲਾ', 'ਊਚ ਪਦ ਭੈਲਾ', 'ਸੰਤਨ ਸੰਗ ਮੇਲਾ', 'ਨੀਚ ਤੇ ਊਚਾ', 'ਨ੍ਰਿਧਨ ਧਨ ਪਹੂਚਾ', 'ਅਮਰਾਪਦ ਸੂਚਾ', 'ਸਰਬ ਥੋਕ', ਆਦਿ ਦੀ ਪ੍ਰਾਪਤੀ ਹੁੰਦੀ ਹੈ। ਨਾਮ ਨੂੰ ਸਮਸਤ ਕਾਇਨਾਤ ਦਾ ਆਧਾਰ ਦਸਦਿਆਂ ਇਸਦੀ ਮਹਿਮਾ ਦੀ ਅਕਥਤਾ ਨੂੰ ਇਉਂ ਬਿਆਨਿਆ ਗਿਆ ਹੈ :

*ਨਾਮ ਕੇ ਧਾਰੇ ਖੰਡ ਵਰਭੰਡਾ ॥ ਨਾਮ ਅਧਾਰ ਦੀਪ ਨਵਖੰਡਾ ॥*

*ਨਾਮ ਰਤੇ ਤੇ ਭਗਤ ਅਦੰਡਾ ॥ ਨਾਮ ਰਤੇ ਤੇ ਭਗਤ ਪ੍ਰਚੰਡਾ ॥੭॥*

*ਨਾਮ ਰੰਗ ਰਾਂਗੇ ਹਰਿ ਜਨਾ ॥ ਨਾਮ ਰੰਗ ਰਾਗੇ ਸੁਰ ਜਨਾ ॥*

*ਨਾਮ ਰੰਗ ਰਾਂਗੇ ਸੰਤ ਸਜਨਾ ॥ ਨਾਮ ਰੰਗ ਗੂੜੇ ਅਤਿ ਘਨਾ ॥੮॥*

*ਕਹ ਲਗ ਕਥੌਂ ਹਰਿ ਨਾਮ ਵਡਾਈ ॥ ਏਕ ਜੀਹ ਕਛੁ ਕਥਨੁ ਨ ਜਾਈ ॥*

*ਸੇਖ ਸਾਰਦਾ ਪਾਰ ਨ ਪਾਈ ॥ ਨੇਤਿ ਨੇਤਿ ਮੁਖ ਚਾਰ ਬਤਾਈ ॥੯॥*

*ਨਾਮ ਪ੍ਰਭਾਵੋ ਨਾਮੀ ਨਹਿ ਜਾਨਤ ॥ ਛਾਂਕ ਰਹੇ ਨਿਜ ਨਾਮ ਪ੍ਰਨਾਮਤ ॥*

*ਨਿਜ ਸਿਵਰੂਪ ਮਹਿ ਮਗਨਤ ਅਘਾਨਤ ॥ ਬੇਦ ਬਿਰੰਚ ਬਿਆਸ ਮੁਖ ਠਾਨਤ ॥੧੦॥*

---

[112] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 648.

[113] *ਉਹੀ,* ਪੰਨਾ 518.

*ਰਿਖ ਮੁਨ ਸਾਧ ਸੰਤ ਮੁਖ ਸੁਨਹੀ ॥ ਨਿਜ ਨਾਮਨ ਕੇ ਗੁਨ ਕਹ ਗੁਨਹੀ ॥*

*ਸਾਰਦ ਸੇਸ ਨਾਰਦ ਸਿਵ ਭਨਹੀ ॥ ਪਦਮਾ ਉਮਾ ਰਮਾ ਗੁਨ ਗਨਹੀ ॥੧੧॥*

*ਜੜ ਚਈਤਨ ਚਰ ਅਚਰਨ ਰਸਨਾ ॥ ਸਭ ਮੁਖ ਨਾਮ ਉਚਰਹੀ ਸੁਭ ਰਚਨਾ ॥*

*ਜੀਵ ਜੰਤ ਭਨਤ ਬਹੁ ਭਤਨਾ ॥ ਜਹ ਤਹ ਨਾਮ ਨਾਮੀ ਕੋ ਥਪਨਾ ॥੧੨॥*

*ਨਾਮੀ ਨਾਮ ਸੁਨਤ ਸਦ ਸੁਖੀ ॥ ਸਿਫਤ ਸਲਾਹਨ ਬਦਤ ਗੁਰ ਮੁਖੀ ॥*

*ਸੁਰ ਜਨ ਸੰਤ ਨਾਮ ਪ੍ਰਭ ਪੁਖੀ ॥ ਮੀਨ ਮ੍ਰਿਨਾਲ ਜਲ ਹੀ ਤੇ ਸੁਖੀ ॥੧੩॥*[114]

ਉਪਰੰਤ ਨਾਮ ਸਾਧਨਾ ਦੁਆਰਾ ਨਾਮੀ (ਪਰਮਾਤਮਾ) ਵਿਚ ਅਭੇਦ ਹੋਣ ਵਾਲੇ ਸਾਧਕ (ਸੰਤ) ਅਭੇਦਮਈ ਅਵਸਥਾ ਦਾ ਚਿਤ੍ਰਣ 'ਪੁਸਪ ਅਰੁ ਬਾਸ', 'ਬੀਜ ਬ੍ਰਿਛ', 'ਜਲ ਤਰੰਗ', ਆਦਿ ਰਾਹੀਂ ਇਸ ਤਰ੍ਹਾਂ ਗਿਆ ਹੈ :

*ਓਤਿ ਪੋਤ ਸੰਤ ਅਰ ਨਾਮੀ ॥ ਆਪ ਆਪ ਮੈ ਪਾਰਗਰਾਮੀ ॥*

*ਨਾਮੀ ਨਾਮ ਉਭਯ ਮਹਮਾਮੀ ॥ ਬਿੰਬ ਪ੍ਰਤਬਿੰਬ ਨ ਭੇਦ ਭ੍ਰਮਾਮੀ ॥੧੪॥*

*ਪੁਸਪ ਅਰੁ ਬਾਸ ਜੀਵ ਅਰੁ ਬ੍ਰਹਮਾ ॥ ਪ੍ਰਮਾਤਮ ਆਤਮ ਕੋ ਮਰਮਾ ॥*

*ਬੀਜ ਬ੍ਰਿਛ ਜਲ ਤਰੰਗ ਨ ਭਰਮਾ ॥ ਪੁਰਖੁਤਮ ਪੁਨ ਤਾ ਕਰ ਮਰਮਾ ॥੧੫॥*

*ਤੇ੪ ਤੇ ਭਿੰਨ ਨ ਜਗ ਜਗਦੀਸਾ ॥ ਨਾਮੀ ਨਾਮ ਏਕ ਹੀ ਗਨੀਸਾ ॥*

*ਨਾਮ ਮਹਾਤਮ ਅਕਹ ਅਲੀਖਾ ॥ ਗਜ ਮੁਖ ਸਾਰਸੂਤੀ ਨਹੀ ਪੇਖਾ ॥੧੬॥*

*ਮੋ ਮਤ ਅਲਪ ਸੁਲਪ ਮਤ ਹਉਰੀ ॥ ਨਾਮ ਅਥਾਹ ਸਿੰਧ ਅਤਿ ਗਉਰੀ ॥*

*ਨਾਮ ਅਕਥ ਕਛੁ ਕਥ ਨ ਸਕਉਰੀ ॥ ਨੇਤਿ ਨੇਤਿ ਸਭ ਕਥਤ ਥਕਉਰੀ ॥੧੭॥*[115]

ਵਿਚਾਰਾਧੀਨ ਗ੍ਰੰਥ ਵਿਚ ਸੁਰਾਂ ਦਾ ਅਸੁਰਾਂ ਨਾਲ ਤੇ ਦੇਵੀ ਦਾ ਅਸੁਰਾਂ ਨਾਲ ਯੁਧ-ਚਿਤ੍ਰਣ ਤੋਂ ਇਲਾਵਾ ਸਰਬਲੋਹ ਅਤੇ ਬ੍ਰਿਜਨਾਦ ਦਾ ਯੁਧ-ਪ੍ਰਸੰਗ ਵੀ ਹੈ। ਸਰਬਲੋਹ, ਬਿਬੇਕ ਅਤੇ ਬ੍ਰਿਜਨਾਦ, ਅਬਿਬੇਕ ਦਾ ਪ੍ਰਤੀਕ ਹੈ। ਇਸ ਸੰਬੰਧੀ *ਸ੍ਰੀ ਸਰਬਲੋਹ ਗ੍ਰੰਥ* ਵਿਚ, ਇਸ ਤਰ੍ਹਾਂ ਦਰਜ ਹੈ :

---

[114] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 518.

[115] *ਉਹੀ,* ਪੰਨਾ 520.

*ਯਾ ਪ੍ਰਸੰਗ ਤੇ ਅਵਰ ਪ੍ਰਸੰਗਨ ਭਾਖੋ ਤੂ ਬਲ ਸਮਰ ਖਰੀ ॥*

*ਗਿਆਨ ਬਿਗਿਆਨ ਬਿਬੇਕ ਅਬਿਬੇਕ ਭਯੋ ਸੰਗ੍ਰਾਮ ਯਾ ਬਿਧ ਬਿਗਰੀ ॥*

*ਪੁੰਨੀਆ ॥ ਨ੍ਰਿਪ ਬਿਬੇਕ ਅਬਿਬੇਕ ਸੇਨਾਨੀ ਸੁਭਟ ਪ੍ਰਧਾਨ ਮੰਤ੍ਰੀ ਧੁਜਨੀ ॥*

*ਤਾ ਕੋ ਨਾਮ ਬਰਗ ਅਰੁ ਆਯੁਧ ਭੂਸਨ ਬਸਨ ਪ੍ਰਿਥਕ ਬਰਨੀ ॥*

*ਏ ਦੋ ਬਲੀ ਅਜੈ ਜਗ ਜਨੀਅਤ ਤਾਹ ਲੁਝਾਵਤ ਅਗਮ ਧਨੀ ॥*

*ਸ੍ਰੀ ਸ੍ਰਬਲੋਹ ਬਿਬੇਕ ਸਰ ਸਾਂਧਿਓ ਬ੍ਰਿਜਨਾਦ ਅਬਿਬੇਕ ਗਨੀ ॥੫॥* [116]

ਬਿਬੇਕ ਅਤੇ ਅਬਿਬੇਕ ਦਾ ਯੁਧ ਮੁਢ ਕਦੀਮ ਤੋਂ ਚਲਿਆ ਆ ਰਿਹਾ ਹੈ। ਯੁਧ-ਬਿਰਤਾਂਤ ਤਾਂ ਪਰਮਾਤਮਾ ਦਾ ਇਕ ਚੋਜ-ਤਮਾਸ਼ਾ ਹੈ :

*ਤਾ ਤੇ ਜੁਮਲਾ ਸਮਰ ਬਿਬੇਕਾ ॥ ਤਾਸ ਰਿਪ ਚਮੂੰ ਯੁਧ ਅਬਿਬੇਕਾ ॥*

*ਮਚਾ ਘੋਰ ਅਸਤ੍ਰਓ ਸੰਗ੍ਰਾਮਾ ॥ ਮੰਡੇ ਯੁਧ ਜੁਝਾਰ ਰਣ ਗ੍ਰਾਮਾ ॥*

*ਇਨਕੇ ਰਾੜ ਕਰ ਜਗ ਉਰਝਾਨਾ ॥*

*ਬਿਬੇਕ ਅਬਿਬੇਕ ਕੋ ਬੈਰ ਚਿਰਾਨਾ ॥੧੫॥* [117]

*ਨ ਕੋਊ ਕਾਹੂ ਮਾਰੈ ਮਰੈ ਕਉਨ ਮੂਆ॥*

*ਰਚਿਓ ਚਰਿਤ੍ਰ ਪ੍ਰਬਲ ਏਕ ਤੇ ਬਹੁਤ ਹੂਆ॥*[118]

ਨੇਕੀ-ਬਦੀ, ਬਿਬੇਕ-ਅਬਿਬੇਕ ਦਾ ਘੋਲ ਮੁਢ ਤੋਂ ਹੀ ਚਲਦਾ ਆ ਰਿਹਾ ਹੈ। ਵਿਚਾਰਾਧੀਨ ਗ੍ਰੰਥ ਵਿਚ, ਉਪਰ ਦਸੇ ਅਨੁਸਾਰ, ਸਰਬਲੋਹ ਬਿਬੇਕ ਦਾ ਅਤੇ ਬ੍ਰਿਜਨਾਦ ਅਬਿਬੇਕ ਦਾ ਲਖਾਇਕ ਹੈ। ਦੋਵੇਂ ਹੀ ਪ੍ਰਚੰਡ ਬਲਵਾਨ ਵੀਰ ਹਨ। ਬਿਬੇਕ ਕੋਲ ਸਦਗੁਣਾਂ[119]

---

[116] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 552.

[117] *ਉਹੀ,* ਪੰਨਾ 586.

[118] *ਉਹੀ,* ਪੰਨਾ 356.

[119] *ਛਤ੍ਰ ਬ੍ਰਿਤ ਸੁ ਬ੍ਰਿਤ ਬ੍ਰਿਤਨ ਦਾਨ ਮਾਨਨ ਛੀਲ ॥ ਦਇਆ ਧਰਮ ਆਚਾਰ ਨੇਮਨ ਬਿਗਯਾਨ ਸੁਕ੍ਰਿਤ ਸੁਨੀਤ ਕੀਲ ॥*
*ਉਹੀ, ਪੰਨਾ 584.*

ਦੀ ਫ਼ੌਜ ਹੈ ਅਤੇ ਅਬਿਬੇਕ ਕੋਲ ਅਵਗੁਣਾਂ[120] ਦੀ ਸੈਨਾ ਹੈ। ਸ੍ਰੀ ਸਰਬਲੋਹ ਦੁਆਰਾ 'ਸੰਤ ਸੁਖ ਕਾਰਣੇ' ਯੁਧ ਦੀ ਪ੍ਰੇਰਨਾ ਕੀਤੀ ਹੈ। ਗ੍ਰੰਥ-ਕਰਤਾ ਲਿਖਦਾ ਹੈ:

*ਤੇ ਦੋਊ ਵੀਰ ਪ੍ਰਚੰਡ ਪ੍ਰਧਾਨ ਹੈ ॥*

*ਤੇ ਰਣ ਜੁਟੇ ਆਏ ਪਰਮ ਬਲਵਾਨ ਹੈ ॥*

*ਸਾਤਕ ਬਿਬੇਕ ਪ੍ਰਭ ਅਨੁਗ ਬੁਧਵਾਨ ਹੈ॥*

*ਅਬਿਬੇਕ ਅਸੁਰ ਪ੍ਰਕ੍ਰਿਤ ਬਿਮਤ ਜਾਤਧਾਨ ਹੈ ॥੧॥*

*ਝਝੋਟੀ ॥ ਤੇਤਾਲਾ ॥ ਧੁਰਪਦ ॥ ਸਮ ਦੁਹੁਨ ਦੁਹੁਨ ਰਣ ਕਾਰਣੇ ॥*

*ਬਿਬੇਕ ਅਬਿਬੇਕ ਸੁਮਹਾਏ ਮਰਣ ਅਰੁ ਮਾਰਣੇ ॥*

*ਜੁਟੇ ਸਮਰ ਸੰਬੂਹ ਬੈਰ ਰਿਦ ਧਾਰਣੇ ॥*

*ਪ੍ਰੇਰੇ ਸ੍ਰੀ ਸਰਬਲੋਹ ਸੰਤ ਸੁਖ ਕਾਰਣੇ ॥੨॥* [121]

ਉਕਤ ਪ੍ਰਸੰਗ ਤੋਂ ਇਹ ਪ੍ਰੇਰਨਾ ਮਿਲਦੀ ਹੈ ਕਿ ਮਨੁਖ ਨੂੰ ਅਵਗੁਣਾਂ ਦਾ ਤਿਆਗ ਕਰਕੇ ਸਦਗੁਣ ਧਾਰਨ ਕਰਨੇ ਚਾਹੀਦੇ ਹਨ। ਮਨੁਖ ਕਾਮ, ਕ੍ਰੋਧ, ਲੋਭ , ਮੋਹ, ਹੰਕਾਰ, ਆਦਿ ਵਿਕਾਰਾਂ ਵਿਚ ਗਲਤਾਨ ਹੋ ਕੇ ਮਨੁਖਾ ਜਨਮ ਬਿਰਥਾ ਗੁਆ ਲੈਂਦਾ ਹੈ ਅਤੇ ਆਪਣੀਆਂ ਨਕਾਰਾਤਮਕ ਵਾਸਨਾਵਾਂ ਕਾਰਨ ਆਵਾਗਵਨ ਦੇ ਚਕਰ ਵਿਚ ਪਿਆ ਰਹਿੰਦਾ ਹੈ। ਇਸ ਲਈ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਚੰਗੀ ਵਾਸਨਾ (ਨਾਮ, ਆਦਿ ) ਧਾਰਨ ਕਰਨ ਅਤੇ ਮਾੜੀ ਵਾਸਨਾ (ਕਾਮ, ਹੰਕਾਰ, ਆਦਿ) ਤਿਆਗਣ ਦੀ ਪ੍ਰੇਰਨਾ ਕੀਤੀ ਗਈ ਹੈ ਕਿਉਂਕਿ ਮਨੁਖ ਦੇ ਚੰਗੇ-ਮੰਦੇ ਫਲ, ਦੁਖ-ਸੁਖ, ਉਕਤ ਵਾਸਨਾਵਾਂ 'ਤੇ ਹੀ ਨਿਰਭਰ ਕਰਦੇ ਹਨ। ਗ੍ਰੰਥ-ਕਰਤਾ ਲਿਖਦਾ ਹੈ :

*ਦੇਵ ਅਦੇਵ ਜੇਤੇ ਜਗ ਅੰਤਰ ਬਾਸਨਾ ਕਰ ਸਭ ਦੇਹ ਕੋ ਧਾਰੈ ॥*

*ਜੈਸੋ ਈ ਜੈਸੀ ਭਾਵਨਾ ਹੋਤ ਹੈ ਤੈਸੋ ਈ ਤੈਸੋ ਕ੍ਰਮ ਬਿਚਾਰੈ ॥*

*ਬਾਸਨਾ ਹੀ ਸ੍ਵਰਗ ਲੋਕ ਦਿਖਾਵਤ ਬਾਸਨਾ ਹੀ ਲੈ ਨਰਕਹ ਡਾਰੈ ॥*

---

[120] *ਹਿੰਸਾ ਕੁਮਤ ਚੋਰੀ ਅਲਜਜਾ ਬਿਭਚਾਰ ਦਾਰਿਦ੍ਰ ਸ੍ਵਾਮਿਘਾਤ ॥ ਕ੍ਰਿਤਘਨਿ ਮਿਤ੍ਰ ਦ੍ਰੋਹੀ ਰਾਜ ਦੋਖ ਈਰਖਾ ਉਚਾਟਨ ਘਾਤ ॥ ਬਸਿਕਰਨ ਆਪਦਾ ਬਿਓਗ ਕਪਟ ਅਨਾਸਊਚ ਖੇਦ ਕੁਕ੍ਰਿਪਾ ਗਿਲਾਨ ਹਾਤ ॥*

*ਦੁਵਾਬਿੰਸ ਭਟ ਸਰ ਅਵਰ ਪਠਿਸਿ ਅਬਿਬੇਕ ਭਟ ਜੋਧਾ ਖਿਆਤ ॥੬॥* *ਸ੍ਰੀ ਸਰਬਲੋਹ ਗ੍ਰੰਥ*, ਪੰਨਾ 580.

[121] *ਉਹੀ*, ਪੰਨਾ 586.

*ਬਾਸਨਾ ਹੀ ਸੁਰ ਦੇਹ ਕੋ ਧਾਰਤ ਬਾਸਨਾ ਹੀ ਬਪ ਰਾਛਸੀ ਧਾਰੈ ॥3॥* [122]

ਉਪਰੋਕਤ ਤੋਂ ਇਲਾਵਾ *ਸ੍ਰੀ ਸਰਬਲੋਹ ਗ੍ਰੰਥ* ਕਈ ਹੋਰ ਪਖਾਂ ਤੋਂ ਮਹਤਵਪੂਰਨ ਗ੍ਰੰਥ ਹੈ। ਇਸਨੂੰ ਨਿਮਨਲਿਖਤ ਦ੍ਰਿਸ਼ਟੀਕੋਣਾਂ ਤੋਂ ਵੀ ਵਿਚਾਰਿਆ ਜਾ ਸਕਦਾ ਹੈ :

ਸਾਹਿਤਕ ਦ੍ਰਿਸ਼ਟੀਕੋਣ ਤੋਂ *ਸ੍ਰੀ ਸਰਬਲੋਹ ਗ੍ਰੰਥ* ਰਾਗਾਂ, ਛੰਦਾਂ ਤੇ ਅਲੰਕਾਰਾਂ, ਆਦਿ ਕਾਵਿ ਨਿਯਮਾਂ ਵਿਚ ਪਰੋਈ ਹੋਈ ਬਾ-ਕਮਾਲ ਬੀਰ ਰਸੀ ਰਚਨਾ ਹੈ। ਅਸਲ ਵਿਚ ਇਹ ਦਸਮ ਗ੍ਰੰਥ ਦੀਆਂ ਨਿਕਟ ਸਮਕਾਲੀ ਰਚਨਾਵਾਂ ਵਿਚੋਂ ਸਭ ਤੋਂ ਵਡਆਕਾਰੀ ਅਮੀਰ ਸਾਹਿਤਕ ਗ੍ਰੰਥ ਹੈ।

ਇਕ ਦ੍ਰਿਸ਼ਟੀਕੋਣ ਇਹ ਪੌਰਾਣਿਕ ਇਨਸਾਈਕਲੋਪੀਡੀਆ ਹੈ ਕਿਉਂਕਿ ਇਸ ਵਿਚ ਪੌਰਾਣਿਕ ਪਾਤਰਾਂ ਤੇ ਹਵਾਲਿਆਂ ਦੀ ਭਰਮਾਰ ਹੈ।

ਇਕ ਦ੍ਰਿਸ਼ਟੀਕੋਣ ਤੋਂ ਇਸ ਗ੍ਰੰਥ ਨੂੰ ਖੇਤਰੀ ਭਾਸ਼ਾਵਾਂ ਦਾ ਸ਼ਬਦ-ਕੋਸ਼ ਕਿਹਾ ਜਾ ਸਕਦਾ ਹੈ। ਇਸ ਕਥਨ ਦੀ ਪੁਸ਼ਟੀ ਲਈ ਅਸੀਂ ਵਿਚਾਰਾਧੀਨ ਗ੍ਰੰਥ ਦੀਆਂ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

*ਦੇਸ ਦੇਸ ਕੋ ਭਾਖਾ ਯਾ ਮੈ ॥*

*ਏਹੋ ਸਾਵਧਾਨ ਪ੍ਰਾਨ ਅਰਥ ਗ੍ਰਾਮੈ ॥੧੭॥* [123]

ਇਸ ਗ੍ਰੰਥ ਦਾ ਮਹਤਵ ਇਸ ਪਖ ਤੋਂ ਵੀ ਹੈ ਕਿ ਇਹ ਇਕ ਮਹਤਵਪੂਰਨ ਇਤਿਹਾਸਕ ਸਰੋਤ ਗ੍ਰੰਥ ਹੈ ਜਿਸ ਵਿਚ ਸਿੱਖ ਇਤਿਹਾਸ ਦੀਆਂ ਅਹਿਮ ਘਟਨਾਵਾਂ ਬਾਰੇ ਵਿਵਰਣ ਮਿਲਦਾ ਹੈ।

---

[122] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 450.

[123] *ਉਹੀ,* ਪੰਨਾ 710.

## 6. ਸ੍ਰੀ ਸਰਬਲੋਹ ਗ੍ਰੰਥ ਦਾ ਧਾਰਮਿਕ ਤੇ ਇਤਿਹਾਸਕ ਮਹਤਵ

*ਸ੍ਰੀ ਸਰਬਲੋਹ ਗ੍ਰੰਥ* ਵਡ-ਆਕਾਰੀ ਛੰਦ-ਬਧ ਰਚਨਾ ਹੈ ਜਿਸਨੂੰ ਪੰਜ ਅਧਿਆਇਆਂ ਵਿਚ ਵੰਡਿਆ ਗਿਆ ਹੈ। ਇਸ ਗ੍ਰੰਥ ਵਿਚ ਬੀਰ ਰਸ ਦੀ ਪ੍ਰਧਾਨਤਾ ਹੈ। ਸਰਬਲੋਹ ਅਵਤਾਰ ਤੇ ਬ੍ਰਿਜਨਾਦ ਦੇ ਯੁਧ-ਬਿਰਤਾਂਤ ਰਾਹੀਂ ਨੇਕੀ ਤੇ ਬਦੀ ਦਾ ਟਾਕਰਾ ਅਤੇ ਅੰਤ ਵਿਚ ਨੇਕੀ ਦੀ ਜਿੱਤ ਦਰਸਾਈ ਗਈ ਹੈ। ਇਸ ਤਰ੍ਹਾਂ ਇਹ ਗ੍ਰੰਥ ਸਿੱਖ ਮਾਨਸਿਕਤਾ ਨੂੰ ਬਦੀ ਦੇ ਵਿਰੋਧ ਵਿਚ ਹਥਿਆਰਬੰਦ ਸੰਘਰਸ਼ ਕਰਨ ਲਈ ਪ੍ਰੇਰਿਤ ਤੇ ਉਤਸ਼ਾਹਿਤ ਕਰਨ ਵਾਲਾ ਇਕ ਮਹਤਵਪੂਰਨ ਸਰੋਤ ਹੈ।

ਇਸ ਗ੍ਰੰਥ ਵਿਚ ਧਾਰਮਿਕ ਪੱਖ ਦੇ ਨਾਲ-ਨਾਲ ਇਤਿਹਾਸਕ ਤੇ ਸਾਹਿਤਕ ਪੱਖ ਤੋਂ ਵੀ ਮਹਤਵਪੂਰਨ ਖੋਜ-ਸਮਗਰੀ ਉਪਲਬਧ ਹੈ। ਇਸ ਵਿਚ ਨਿਮਨਲਿਖਤ ਹਵਾਲੇ ਪ੍ਰਮੁਖ ਤੌਰ ’ਤੇ ਮਿਲਦੇ ਹਨ :

### 6.1. ਗੁਰੂ ਗ੍ਰੰਥ ਤੇ ਗੁਰੂ ਪੰਥ

ਗੁਰੂ ਗ੍ਰੰਥ ਸਾਹਿਬ, ਸਰਬਸਾਂਝੀ ਮਨੁੱਖਤਾ ਦੇ ਗੁਰੂ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਸਾਹਿਬ ਦੇ ਸਥਾਨ ’ਤੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਪ੍ਰਦਾਨ ਕੀਤੀ ਸੀ ਅਤੇ ਇਸਦੇ ਨਾਲ ਇਹ ਵੀ ਆਦੇਸ਼ ਕੀਤਾ ਸੀ ਕਿ ਪੰਜ ਸਿੰਘਾਂ ਦੇ ਰੂਪ ਵਿਚ ਖ਼ਾਲਸਾ, ਗੁਰੂ ਗ੍ਰੰਥ ਸਾਹਿਬ ਤੋਂ ਅਗਵਾਈ ਲੈ ਕੇ ਦੁਨਿਆਵੀ ਤੇ ਅਧਿਆਤਮਕ ਕਾਰਜ ਕਰੇਗਾ। ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਪੰਥ ਨੂੰ ਸਾਂਝੇ ਤੌਰ ’ਤੇ ਕਾਰਜ ਕਰਨ ਦਾ ਜਿਹੜਾ ਆਦੇਸ਼ ਗੁਰੂ ਸਾਹਿਬ ਨੇ ਦਿੱਤਾ ਸੀ, ਉਸਦੀ ਝਲਕ ਵਿਚਾਰਾਧੀਨ ਗ੍ਰੰਥ ਵਿਚੋਂ ਇਸ ਤਰ੍ਹਾਂ ਮਿਲਦੀ ਹੈ :

*ਆਪਨਪੌ ਸ੍ਰੀ ਖਾਲਸਹਿ ਦੀਨਾ ਦੁਤੀਯ ਰੂਪ ਸਤਿਗੁਰੂ ਗ੍ਰੰਥਾ॥*
*ਬੋਲਨ ਸਤਿਗੁਰ ਸਬਦ ਸੰਭਾਖਨ ਨਾਮ ਗੋਬਿੰਦ ਕੀਰਤਨ ਸੰਥਾ॥*
*ਪਾਵਨ ਪੰਥ ਖਾਲਸਾ ਪ੍ਰਗਟਯੋ ਚਾਰ ਬਰਨ ਆਸ੍ਰਮ ਸੁਭ ਪੰਥਾ॥*
*ਇਨ ਕੇ ਦਰਸ ਸਤਿਗੁਰ ਕੋ ਦਰਸਨ ਬੋਲਨ ਗੁਰੂ ਸਬਦ ਗੁਰ ਗ੍ਰੰਥਾ॥*
*ਦਵਾਦਸ ਰੂਪ ਸਤਿਗੁਰ ਏ ਕਹੀਅਤ ਦਵਾਦਸ ਭਾਨ ਪ੍ਰਗਟ ਹਰਿ ਸੰਤਾ॥*

*ਪ੍ਰਤਖ ਕਲਾ ਪਾਰਬ੍ਰਹਮ ਧਣੀਛੈ ਗ੍ਰੰਥ ਪੰਥ ਖਾਲਸ ਵਰਤੰਤਾ॥*[124]

ਉਕਤ ਪੰਕਤੀਆਂ ਵਿੱਚ ਗ੍ਰੰਥ ਕਰਤਾ ਦਸ ਗੁਰੂ ਸਾਹਿਬਾਨ, ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ ਨੂੰ 'ਦਵਾਦਸ ਰੂਪ ਸਤਿਗੁਰ' ਕਹਿੰਦਾ ਹੈ। ਉਹ, ਪਾਰਬ੍ਰਹਮ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਵਿੱਚ ਪ੍ਰਤਖ ਰੂਪ ਵਿੱਚ ਵਰਤਦਾ/ਵਿਚਰਦਾ ਮਹਿਸੂਸ ਕਰਦਾ ਹੈ।

### 6.2. ਗੁਰ-ਜੋਤਿ

ਗੁਰੂ ਗ੍ਰੰਥ ਸਾਹਿਬ ਵਿੱਚ, ਗੁਰੂ ਦਾ ਸਿਧਾਂਤ ਦੋ ਰੂਪਾਂ ਵਿੱਚ ਮਿਲਦਾ ਹੈ : ਗੁਰੂ ਇੱਕ ਸੰਕਲਪ ਵਜੋਂ ਅਤੇ ਗੁਰੂ ਇੱਕ ਸੰਸਥਾ ਵਜੋਂ। ਸੰਕਲਪ ਵਜੋਂ, ਇਸ ਵਿੱਚ ਗੁਰੂ ਦੀ ਲੋੜ, ਮਹਿਮਾ, ਆਦਿ ਦਰਸਾਈ ਗਈ ਹੈ ਅਤੇ ਸੰਸਥਾ ਵਜੋਂ ਗੁਰੂ ਨਾਨਕ ਦੇਵ ਜੀ ਦਾ, ਪਰਮਾਤਮਾ ਦੀ 'ਜੋਤਿ ਰੂਪ' ਵਿੱਚ ਆਉਣਾ, ਆਦਿ; ਜਿਸਦਾ ਜ਼ਿਕਰ 'ਰਾਇ ਬਲਵੰਡ ਤੇ ਸਤੈ ਡੂਮਿ' ਨੇ ਆਪਣੀ ਵਾਰ ਵਿੱਚ ਇਉਂ ਕੀਤਾ ਹੈ :

*ਜੋਤਿ ਓਹਾ ਜੁਗਤਿ ਸਾਇ ਸਹ ਕਾਇਆ ਫੇਰਿ ਪਲਟੀਐ॥*[125]

ਭਟ ਕਲਸਹਾਰ ਨੇ ਗੁਰੂ ਨਾਨਕ ਦੇਵ ਜੀ ਨੂੰ 'ਜੋਤਿ ਰੂਪ ਹਰਿ ਆਪ' ਬਿਆਨ ਕੀਤਾ ਹੈ।[126] *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ ਵੀ ਇਹੀ ਦਰਸਾਉਂਦਾ ਹੈ :

*ਸ੍ਰੀ ਗੁਰ ਨਾਨਕ ਆਪ ਪਰਮੇਸ੍ਵਰ ਅਉਤਾਰ ਲਯੋ ਸੁਭ ਬੰਸ ਪ੍ਰਧਾਨਾ॥*[127]

*ਦਸਕ ਰੂਪ ਧਰ ਆਪ ਪ੍ਰਮੇਸ੍ਵਰ ਰਾਜ ਜੋਗ ਹਰਿ ਭਗਤ ਕਮਾਏ ॥੨॥*[128]

ਗ੍ਰੰਥ-ਕਰਤਾ, ਹੋਰਨਾਂ ਸਿੱਖ ਸਰੋਤ ਗ੍ਰੰਥਾਂ ਵਾਂਗ 'ਦਸ ਗੁਰੂ-ਇਕ ਜੋਤਿ' ਸੰਬੰਧੀ ਇਉਂ ਬਿਆਨ ਕਰਦਾ ਹੈ :

*ਕਰਨਧਾਰ ਸਦ ਗੁਰ ਮਮ ਕਹੀਅਤਿ ਗੁਰ ਨਾਨਕ ਗੁਰ ਅੰਗਦ ਧਾਰੇ ॥*

*ਗੁਰ ਅਮਰਦਾਸ ਪੂਰੋ ਪੁਰਸ਼ੋਤਮ ਸਤਿਸੰਗਤਿ ਗੁਰ ਪਾਰ ਉਤਾਰੇ ॥*

*ਸ੍ਰੀ ਰਾਮਦਾਸ ਗੁਰ ਅਚਲ ਅਮਰ ਨਿਤਯ ਸੁਧਾ ਸਰੋਵਰ ਰੂਪ ਸੁਧਾਰੇ ॥*

---

[124] *ਸ੍ਰੀ ਸਰਬਲੋਹ ਗ੍ਰੰਥ*, ਪੰਨੇ 550-52.

[125] *ਗੁਰੂ ਗ੍ਰੰਥ ਸਾਹਿਬ*, ਪੰਨਾ 966.

[126] *ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਯਉ॥ ਉਹੀ*, ਪੰਨਾ 1408.

[127] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 548.

[128] *ਉਹੀ*, ਪੰਨਾ 550.

*ਗੁਰ ਅਰਜਨ ਸਬਦ ਜਹਾਜ ਗੁਰੂ ਪਦ ਪੰਕਜ ਦੈ ਸਭ ਸ੍ਰਿਸਟਿ ਉਧਾਰੇ ॥*

*ਹਰਗੋਬਿੰਦ ਹਰਰਾਇ ਗੁਰੂ ਹਰਿਕ੍ਰਿਸਨ ਨਿਰੰਜਨ ਅਪਰ ਅਪਾਰੇ ॥੨॥*

*ਸ੍ਰੀ ਗੁਰ ਤੇਗ ਬਹਾਦਰ ਪੁੰਨ ਸਰੂਪਾ ਸਤਿ ਸਿਵ ਰੂਪ ਅਖੰਡ ਅਜੈ ॥*

*ਜੁਗ ਜੁਤ ਤਾਰ ਲੀਓ ਤ੍ਰਈਲੋਕੀ ਅਸੁਰ ਛਲੈ ਪ੍ਰਭ ਨਿਤਯ ਅਬੈ ॥*

*ਭਯੋ ਨਿਸਤਾਰ ਤ੍ਰਾਸ ਅਸੁਰਨ ਤੇ ਭਾਰ ਲੀਓ ਗੁਰ ਜਗਤ ਸਭੈ ॥*

*ਸਾਹ ਗੋਬਿੰਦ ਫਤਹ ਸਤਿਗੁਰ ਕੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ*

*ਸੁਚ ਮੰਤ ਅਖਛੈ ॥੩॥* [129]

ਉਕਤ ਪੰਕਤੀਆਂ ਤੋਂ ਸਪਸ਼ਟ ਹੈ ਕਿ ਗ੍ਰੰਥ ਦਾ ਕਰਤਾ, 'ਗੁਰੂ' ਤੇ 'ਪਰਮੇਸਰ' ਨੂੰ 'ਇਕ' ਰੂਪ ਪਛਾਣਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਇਸ ਤਰ੍ਹਾਂ ਉਲੇਖ ਹੈ :

*ਗੁਰ ਗੋਬਿੰਦ ਏਕ ਕਰਿ ਜਾਨੇ ॥ ਏਕ ਜੋਤ ਦੁਇ ਰੂਪ ਬਖਾਨੇ ॥*

*ਹਰਿ ਗੁਰ ਨਾਮ ਸਾਰ ਰਤਨ ਪਦਾਰਥ ॥ ਉਚਰਤ ਨਾਮ ਜੀਅ ਕਿਰਤਾਰਥ॥੫॥*

*ਸਤਿਗੁਰ ਸਰਨ ਜੀਵ ਜਦ ਆਵੈ ॥ ਆਵਾਗਉਨ ਕੋ ਤ੍ਰਾਸ ਮਿਟਾਵੈ ॥*[130]

### 6.3. ਗੁਰ-ਵੰਸ਼ਾਵਲੀ

ਵਿਚਾਰਾਧੀਨ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਦੀ ਵੰਸ਼ ਬਾਰੇ ਜਾਣਕਾਰੀ ਮਿਲਦੀ ਹੈ। ਗੁਰਮਤਿ ਵਿਚ, ਜਾਤਿ, ਵਰਨ, ਕੁਲ, ਆਦਿ ਨਾਲੋਂ ਮਨੁੱਖ ਦੇ ਸੁਭ ਕਰਮਾਂ ਕਰਕੇ ਮਹਾਨ ਹੋਣ ਬਾਰੇ ਲਿਖਿਆ ਹੈ। ਗ੍ਰੰਥ-ਕਰਤਾ ਅਨੁਸਾਰ, ਗੁਰੂ ਸਾਹਿਬਾਨ ਨੇ ਮਨੁੱਖੀ ਜਾਮੇ ਵਿਚ ਗੁਰਮਤਿ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ, ਮਨੁੱਖਤਾ ਦੀ ਭਲਾਈ ਲਈ ਕਾਰਜ ਕੀਤੇ ਜਿਸ ਕਾਰਨ ਉਨ੍ਹਾਂ ਦੀ ਸੰਸਾਰ ਵਿਚ ਮਹਿਮਾ ਹੋਈ। ਇਸ ਤਰ੍ਹਾਂ *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ ਵੀ ਭੱਟਾਂ ਵਾਂਗ ਉਸ ਕੁਲ ਨੂੰ ਵੀ ਧੰਨ ਮੰਨਦਾ ਹੈ ਜਿਸ ਵਿਚ ਗੁਰੂ ਸਾਹਿਬਾਨ ਦਾ ਪ੍ਰਗਟੇ ਹਨ। ਉਹ ਲਿਖਦਾ ਹੈ :

*ਚਤੁਰ ਬੰਸ ਸਤਿਗੁਰ ਕੋ ਨੀਕਾ ॥ ਸੁਭ ਬੰਸ ਬਰਨਤ ਜਸ ਟੀਕਾ ॥*

*ਬੇਦੀ ਤ੍ਰੇਹਨ ਭਲੇ ਸੋਢੀ ਭਨ ॥ ਚਤੁਰਬੰਸ ਗੁਰ ਬੰਸ ਸਿਰੋਮਨ ॥੪॥...*

---

[129] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 546.

[130] *ਉਹੀ,* ਪੰਨਾ 544.

*ਚਾਰ ਬੰਸ ਸੁਭ ਬੰਸ ਜਗ ਪਾਵਨ ॥ ਉਚਰਤ ਚਾਰਓ ਬੰਸ ਗੁਰ ਪਾਵਨ ॥੧੦॥*

*ਆਪ ਤਰਤ ਅਰੁ ਕੁਲੀ ਤਰਾਵਤ ॥ ਕਥਤ ਸੁਨਤ ਸਭਿ ਮੁਕਤਿ ਕਰਾਵਤ ॥*

*ਨਾਮ ਬੰਸ ਸਤਿਗੁਰ ਕੋ ਬਰਨਤ ॥ ਬੰਦਤ ਤ੍ਰੈਲੋਕ ਚਰਾਚਰ ਪ੍ਰਨਵਤ ॥੧੧॥*[131]

### 6.4. 'ਵਾਹਿਗੁਰੂ' ਗੁਰਮੰਤਰ

ਗੁਰਮਤਿ ਵਿਚ, 'ਵਾਹਿਗੁਰੂ' ਗੁਰਮੰਤਰ ਦਾ ਜਾਪ ਕੀਤਾ ਜਾਂਦਾ ਹੈ, ਇਸ ਸੰਬੰਧੀ ਭਾਈ ਗੁਰਦਾਸ ਜੀ ਇਸ ਤਰ੍ਹਾਂ ਲਿਖਦੇ ਹਨ :

*ਵਾਹਿਗੁਰੂ ਗੁਰਮੰਤਰ ਹੈ ਜਪਿ ਹਉਮੈ ਖੋਈ॥* [132]

ਭਾਈ ਗੁਰਦਾਸ ਜੀ ਨੇ 'ਵਾਹਿਗੁਰੂ' ਗੁਰਮੰਤਰ ਨੂੰ ਚਾਰ ਅਖਰਾਂ ਵ+ਹਿ+ਗੁ+ਰੂ ਦਾ ਸਮੁੱਚ ਦੱਸਦਿਆਂ ਚਾਰੇ ਅਖਰਾਂ ਨੂੰ ਚਾਰ ਜੁਗਾਂ ਦੇ ਅਵਤਾਰਾਂ ਨਾਲ ਸੰਬੰਧਿਤ ਕੀਤਾ ਹੈ। ਉਹ, 'ਵ' ਅਖਰ ਤੋਂ ਸਤਿਜੁਗ ਦੇ ਵਿਸ਼ਣੂ ਅਵਤਾਰ, 'ਹ' ਅਖਰ ਤੋਂ ਦੁਆਪੁਰ ਜੁਗ ਦੇ 'ਹਰਿ ਕ੍ਰਿਸ਼ਨ' ਅਵਤਾਰ, 'ਰ' ਅਖਰ ਤੋਂ ਤ੍ਰੇਤਾ ਜੁਗ ਦਾ ਰਾਮ ਅਵਤਾਰ ਅਤੇ 'ਗ' ਅਖਰ ਤੋਂ ਕਲਿਜੁਗ ਵਿੱਚ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਹੋਣ ਦਾ ਬੋਧ ਕਰਉਂਦੇ ਹਨ। ਉਨ੍ਹਾਂ ਨੇ ਪੌਰਾਣਿਕ ਸ਼ੈਲੀ ਦਾ ਪ੍ਰਯੋਗ ਕਰਦਿਆਂ ਕਲਿਜੁਗ ਵਿੱਚ ਗੁਰੂ ਨਾਨਕ ਦੇਵ ਜੀ ਨੂੰ ਪਰਮਾਤਮਾ ਦੇ ਰੂਪ ਵਜੋਂ ਦਰਸਾਉਂਦਿਆਂ 'ਵਾਹਿਗੁਰੂ' ਦਾ ਸਰਬਕਾਲ ਵਿਆਪਕ ਹੋਣਾ ਦ੍ਰਿੜ੍ਹਾਇਆ ਹੈ।[133] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਵੀ ਉਕਤ ਭਾਵਨਾ ਦ੍ਰਿਸ਼ਟੀਗੋਚਰ ਹੁੰਦੀ ਹੈ :

*ਵਹਿਗੁਰੂ ਪਦ ਅਖਛ੍ਰ ਚਾਰ ॥ ਚਾਰ ਜੁਗ ਕੋ ਜਾਪੁ ਨਿਰਧਾਰ ॥*

*ਕ੍ਰਿਤ ਤ੍ਰੇਤਾ ਦ੍ਵਾਪਰ ਕਲਿ ਜਾਨ ॥ ਵਾਵਾ ਹਾਹਾ ਗਗਾ ਠਾਨ ॥੧॥*

---

131 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 546.

132 *ਵਾਰਾਂ ਭਾਈ ਗੁਰਦਾਸ,* ਵਾਰ/ਪਉੜੀ : 13/2.

133 *ਸਤਿਜੁਗ ਸਤਿਗੁਰ ਵਾਸਦੇਵ ਵਾਵਾ ਵਿਸਨਾ ਨਾਮ ਜਪਾਵੈ॥*
*ਦੁਆਪਰ ਸਤਿਗੁਰ ਹਰਿਕ੍ਰਿਸਨ ਹਾਹਾ ਹਰਿ ਹਰਿ ਨਾਮ ਧਿਆਵੈ॥*
*ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖ ਪਾਵੈ॥*
*ਕਲਿਜੁਗ ਨਾਨਕ ਗੁਰ ਗੋਬਿੰਦ ਗਗਾ ਗੋਵਿੰਦ ਨਾਮ ਜਪਾਵੈ॥*
*ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚ ਜਾਇ ਸਮਾਵੈ॥*
*ਚਾਰੋਂ ਅਛਰ ਇਕ ਕਰਿ ਵਾਹਿਗੁਰੂ ਜਪ ਮੰਤ੍ਰ ਜਪਾਵੈ॥*
*ਜਹ ਤੇ ਉਪਜਿਆ ਫਿਰ ਤਹਾਂ ਸਮਾਵੈ॥*
*ਉਹੀ,* ਵਾਰ/ਪਉੜੀ : 1/49.

*ਰਾਰਾ ਚਤੁਰਥ ਅਖਛਰ ਚਾਰ ॥ ਵਾਸਦੇਵ ਹਰਿਗੋਬਿੰਦ ਧਾਰ ॥*

*ਰਾਮ ਸੁਧਾਖਜਰ ਤਾਰਕ ਸਾਰ ॥ ਚਾਰੋ ਮਿਲ ਵਾਹਿਗੁਰੂ ਉਚਾਰ ॥੨॥*

*ਸਾਰ ਮੰਤ੍ਰ ਚਾਰੋ ਕਾ ਸਾਰ ॥ ਵਹਿਗੁਰੂ ਮੰਤ੍ਰ ਨਿਰਧਾਰ ॥*

*ਕਲਪ ਕਲਪ ਪ੍ਰਤਿ ਅਖਛਰ ਕਹੀ ॥ ਸ੍ਰੀ ਗੁਰ ਨਾਨਕ ਜਾਪੇਓ ਸਹੀ ॥੩॥*

*ਨਿਜ ਆਤਮ ਮਹਿ ਪ੍ਰਮਾਤਮ ਦਰਸਜੋ॥ ਚਾਰ ਕਾਲਪ ਮਹਿ ਯਾ ਮੰਤ੍ਰ ਸਰਸਜੋ॥*

*ਸਾ ਮੰਤ੍ਰ ਪ੍ਰਭ ਖਾਲਸਹ ਦੀਨਾ ॥ ਵਾਹਿਗੁਰੂ ਪਦ ਪਾਵਨ ਕੀਨਾ ॥੪॥*[134]

ਭਾਈ ਗੁਰਦਾਸ ਵਾਂਗ *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ ਵੀ 'ਵਾਹਿਗੁਰੂ' ਗੁਰਮੰਤਰ, ਜੋ ਪ੍ਰਭੂ ਨੇ ਖ਼ਾਲਸੇ ਨੂੰ ਪ੍ਰਦਾਨ ਕੀਤਾ ਹੈ, ਨੂੰ ਸਚ ਮੰਤ੍ਰ ਤੇ ਨਾਸ਼ ਰਹਿਤ ਲਿਖਦਾ ਹੈ :

*ਸਾਹ ਗੋਬਿੰਦ ਫਤਹ ਸਤਿਗੁਰ ਕੀ ਵਾਹਿਗਰੂ ਵਾਹਿਗੁਰੂ*

*ਵਾਹਿਗੁਰੂ ਸੁਚ ਮੰਤ ਅਖਛੈ ॥੩॥* [135]

## 6.5. ਗੁਰੂ ਨਾਨਕ ਦੇਵ ਜੀ ਸੰਬੰਧੀ

*ਸ੍ਰੀ ਸਰਬਲੋਹ ਗ੍ਰੰਥ* ਵਿਚ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਦੀਆਂ ਪ੍ਰਸਥਿਤੀਆਂ, ਗੁਰੂ ਸਾਹਿਬ ਦਾ ਅਵਤਾਰ ਧਾਰਨ ਕਰਨ ਦਾ ਕਾਰਨ ਅਤੇ ਲੋਕਾਈ ਨੂੰ 'ਸਤਿਨਾਮ' ਦਾ ਉਪਦੇਸ਼ ਦੇ ਕੇ ਉਸਦਾ ਉਧਾਰ ਕਰਨ ਅਤੇ ਸਿੱਖਾਂ ਨੂੰ 'ਵਾਹਿਗੁਰੂ' ਗੁਰਮੰਤਰ ਦੇਣ ਸੰਬੰਧੀ ਇਉਂ ਦਰਸਾਇਆ ਗਿਆ ਹੈ :

*ਇੰਦ ਕੁਬੇਰ ਬਰੁਨ ਧਰਮ ਦੇਵਨ ਤੇ ਭੀ ਅਹੰ ਮਮੰ ਉਰਝਾਨੇ ॥*

*ਰਾਜਮ ਮਦ ਅਰੁ ਸ੍ਰੀ ਮਦ ਮਾਤੇ ਮੈ ਮੇਰੀ ਕਰਤੇ ਬੰਧਾਨੇ ॥*

*ਪ੍ਰਭਤਾ ਪਾਏ ਪਾਏ ਭਏ ਮਤਦ ਮਤ ਮਦਸਰ ਕਰ ਮਾਇਆ ਲਪਟਾਨੇ ॥*

*ਅਕਾਲ ਪੁਰਖ ਤੇ ਇਤ੍ਰ ਹੋਤ ਭੇ ਅਰਧ ਉਰਧ ਮੈ ਤੇਊ ਗਲਤਾਨੇ ॥੧੨॥*

*ਜੇਤਕ ਪ੍ਰਭ ਸਿਰਜੇ ਦੇਵ ਦਈਤਨ ਦੇਵਦਤ ਗੋਰਖ ਯਤ ਯੰਙਮ ॥*

*ਤੇ ਸਭ ਆਪਨ ਬਿਭਉ ਸੰਪਦ੍ਾ ਕਰ ਹਰ ਤੇ ਯਤ੍ਰ ਭਏ ਮਤਿ ਮਧਮ ॥*

*ਤਬ ਪ੍ਰਭ ਗੁਰ ਨਾਨਕ ਪਠਏ ਜਗਤ ਉਧਾਰਨ ਪਵਨ ਸੰਙਮ ॥*

---

[134] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 546.

[135] *ਉਹੀ*, ਪੰਨਾ 486.

*ਸਤਿਨਾਮ ਮਮ ਜਗਤ ਦ੍ਰਿੜ੍ਹਾਵਉ ਯਮ ਜਾਗਾਤ ਤੇ ਸ੍ਰਿਸਟ ਰਖੰਦਮ ॥੧੩॥*

*ਸ੍ਵਯੇ ॥ ਪ੍ਰਭ ਆਗਿਆ ਕਰ ਜਗ ਜੀਵਨ ਕਉ ਸਤਿਨਾਮ ਦੈ ਤਾਰ ਲੀਓ ॥*

*ਜੇ ਜੇ ਸਤਿਗੁਰ ਕੇ ਮਤ ਰੂਚੇ ਤੇ ਤੇ ਤਰੇ ਗੁਰਮੰਤ੍ਰ ਦੀਓ ॥*

*ਸਤਿਗੁਰ ਚਰਨ ਜਹਾਜ ਚੜ ਪ੍ਰਾਨੀ ਸਬਦ ਨਿਰੰਜਨ ਪਾਰ ਕੀਓ ॥*

*ਭਉ ਬਾਰਿਧ ਗੋ ਪਦ ਵਤ ਤਰਗੇ ਸਤਿਨਾਮ ਦ੍ਰਿੜ ਧਾਰ ਹੀਓ ॥੧੪॥ ...*

*ਸਤਿਨਾਮ ਉਪਦੇਸ ਦਿੜਾਯੋ ਸਤਸੰਗਤ ਸਿਖਯਨਅ ਪ੍ਰਤਿ ਦੀਨਾ ॥*

*ਵਾਹ ਵਾਹ ਪ੍ਰਭ ਸਿਫਤ ਸਲਾਹਨ ਗੁਰੂ ਕ੍ਰਿਪਾਲ ਕਰਨਾ ਬਹੁ ਕੀਨਾ ॥*

*ਸਤਸੰਗਤ ਪ੍ਰਤ ਦਾਨ ਦਿਵਾਯੋ ਵਾਹਗੁਰੂ ਪਦ ਬਿਮਲ ਸੁਖੀਨਾ ॥*

*ਸਿਖ ਮਰਾਲ ਨਾਮ ਪ੍ਰਭ ਮੁਕਤਾ ਗੁਰ ਦਾਤਾਰ ਦਾਨ ਹਰਿ ਦੀਨਾ ॥੧॥*

*ਤਿਨ ਕੇ ਪਗ ਲਾਗੇ ਜੇ ਜੀਆ ਤੇਤੇ ਤਰੇ ਸਨ ਕੁਟੰਬ ਸਬਾਏ ॥*

*ਸੁਨਤ ਕਥਤ ਕੀਰਤਨ ਅਰੁ ਜਾਪਨ ਵਾਹਗੁਰੂ ਜੇ ਮੁਖਹੁ ਅਲਾਏ ॥*

*ਪੁੰਨ ਰੂਪ ਪਾਵਨ ਦ੍ਰਸਨੀਅੰ ਸਾਧਸੰਗ ਮਿਲ ਗੁਰੂ ਧਿਆਏ ॥*

*ਦਸਕ ਰੂਪ ਧਰ ਆਪ ਪ੍ਰਮੇਸ੍ਰ ਰਾਜ ਜੋਗ ਹਰਿ ਭਗਤ ਕਮਾਏ ॥੨॥* [136]

## 6.6. ਸੰਗਤ

ਅਧਿਆਤਮ ਮਾਰਗ ਦੇ ਪਾਂਧੀ ਲਈ ਸੰਗਤ ਦਾ ਵਿਸ਼ੇਸ਼ ਸਥਾਨ ਹੈ। ਵਿਚਾਰਾਧਨਿ ਗ੍ਰੰਥ ਵਿਚ ਸੰਗਤ ਦੇ ਪ੍ਰਭਾਵ ਬਾਰੇ ਜ਼ਿਕਰ ਮਿਲਦਾ ਹੈ ਕਿ ਮਨੁਖ ਦੀ ਜਿਹੋ ਜਿਹੀ ਸੰਗਤ ਹੋਵੇਗੀ ਉਹੋ ਜਿਹੇ ਉਸਨੂੰ ਫਲ ਪ੍ਰਾਪਤ ਹੁੰਦੇ ਹਨ। ਇਸ ਲਈ ਮਨੁਖ ਨੂੰ ਭਲੇ ਪੁਰਖਾਂ ਦੀ ਸੰਗਤ ਕਰਕੇ ਜੀਵਨ ਸਫਲ ਬਣਾਉਣਾ ਚਾਹੀਦਾ ਹੈ। ਗ੍ਰੰਥ-ਕਰਤਾ ਲਿਖਦਾ ਹੈ :

*ਸੰਗਤਿ ਕੀਜੈ ਸਾਧ ਕੀ ਉਪਜੈ ਆਤਮ ਗਜਾਨ ॥*

*ਸੰਤਨ ਕੇ ਪ੍ਰਸਾਦਿ ਤੇ ਭੇਟੇ ਪੁਰਖ ਪੁਰਾਨ॥1॥* [137]

---

[136] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 550.

[137] *ਉਹੀ,* ਪੰਨੇ 421-22.

## 6.7. ਨਾਮ-ਸਿਮਰਨ

ਸੇਵਾ-ਸਿਮਰਨ, ਮਨੁੱਖਾ ਜੀਵਨ ਮਨੋਰਥ ਦੀ ਪ੍ਰਾਪਤੀ ਲਈ ਪ੍ਰਮੁਖ ਸਾਧਨ ਹਨ। ਗੁਰਮਤਿ ਅਨੁਸਾਰ, ਨਾਮ ਹੀ ਸਮਸਤ ਪ੍ਰਕਾਰ ਦੇ ਦੁੱਖਾਂ ਔਖਧ, ਮੁਕਤੀ ਪ੍ਰਦਾਤਾ, ਆਦਿ ਦੱਸਦਿਆਂ ਸਮਰੱਥ ਪ੍ਰਭੂ ਦੇ ਲੜ ਲੱਗਣ ਬਾਰੇ ਥਾਂ-ਥਾਂ 'ਤੇ ਤਾਕੀਦ ਕੀਤੀ ਗਈ ਹੈ। ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ ਵਿਚ ਨਾਮ ਦੀਆਂ ਬਰਕਤਾਂ ਦਾ ਵਿਸਥਾਰਪੂਰਵਕ ਵੇਰਵਾ ਦਿੱਤਾ ਗਿਆ ਹੈ। ਮਿਸਾਲ ਲਈ, ਨਾਮ-ਸਿਮਰਨ ਨਾਲ ਜਨਮ ਮਰਨ ਤੋਂ ਛੁਟਕਾਰਾ ਹੋਣਾ। ਗੁਰੂ ਅਰਜਨ ਦੇਵ ਜੀ ਲਿਖਦੇ ਹਨ :

*ਪ੍ਰਭਿ ਕੈ ਸਿਮਰਨਿ ਗਰਭਿ ਨ ਬਸੈ॥*[138]

*ਸ੍ਰੀ ਸਰਬਲੋਹ ਗ੍ਰੰਥ* ਵਿਚ ਵਿਚੋਂ ਵੀ ਉਕਤ ਭਾਵਨਾ ਦ੍ਰਿਸ਼ਟੀਗੋਚਰ ਹੁੰਦੀ ਹੈ :

*ਨਾਮ ਲੇਤ ਗਨਿਕਾ ਗਜ ਉਧਰੇ ਅਹਿਨਿਸ ਪਾਪਾਚਾਰੀ ॥*
*ਨਾਮ ਲੇਤ ਅਜਾਮਲ ਉਧਰੇ ਜਮਦੂਤ ਕਰਤ ਨਮਸਕਾਰੀ ॥*
*ਨਾਮ ਲੇਤ ਸੁਪਚਾਰੋ ਨਿਸਤਰੇ ਨਾਮ ਰਤੇ ਨਿਰੰਕਾਰੀ ॥...*
*ਸਿਮਰਤ ਨਾਮ ਭਵ ਤਰਤ ਸੁਹੇਲਾ ॥ ਸਿਮਰਤ ਨਾਮ ਨਹ ਹੋਤ ਦੋਹੇਲਾ ॥*
*ਸਿਮਰਤ ਨਾਮ ਊਚ ਪਦ ਭੈਲਾ ॥ ਸਿਮਰਤ ਨਾਮ ਸੰਤਨ ਸੰਗ ਮੇਲਾ ॥1॥*
*ਨਾਮ ਪ੍ਰਤਾਪ ਨੀਚ ਤੇ ਊਚਾ ॥ ਨਾਮ ਪ੍ਰਤਾਪ ਨ੍ਰਿਧਨ ਧਨ ਪਹੂਚਾ ॥*
*ਨਾਮ ਪ੍ਰਤਾਪ ਨਾਮ ਸੰਗ ਰੂਚਾ ॥ ਨਾਮ ਪ੍ਰਤਾਪ ਅਮਰਾਪਦ ਸੂਚਾ ॥2॥* [139]

---

[138] *ਗੁਰੂ ਗ੍ਰੰਥ ਸਾਹਿਬ,* ਪੰਨਾ 262.

[139] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 518.

## 6.8. ਸ੍ਰੀ ਸਰਬਲੋਹ ਗ੍ਰੰਥ ਵਿਚ ਖ਼ਾਲਸੇ ਦਾ ਸਰੂਪ ਤੇ ਮਹਿਮਾ

ਖ਼ਾਲਸਾ ਪੰਥ ਦੀ ਸਾਜਨਾ ਅਤੇ ਗੁਰੂ ਗ੍ਰੰਥ-ਪੰਥ ਨੂੰ ਗੁਰਿਆਈ ਦੇਣਾ, ਸਿੱਖ ਇਤਿਹਾਸ ਦੀਆਂ ਦੋ ਪ੍ਰਮੁੱਖ ਘਟਨਾਵਾਂ ਹਨ। ਇਨ੍ਹਾਂ ਘਟਨਾਵਾਂ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਉਕਤ ਦੋਨੋਂ ਕਾਰਜ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥੀਂ ਆਪ ਕੀਤੇ। ਇਸ ਕਾਰਜ ਵਿੱਚ ਖ਼ਾਲਸੇ ਦੇ ਸਰੂਪ, ਸਾਜਨਾ ਦੇ ਕਾਰਨ ਤੇ ਮਹਿਮਾ ਬਾਬਤ ਜਾਣਨ ਦਾ ਜਤਨ ਮਾਤਰ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਬਾਣੀ *(ਸਵੈਯੇ ਤੇ ਖ਼ਾਲਸਾ ਮਹਿਮਾ)*, ਉਨ੍ਹਾਂ ਦੇ ਸਮਕਾਲੀ ਤੇ ਦਰਬਾਰੀ ਕਵੀਆਂ (ਭਾਈ ਨੰਦ ਲਾਲ ਦੀ ਰਚਨਾ, ਕਵਿ ਸੈਨਾਪਤਿ ਦੀ *ਸ੍ਰੀ ਗੁਰ ਸੋਭਾ)* ਤੇ *ਸ੍ਰੀ ਸਰਬਲੋਹ ਗ੍ਰੰਥ*, ਆਦਿ ਇਤਿਹਾਸਕ ਸਰੋਤਾਂ ਵਿੱਚ ਖ਼ਾਲਸੇ ਦੇ ਸਰੂਪ, ਸਿਰਜਣਾ-ਕਾਰਨ, ਰਹਿਤ ਤੇ ਮਹਿਮਾ ਆਦਿ ਦਾ ਵਿਸਤਾਰਪੂਰਵਕ ਉਲੇਖ ਮਿਲਦਾ ਹੈ। ਇਸ ਲਈ ਉਕਤ ਸਰੋਤਾਂ ਤੋਂ ਸਹਾਇਤਾ ਲਈ ਜਾਵੇਗੀ। ਕਿਉਂਕਿ ਸਿੱਖ ਧਰਮ ਦੀ ਹਰ ਸੰਸਥਾ ਦਾ ਮੂਲ ਗੁਰਬਾਣੀ ਹੈ। ਦੂਜੇ ਸ਼ਬਦਾਂ ਵਿੱਚ, ਸਿੱਖ ਧਰਮ ਦੀ ਹਰ ਸੰਸਥਾ ਦੀ ਨੀਂਹ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ’ਤੇ ਟਿਕੀ ਹੋਈ ਹੈ। ਇਸ ਲਈ ਅਸੀਂ ਖ਼ਾਲਸਾ ਸੰਸਥਾ ਦੇ ਬੀਜ ਗੁਰਬਾਣੀ ਜਾਂ ਗੁਰੂ ਨਾਨਕ ਦੇਵ ਜੀ ਦੇ ਜੀਵਨ ’ਚੋਂ ਲਭਣ ਲਈ ਵਚਨਬਧ ਹੋਵਾਂਗੇ। ਖ਼ਾਲਸੇ ਦਾ ਸਰੂਪ, ਕਾਰਣ ਤੇ ਮਹਿਮਾ ਸੰਬੰਧੀ ਅਧਿਐਨ ਕਰਨ ਤੋਂ ਪਹਿਲਾਂ ‘ਖ਼ਾਲਸਾ’ ਸ਼ਬਦ ਦਾ ਪਿਛੋਕੜ ਤੇ ਅਰਥ ਬਾਰੇ ਜਾਣ ਲੈਣਾ ਜ਼ਰੂਰੀ ਹੈ ਤਾਂ ਕਿ ਠੀਕ ਭਾਵ ਗ੍ਰਹਿਣ ਕੀਤਾ ਜਾ ਸਕੇ।

ਸਿੱਖ ਸਾਹਿਤ ਵਿੱਚ ‘ਖ਼ਾਲਸਾ’ ਸ਼ਬਦ ਦੀ ਵਰਤੋਂ ਸਭ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਕੀਤੀ ਜੋ ਨਿਮਨਲਿਖਤ ਪੰਕਤੀ ਵਿੱਚ, *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚੋਂ ਦ੍ਰਿਸ਼ਟੀਗੋਚਰ ਹੁੰਦੀ ਹੈ :

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥* [140]

ਇਸ ਤੋਂ ਬਾਅਦ ਗੁਰੂ ਹਰਗੋਬਿੰਦ ਜੀ ਅਤੇ ਗੁਰੂ ਤੇਗ ਬਹਾਦੁਰ ਜੀ ਦੇ ਹੁਕਮਨਾਮਿਆਂ ਵਿੱਚ ‘ਖ਼ਾਲਸਾ’ ਸ਼ਬਦ ਦੀ ਵਰਤੋਂ ਹੋਈ ਹੈ ਜੋ ਕ੍ਰਮਵਾਰ ਨਿਮਨਲਿਖਤ ਹਨ :

*... ਪੂਰਬ ਕੀ ਸੰਗਤਿ ਗੁਰੂ ਕਾ ਖ਼ਾਲਸਾ ਹੋਇ॥* [141]

---

[140] *ਗੁਰੂ ਗ੍ਰੰਥ ਸਾਹਿਬ*, ਪੰਨਾ 655.

[141] ਗੰਡਾ ਸਿੰਘ, (ਸੰਪਾ.), *ਹੁਕਮਨਾਮੇ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 65.

*... ਪਟਣ ਕੀ ਸੰਗਤਿ ਗੁਰੂ ਜੀ ਦਾ ਖ਼ਾਲਸਾ ਹੈ॥* [142]

ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ, 1699 ਈਂ. ਨੂੰ ਖ਼ਾਲਸਾ ਪੰਥ ਦੀ ਸਾਜਨਾ ਕੀਤੀ[143] ਪਰ 'ਖ਼ਾਲਸਾ' ਸ਼ਬਦ ਦੀ ਵਰਤੋਂ ਉਨ੍ਹਾਂ ਤੋਂ ਪਹਿਲੇ ਗੁਰੂ ਸਾਹਿਬਾਨ ਨੇ ਵੀ ਕੀਤੀ ਹੈ ਜਿਸਤੋਂ ਪਤਾ ਲੱਗਦਾ ਹੈ ਕਿ ਗੁਰੂ ਘਰ ਵਿੱਚ 'ਖ਼ਾਲਸਾ' ਕਹਿਣ ਦੀ ਪਿਰਤ ਖ਼ਾਲਸਾ ਸਾਜਨਾ ਤੋਂ ਪਹਿਲਾਂ ਹੀ ਪ੍ਰਚਲਿਤ ਸੀ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਖ਼ਾਲਸਾ' ਸ਼ਬਦ ਦੇ ਅਰਥ ਸ਼ੁੱਧ, ਨਿਰੋਲ, ਜੋ ਸੰਪਤੀ ਸਿੱਧੀ ਬਾਦਸ਼ਾਹ ਦੇ ਅਧੀਨ ਹੋਵੇ, ਅਕਾਲੀ ਧਰਮ ਧਾਰੀ, ਨਾਨਕ ਪੰਥੀ, ਆਦਿ ਕੀਤੇ ਹਨ।[144] ਉਕਤ ਦੀ ਰੌਸ਼ਨੀ ਵਿੱਚ ਖ਼ਾਲਸੇ ਦੇ ਅਰਥ ਬੁਰਾਈਆਂ ਤੋਂ ਮੁਕਤ ਆਤਮ ਸਿਧੀ ਕਰਨ ਵਾਲਾ ਅਤੇ ਸਿਰਫ ਇੱਕ ਗੁਰ-ਪਰਮੇਸਰ ਨੂੰ ਸਮਰਪਿਤ ਹੋਣ ਵਾਲਾ ਕੀਤੇ ਜਾ ਸਕਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਸਿਰਫ ਇੱਕ ਗੁਰ-ਪਰਮੇਸ਼ਰ ਦੇ ਹੁਕਮ ਅਧੀਨ ਅਤੇ ਫ਼ੋਕਟ ਰੀਤਾਂ ਤੇ ਵਹਿਮਾਂ-ਭਰਮਾਂ ਤੋਂ ਮੁਕਤ ਸ਼ਖਸੀਅਤ ਦੱਸਦਿਆਂ ਇਸ ਤਰ੍ਹਾਂ ਪਰਿਭਾਸ਼ਿਤ ਕੀਤਾ ਹੈ :

*ਜਾਗਤਿ ਜੋਤਿ ਜਪੈ ਨਿਸਬਾਸੁਰ ਏਕ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟਿ ਮਹਿ ਤਬ ਖਾਲਸ ਤਾਹਿ ਨਖਾਲਸ ਜਾਨੈ॥* [145]

ਉਪਰ ਦੱਸੇ ਅਨੁਸਾਰ, ਖ਼ਾਲਸਾ ਸੰਸਥਾ ਦੇ ਬੀਜ ਗੁਰਮਤਿ ਵਿਚਾਰਧਾਰਾ ਵਿੱਚ ਸਮੋਏ ਹੋਏ ਹਨ। ਗੁਰੂ ਨਾਨਕ ਦੇਵ ਜੀ ਨੇ 'ਨਿਰਮਲ ਪੰਥ' ਦੀ ਸਥਾਪਨਾ ਕੀਤੀ ਕਿਉਂਕਿ ਉਸ ਸਮੇਂ 'ਸੁਭ ਅਮਲਾ ਬਾਝਹੁ'[146] ਕਰਣੀ ਪ੍ਰਧਾਨ ਧਾਰਮਿਕ ਲੋਕ ਜਿਥੇ ਆਪ ਧਰਮ ਦੇ ਅਸਲੀ ਮਰਮ ਤੋਂ ਖੁੰਝੇ ਹੋਏ ਸਨ ਉਥੇ ਲੋਕਾਈ ਨੂੰ ਵੀ ਕੁਰਾਹੇ ਪਾ ਰਹੇ ਸਨ। ਛੂਤ-ਛਾਤ, ਜਾਤ-ਪਾਤ,

---

142 ਗੰਡਾ ਸਿੰਘ, (ਸੰਪਾ.), *ਹੁਕਮਨਾਮੇ,* ਪੰਨਾ 76.

143 *The Encyclopedia of Sikhism*, (VOl. II), p. 473.

144 *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ 405.

145 *ਦਸਮ ਗ੍ਰੰਥ,* ਪੰਨਾ 709.

146 *ਪੁਛਣ ਖੋਲਿ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ॥ ਬਾਬਾ ਆਖੇ ਹਾਜੀਆ ਸੁਭ ਅਮਲਾ ਬਾਝਹੁ ਦੋਨੋ ਰੋਈ॥*
*ਵਾਰਾਂ ਭਾਈ ਗੁਰਦਾਸ,* ਵਾਰ/ਪਉੜੀ : 1/33.

ਆਦਿ ਵਿਤਕਰਿਆਂ ਤੇ ਸਮਾਜਿਕ ਕੁਰੀਤੀਆਂ ਦੀ ਭਰਮਾਰ ਸੀ। ਗੁਰੂ ਸਾਹਿਬ ਨੇ ਸੰਗਤ ਤੇ ਪੰਗਤ ਵਰਗੀਆਂ ਰੀਤਾਂ ਪ੍ਰਚਲਿਤ ਕਰਕੇ ਜਿਥੇ ਹਰ ਮਨੁੱਖ ਨੂੰ ਰੱਬੀ ਅਨੁਭਵ ਨੂੰ ਮਾਨਣ ਦਾ ਅਧਿਕਾਰ ਦਿੱਤਾ ਉਥੇ ਸਮਾਜਿਕ ਅਸਮਾਨਤਾ ਨੂੰ ਦੂਰ ਕਰਨ ਦੇ ਨਾਲ਼-ਨਾਲ਼ *ਰਾਜੇ ਸੀਹ ਮੁਕਦਮ ਕੁਤੇ*[147] ਕਹਿੰਦੇ ਹੋਏ *ਜੇ ਜੀਵੈ ਪਤਿ ਲਥੀ ਜਾਇ॥ ਸਭ ਹਰਾਮ ਜੇਤਾ ਕਿਛੁ ਖਾਇ॥*[148] ਦੇ ਉਪਦੇਸ਼ ਰਾਹੀਂ ਰਾਜਸੀ ਅਨਿਆਂ ਵਿਰੁੱਧ ਅਵਾਜ਼ ਉਠਾਉਣ ਅਤੇ ਗੈਰਤ ਵਾਲੀ ਜ਼ਿੰਦਗੀ ਜਿਉਣ ਲਈ ਪ੍ਰੇਰਿਆ। ਇਸ ਤਰ੍ਹਾਂ ਗੁਰਮਤਿ ਵਿਚਾਰਧਾਰਾ, ਅਧਿਆਤਮਕਤਾ ਤੇ ਸਮਾਜਿਕਤਾ ਦੇ ਸੁਮੇਲ ਰਾਹੀਂ ਜੀਵਨ ਸਫਲ ਕਰਨ ਦੀ ਲਖਾਇਕ ਹੈ। ਗੁਰੂ ਨਾਨਕ ਜੋਤਿ ਨੇ ਗੁਰੂ ਗੋਬਿੰਦ ਸਿੰਘ-ਰੂਪ ਵਿੱਚ 'ਨਿਰਮਲ ਪੰਥ' ਨੂੰ 'ਖ਼ਾਲਸਾ ਪੰਥ' ਦੇ ਰੂਪ ਵਿੱਚ ਸੰਸਥਾਗਤ ਰੂਪ ਦੇ ਦਿੱਤਾ। ਗੁਰੂ ਨਾਨਕ ਦੇਵ ਜੀ ਦੀ ਉਹੀ ਸੰਗਤ, ਖ਼ਾਲਸਾ ਬਣ ਗਿਆ। ਇਸ ਸੰਬੰਧੀ, ਭਾਈ ਗੁਰਦਾਸ ਦੂਜਾ ਇਉਂ ਲਿਖਦਾ ਹੈ :

*ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ॥* [149]

ਗੁਰ ਬਿਲਾਸ ਪਾਤਸ਼ਾਹੀ ੧੦ ਦਾ ਕਰਤਾ ਵੀ ਇਸੇ ਵਿਚਾਰ ਦੀ ਪ੍ਰੋੜ੍ਹਤਾ ਕਰਦਾ ਹੈ :

*ਜਹਾਂ ਜਹਾਂ ਸੰਗਤ ਗੁਰ ਪਯਾਰੀ ॥*

*ਭਈ ਖਾਲਸਾ ਸਰਬ ਸੁ ਸਾਰੀ॥* [150]

'ਖ਼ਾਲਸਾ', ਗੁਰੂ ਗੋਬਿੰਦ ਸਿੰਘ ਜੀ ਦੀ ਕਿਰਤ (creation) ਹੈ। ਇਸ ਲਈ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਜੀਵਨ-ਮਨੋਰਥ ਬਾਰੇ ਜਾਣਨਾ ਜ਼ਰੂਰੀ ਹੈ। 'ਬਚਿਤ੍ਰ ਨਾਟਕ' ਵਿੱਚ ਗੁਰੂ ਸਾਹਿਬ ਨੇ ਆਪਣਾ ਜੀਵਨ-ਮਨੋਰਥ ਇਸ ਤਰ੍ਹਾਂ ਦੱਸਿਆ ਹੈ :

*ਯਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥*

*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਿਨ॥* [151]

---

147 *ਗੁਰੂ ਗ੍ਰੰਥ ਸਾਹਿਬ,* ਪੰਨਾ 1288.

148 *ਉਹੀ,* ਪੰਨਾ 142.

149 *ਵਾਰ ਭਾਈ ਗੁਰਦਾਸ,* ਵਾਰ/ਪਉੜੀ : 41/1.

150 ਸੁਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ.), ਗੁਰਸ਼ਰਨ ਕੌਰ ਜੱਗੀ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1989, ਪੰਨਾ 171.

151 *ਬਚਿਤ੍ਰ ਨਾਟਕ,* ਅਧਿਆਇ/ਬੰਦ : 6/43.

ਉਕਤ ਪੰਕਤੀਆਂ ਵਿੱਚ ਦਰਸਾਏ ਮਨੋਰਥ ਧਰਮ ਚਲਾਵਨ, ਸੰਤ ਉਬਾਰਨ ਅਤੇ ਮਨੁੱਖਤਾ ਦੇ ਦੋਖੀਆਂ ਨੂੰ ਸੋਧਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਯੁੱਧ ਲੜੇ, ਬੀਰ ਰਸੀ ਬਾਣੀ-ਰਚਨਾ ਕੀਤੀ, ਆਪਣਾ ਸਰਬੰਸ ਵਾਰਿਆ ਅਤੇ ਖ਼ਾਲਸਾ ਸਿਰਜਣਾ ਕੀਤੀ।

ਇਤਿਹਾਸਕ ਸਰੋਤ ਅਨੁਸਾਰ, ਗੁਰੂ ਸਾਹਿਬ ਨੇ ਮਸੰਦ ਪ੍ਰਥਾ ਨੂੰ ਸਮਾਪਤ ਕਰਕੇ ਖ਼ਾਲਸਾ ਸਿਰਜਣਾ ਕੀਤੀ। *ਸ੍ਰੀ ਗੁਰੂ ਸੋਭਾ* ਵਿੱਚ ਇਸ ਤਰ੍ਹਾਂ ਲਿਖਿਆ ਹੈ :

*ਤੁਮੋ ਖਾਲਸਾ ਕਿਆ ਮਤਿ ਧਾਰਾ॥ ਸੋ ਬਿਧਿ ਕਹੀਐ ਸੋਚ ਬਿਚਾਰਾ॥*
*ਤਬ ਸਿਖਨ ਯਹ ਬਾਤ ਬਤਾਈ॥ ਸਤਿਗੁਰ ਪੁਰਖ ਮਹਾ ਸੁਖਦਾਈ॥*
*ਆਗੈ ਜਿਨ ਕੈ ਨਾਇਬ ਹੋਤੇ॥ ਨਾਵ ਮਸੰਦ ਸਗਲ ਥੇ ਜੇਤੇ॥*
*ਦੋਹਰਾ॥ ਸੋ ਸਤਿਗੁਰ ਕੀਏ ਦੂਰ ਸਭ ਪਰਮ ਜੋਤਿ ਨਿਜ ਧਾਰਿ॥*
*ਸਗਲ ਸਿਖ ਭਏ ਖਾਲਸਾ ਸੁਨੀਐ ਸਾਚ ਬਿਚਾਰ॥*[152]

ਪਰੰਤੂ *ਸ੍ਰੀ ਸਰਬਲੋਹ ਗ੍ਰੰਥ* ਵਿੱਚ, ਖ਼ਾਲਸਾ ਸਾਜਨਾ ਦੇ ਦੋ ਪ੍ਰਮੁੱਖ ਕਾਰਨ ਦੱਸੇ ਗਏ ਹਨ ਜੋ ਨਿਮਨਲਿਖਤ ਸਤਰਾਂ ਵਿੱਚੋਂ ਦ੍ਰਿਸ਼ਟੀਗੋਚਰ ਹੁੰਦੇ ਹਨ :

*ਜੇ ਜੇ ਅਸੁਰ ਪ੍ਰਭ ਸੰਤਨ ਦ੍ਰੋਹੀ ਹਰਿ ਮਾਰਗ ਮੇ ਬਿਘਨ ਕਰੰਤੇ ॥...*
*ਸੁਧ ਸੁਧਾਰ ਬਰਨ ਆਸ੍ਰਮ ਕਉ ਮਥ ਕਰ ਤਤ ਖਾਲਸੇ ਮੰਤੇ ॥੩॥*[153]

ਉਕਤ ਸਤਰਾਂ 'ਚੋਂ ਪਹਿਲਾ ਕਾਰਨ, ਪ੍ਰਭੂ-ਪ੍ਰਾਪਤੀ ਦੇ ਅਧਿਆਤਮ ਮਾਰਗ ਵਿੱਚ ਰੁਕਾਵਟਾਂ ਪਾਉਣ ਵਾਲੇ ਅਸੁਰਾਂ ਨੂੰ ਸੋਧਣਾ ਅਤੇ ਦੂਜਾ, ਵਰਣ-ਵੰਡ ਦੀ ਕਾਣੀ-ਵੰਡ ਨੂੰ ਸਮਾਪਤ ਕਰਕੇ ਸਮਾਜਿਕ ਬਰਾਬਰੀ ਸਥਾਪਿਤ ਕਰਨਾ, ਦੱਸਿਆ ਗਿਆ ਹੈ। ਸ੍ਰੀ ਗੁਰ ਸੋਭਾ ਵਿੱਚੋਂ ਵੀ ਉਕਤ ਭਾਵਨਾ ਉਜਾਗਰ ਹੁੰਦੀ ਹੈ :

*ਕਲ ਮੈ ਕਰਨਹਾਰ ਨਿਰੰਕਾਰ ਕਲਾਧਾਰ ਜਗਤ ਉਧਾਰਬੇ ਗੋਬਿੰਦ ਸਿੰਘ ਆਯੋ ਹੈ।*
*ਅਸੁਰ ਸੰਘਾਰਬੇ ਕੋ ਦੁਰਜਨ ਕੋ ਮਾਰਬੇ ਕੋ ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ।*[154]

---

152 ਕਵੀ ਸੈਨਾਪਤਿ, *ਸ੍ਰੀ ਗੁਰੂ ਸੋਭਾ*, ਪੰਨਾ 45.

153 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 495.

154 ਕਵੀ ਸੈਨਾਪਤਿ, *ਸ੍ਰੀ ਗੁਰੂ ਸੋਭਾ*, ਪੰਨਾ 17.

ਕਿਉਂਕਿ ਖ਼ਾਲਸਾ ਪੰਥ ਵਿੱਚ ਕਿਸੇ ਵੀ ਵਿਸ਼ੇਸ਼ ਜਾਤਿ ਜਾਂ ਖੇਤਰ ਨਾਲ ਸੰਬੰਧਿਤ ਵਿਅਕਤੀ ਨੂੰ ਕੋਈ ਵਿਸ਼ੇਸ਼ ਅਧਿਕਾਰ ਦੇਣਾ ਪ੍ਰਵਾਨ ਨਹੀਂ ਹੈ। ਇਸ ਲਈ ਖ਼ਾਲਸਾ ਸਿਰਜਣਾ ਰਾਹੀਂ ਸਮਾਜ ਤੇ ਮਨੁੱਖ ਵਿੱਚੋਂ ਦਵੈਤ ਭਾਵ ਤੇ ਅਸੁਰ ਵਿਰਤੀਆਂ ਦਾ ਨਾਸ਼ ਹੋ ਗਿਆ। *ਸ੍ਰੀ ਸਰਬਲੋਹ ਗ੍ਰੰਥ* ਵਿੱਚ ਇਸ ਸੰਬੰਧੀ ਇਉਂ ਲਿਖਿਆ ਹੈ :

*ਪੰਥ ਖਾਲਸਾ ਭਯੋ ਪੁਨੀਤਾ ਪ੍ਰਭ ਆਗਿਆ ਕਰ ਉਦਿਤ ਭਏ ॥*

*ਮਿਟਿਓ ਦੁਵੈਤ ਜਗਤ ਉਪਾਧਿਨ ਅਸੁਰ ਮਲੇਛ ਸਨ ਮੂਲ ਗਏ॥* [155]

ਗੁਰੂ ਗੋਬਿੰਦ ਸਿੰਘ ਜੀ ਨੇ ਸਮਾਜ ਵਿੱਚ ਵਿਤਕਰੇ ਦੀ ਭਾਵਨਾ ਖਤਮ ਕਰਨ ਲਈ ਕਾਰਜ-ਅਧਾਰਿਤ ਕਾਣੀ-ਵੰਡ ਨੂੰ ਨਕਾਰਿਆ ਅਤੇ ਅਜਿਹੇ 'ਪੰਥ' ਦੀ ਸਥਾਪਨਾ ਕੀਤੀ ਜਿਸ ਰਾਹੀਂ ਹਰ ਮਨੁੱਖ ਨੂੰ ਉਸਦੇ ਬੁਨਿਆਦੀ ਅਧਿਕਾਰਾਂ ਦੇ ਹੱਕ ਦਿਵਾਉਣ ਦੇ ਨਾਲ਼-ਨਾਲ਼ ਆਪਣੇ ਹੱਕਾਂ ਦੀ ਰਾਖੀ ਅਤੇ ਅਨਿਆਂ ਵਿਰੁੱਧ ਜੂਝਣ ਲਈ ਸ਼ਸਤਰਧਾਰੀ ਹੋਣਾ ਲਾਜ਼ਮੀ ਬਣਾਇਆ। ਇਸ ਤਰ੍ਹਾਂ ਗੁਰੂ ਸਾਹਿਬ ਨੇ 'ਉਪਦੇਸ ਚਹੁ ਵਰਨਾ ਕਉ ਸਾਝਾ' ਦੇ ਸਿਧਾਂਤ ਨੂੰ ਖ਼ਾਲਸਾ ਸਿਰਜਣਾ ਦੇ ਰੂਪ ਵਿੱਚ ਅਮਲੀ ਜਾਮਾ ਪਹਿਨਾਇਆ। *ਸ੍ਰੀ ਸਰਬਲੋਹ ਗ੍ਰੰਥ* ਵਿੱਚ ਇਸ ਤਰ੍ਹਾਂ ਲਿਖਿਆ ਹੈ :

*ਪਾਵਨ ਪੰਥ ਖਾਲਸਾ ਪ੍ਰਗਟਜੋ ਚਾਰ ਬਰਨ ਆਸ੍ਰਮ ਸੁਭ ਪੰਥਾ ॥੧॥* [156]

ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਵੈਸਾਖੀ ਵਾਲੇ ਅਨੰਦਪੁਰ ਸਾਹਿਬ ਵਿਖੇ ਸਿੱਖਾਂ ਨੂੰ ਇਕੱਤਰ ਕੀਤਾ। ਦੂਰੋਂ ਨੇੜਿਓਂ ਸਿੱਖ ਸੰਗਤਾਂ ਗੁਰ-ਉਪਦੇਸ਼ ਸੁਣਨ ਲਈ ਪੁਜੀਆਂ। ਗੁਰੂ ਸਾਹਿਬ ਭਰੇ ਪੰਡਾਲ ਵਿੱਚ ਨੰਗੀ ਤਲਵਾਰ ਲੈ ਕੇ 'ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰਿ ਧਰਿ ਤਲੀ ਗਲੀ ਮੇਰੀ ਆਉ॥', ਗੁਰੂ ਨਾਨਕ ਦੇਵ ਜੀ ਦੇ ਮੁੱਖਵਚਨਾਂ ਅਨੁਸਾਰੀ ਭਾਵਨਾ ਨੂੰ ਵਿਅਕਤ ਕਰਦਿਆਂ ਇੱਕ ਸੀਸ ਦੀ ਮੰਗ ਕੀਤੀ। ਗੁਰੂ ਦੁਆਰਾ ਸੀਸ ਦੀ ਮੰਗ ਬਾਰੇ ਸੁਣਦਿਆਂ ਹੀ ਪੰਡਾਲ ਵਿੱਚ ਸੰਨਾਟਾ ਛਾ ਗਿਆ। ਗੁਰੂ ਜੀ ਨੇ ਤਿੰਨ ਵਾਰ ਆਪਣੀ ਮੰਗ ਨੂੰ ਦੁਹਰਾਇਆ। ਇੱਕ ਸਿੱਖ ਖੜ੍ਹਾ ਹੋਇਆ ਅਤੇ ਕਿਹਾ ਕਿ ਗੁਰੂ ਸਾਹਿਬ, ਮੈਂ ਸੀਸ ਭੇਟ ਕਰਨ

---

[155] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 550.

[156] *ਉਹੀ*

ਲਈ ਤਿਆਰ ਹਾਂ। ਗੁਰੂ ਸਾਹਿਬ ਉਸਨੂੰ ਆਪਣੇ ਨਾਲ ਤੰਬੂ ਵਿੱਚ ਲੈ ਗਏ ਅਤੇ ਕੁਝ ਦੇਰ ਪਿੱਛੋਂ ਇੱਕਲੇ ਲਹੂ ਨਾਲ ਭਿੱਜੀ ਤਲਵਾਰ ਲੈ ਕੇ ਫਿਰ ਪੰਡਾਲ ਵਿੱਚ ਵਾਪਸ ਆ ਗਏ। ਉਨ੍ਹਾਂ ਨੇ ਦੁਬਾਰਾ ਸੀਸ ਦੀ ਮੰਗ ਕੀਤੀ ਤਾਂ ਪੰਡਾਲ ਵਿੱਚ ਹਾਹਾਕਾਰ ਮਚ ਗਈ, ਕਈ ਡੋਲ ਗਏ ਪਰ ਇੱਕ ਗੁਰੂ ਦਾ ਸਿੱਖ ਉਠਿਆ ਅਤੇ ਗੁਰੂ ਚਰਨਾਂ ਵਿੱਚ ਆਪਣਾ ਸੀਸ ਰਖ ਦਿੱਤਾ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਵਾਰੀ-ਵਾਰੀ ਪੰਜ ਸੀਸਾਂ ਦੀ ਮੰਗ ਕੀਤੀ ਅਤੇ 'ਖੰਨਿਅਹੁ ਤਿਖੀ' ਸਿੱਖੀ ਦੇ ਮਾਰਗ 'ਤੇ ਚਲਣ ਵਾਲੇ ਗੁਰੂ ਦੇ ਪੰਜ ਸਿੱਖ 'ਤਨ ਮਨ ਧਨ ਸਭ ਸਉਪ ਗੁਰ ਕਉ' ਹਾਜ਼ਰ ਹੋਏ ਅਤੇ ਆਪਣੇ ਸੀਸ ਭੇਟ ਕੀਤੇ। ਉਨ੍ਹਾਂ ਵਿੱਚੋਂ ਪਹਿਲਾ, ਦਯਾ ਸਿੰਘ ਜੋ ਲਾਹੌਰ ਦਾ ਰਹਿਣ ਵਾਲਾ ਅਤੇ ਖੱਤ੍ਰੀ ਜਾਤਿ ਨਾਲ ਸੰਬੰਧਿਤ ਸੀ। ਦੂਜਾ, ਮੁਹਕਮ ਸਿੰਘ ਦੁਆਰਕਾ ਵਾਸੀ ਅਤੇ ਛੀਂਬੇ ਜਾਤਿ ਨਾਲ ਸੰਬੰਧਿਤ ਸੀ। ਤੀਜਾ, ਧਰਮ ਸਿੰਘ ਹਸਤਨਾਪੁਰ ਦਾ ਜਾਟ ਸੀ। ਚੌਥਾ, ਸਾਹਿਬ ਸਿੰਘ ਬਿਦਰ ਦਾ ਨਾਈ ਜਾਤਿ ਨਾਲ ਸੰਬੰਧ ਰੱਖਦਾ ਸੀ। ਪੰਜਵਾਂ, ਭਾਈ ਹਿੰਮਤ ਸਿੰਘ ਜਗਨਨਾਥਪੁਰੀ ਦਾ ਝੀਵਰ ਜਾਤਿ ਨਾਲ ਸੰਬੰਧਿਤ ਸੀ।

ਗੁਰੂ ਜੀ ਦਾ ਉਕਤ ਕੌਤਕ ਦੇਖ ਕੇ ਸਭ ਹੈਰਾਨ ਹੋ ਗਏ। ਹੁਣ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਸਿੱਖਾਂ ਨੂੰ ਤੰਬੂ ਤੋਂ ਬਾਹਰ ਲਿਆ ਕੇ ਸੰਗਤ ਦੇ ਸਨਮੁਖ ਕੀਤਾ। ਉਪਰੰਤ ਗੁਰੂ ਸਾਹਿਬ ਨੇ ਪੰਜ ਬਾਣੀਆਂ (ਜਪੁ, ਜਾਪੁ, ਸਵੈਯੇ, ਚੌਪਈ ਤੇ ਅਨੰਦ ਸਾਹਿਬ) ਦਾ ਪਾਠ ਕਰਦਿਆਂ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ। ਮਾਤਾ ਸਾਹਿਬ ਕੌਰ ਨੇ ਬਾਟੇ ਵਿਚਲੇ ਜਲ ਵਿੱਚ ਪਤਾਸੇ ਪਾਏ। ਅੰਮ੍ਰਿਤ ਤਿਆਰ ਹੋਣ 'ਤੇ ਗੁਰੂ ਸਾਹਿਬ ਨੇ ਉਨ੍ਹਾਂ ਪੰਜ ਸਿੱਖਾਂ ਨੂੰ ਵਾਰੀ-ਵਾਰੀ ਅੰਮ੍ਰਿਤ ਛਕਾ ਕੇ 'ਪੰਜ ਪਿਆਰਿਆਂ' ਦੀ ਉਪਾਧੀ ਬਖਸ਼ਿਸ ਕੀਤੀ ਅਤੇ ਉਸ ਦਿਨ ਤੋਂ ਉਨ੍ਹਾਂ ਦੇ ਜਾਤਿ, ਕੁਲ, ਕਰਮ ਸਭ ਨਾਸ਼ ਕਰਦਿਆਂ ਖ਼ਾਲਸੇ ਦਾ ਪਿਤਾ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਨੂੰ ਘੋਸ਼ਿਤ ਕੀਤਾ। ਇਸ ਤਰ੍ਹਾਂ ਖ਼ਾਲਸਾ, ਗੁਰੂ ਗੋਬਿੰਦ ਸਿੰਘ ਦਾ ਨਾਦੀ ਪੁੱਤਰ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿੱਚ ਇਸ ਸੰਬੰਧੀ ਪ੍ਰਤੀਕਾਤਮਕ ਅਰਥਾਂ ਵਿੱਚ, ਇਸ ਤਰ੍ਹਾਂ ਲਿਖਿਆ ਹੈ :

*ਮਾਤ ਭਗਵਤੀ ਪਿਤਾ ਅਕਾਲ ਪੁਰਖ ਗੋਦ ਲੀਓ ਦੈ ਖਾਸ ਪਲੀ॥* [157]

[157] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 550.

ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਗੁਰੂ ਸਾਹਿਬ ਨੇ ਪੰਜ ਪਿਆਰਿਆਂ ਤੋਂ ਆਪ ਅੰਮ੍ਰਿਤ ਛਕਿਆ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਨੇ 'ਆਪੇ ਗੁਰ ਚੇਲਾ' ਬਣਕੇ ਪੰਜ ਪਿਆਰਿਆਂ ਨੂੰ ਪੰਥ ਦੀ ਅਗਵਾਈ ਸੌਂਪੀ।

ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸ਼ਾਹਿਬਜ਼ਾਦਿਆਂ ਦੀ ਸ਼ਹਾਦਤ ਨੂੰ ਸਮੁੱਚਾ ਸਿੱਖ ਜਗਤ ਸ਼ਰਧਾ ਤੇ ਸਤਿਕਾਰ ਪ੍ਰਗਟ ਕਰਦਾ ਹੈ। ਚਾਰੇ ਸ਼ਾਹਿਬਜ਼ਾਦੇ ਗੁਰੂ ਸਾਹਿਬ ਦੇ ਪਿਆਰੇ ਪੁਤਰ ਸਨ ਪਰ ਉਨ੍ਹਾਂ ਨੇ ਪੰਚ ਪ੍ਰਧਾਨੀ ਖ਼ਾਲਸੇ ਨੂੰ ਹੀ ਸਤਿਗੁਰ ਪੂਰਾ ਕਹਿ ਕੇ ਪ੍ਰਵਾਨਗੀ ਦਿੱਤੀ। ਇਸ ਸੰਬੰਧੀ *ਸ੍ਰੀ ਸਰਬਲੋਹ ਗ੍ਰੰਥ* ਵਿੱਚ, ਇਉਂ ਜ਼ਿਕਰ ਮਿਲਦਾ ਹੈ :

*ਸ੍ਰੀ ਅਜੀਤ ਸਿੰਘ ਜੁਝਾਰ ਸਿੰਘ ਫਤਹ ਸਿੰਘ ਜੋਰਾਵਰ ਸਿੰਘ ਪ੍ਰਿਏ ॥*
*ਪੰਚਮ ਖਾਲਸਾ ਸਤਿਗੁਰ ਪੂਰਾ ਜਿਨ ਏ ਪੰਥ ਸੁਪੰਥ ਪ੍ਰਗਟਏ ॥੬॥* [158]

ਗੁਰੂ ਸਾਹਿਬ ਨੇ ਖ਼ਾਲਸੇ ਨੂੰ ਆਪਣਾ ਰੂਪ/ਦਰਸ਼ਨ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਆਪਣੇ 'ਵਚਨ' ਦੱਸਦਿਆਂ ਖ਼ਾਲਸੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਸੇਵਾ ਬਖਸ਼ੀ। *ਸ੍ਰੀ ਸਰਬਲੋਹ ਗ੍ਰੰਥ* ਵਿੱਚ, ਗੁਰੂ ਗ੍ਰੰਥ ਤੇ ਗੁਰੂ ਪੰਥ ਸੰਬੰਧੀ ਸਪਸ਼ਟਤਾ ਸਹਿਤ ਇਉਂ ਜ਼ਿਕਰ ਮਿਲਦਾ ਹੈ :

*ਸਤਿਗੁਰ ਆਪਨਪੋ ਖਾਲਸੇ ਦੀਨਾ ਦੁਤੀਆ ਰੂਪ ਸਤਿਗੁਰੂ ਗ੍ਰੰਥਾ ॥*
*ਬੋਲਨ ਸਤਿਗੁਰ ਸਬਦ ਸੰਭਾਖਨ ਨਾਮ ਗੁਬਿੰਦ ਕੀਰਤਨ ਸੰਥਾ ॥*
*ਗੁਨਾਨਬਾਦ ਪੁਨ ਸਿਫਤ ਸਲਾਹਨ ਉਠਤ ਬੈਠਤ ਸੈਨ ਕਰੰਥਾ ॥*
*ਪਾਵਨ ਪੰਥ ਖਾਲਸਾ ਪ੍ਰਗਟਜੋ ਚਾਰ ਬਰਨ ਆਸ੍ਰਮ ਸੁਭ ਪੰਥਾ ॥੧॥*
*ਪੁੰਨੀਆ ॥ ਇਨ ਕੇ ਦਰਸ ਸਤਿਗੁਰ ਕੋ ਦਰਸਨ ਬੋਲਨ ਗੁਰੂ ਸਬਦ ਗੁਰ ਗ੍ਰੰਥਾ ॥*
*ਦੁਆਦਸ ਰੂਪ ਸਤਿਗੁਰ ਏ ਕਹੀਅਤਿ ਦ੍ਵਾਦਸ ਭਾਨ ਪ੍ਰਗਟੇ ਹਰਿ ਸੰਤਾ ॥*
*ਪਰਤਖਜ ਕਲਾ ਪਾਰਬ੍ਰਹਮਧਣੀਛੈ ਗ੍ਰੰਥ ਪੰਥ ਖਾਲਸਾ ਵਰਤੰਤਾ ॥*
*ਦਾਸ ਗੋਬਿੰਦ ਫਤਹ ਸਤਿਗੁਰ ਕੋ ਖਾਲਸਾ ਗ੍ਰੰਥ ਗੁਰ ਰੂਪ ਬਦੰਤਾ ॥੨॥* [159]

---

[158] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 550.

[159] *ਉਹੀ,* ਪੰਨੇ 550-52.

ਉਕਤ ਪੰਕਤੀਆਂ ਵਿੱਚ ਗ੍ਰੰਥ ਕਰਤਾ ਦਸ ਗੁਰੂ ਸਾਹਿਬਾਨ, ਗੁਰੂ ਗ੍ਰੰਥ ਸਾਹਿਬ ਤੇ ਖ਼ਾਲਸਾ ਪੰਥ ਨੂੰ 'ਦਵਾਦਸ ਰੂਪ ਸਤਿਗੁਰ' ਕਹਿੰਦਾ ਹੈ। ਉਹ, ਪਾਰਬ੍ਰਹਮ ਨੂੰ ਗੁਰੂ ਗ੍ਰੰਥ ਤੇ ਗੁਰੂ ਪੰਥ ਵਿੱਚ ਪ੍ਰਤਖ ਰੂਪ ਵਿੱਚ ਵਰਤਦਾ/ਵਿਚਰਦਾ ਮਹਿਸੂਸ ਕਰਦਾ ਹੈ। ਭਾਈ ਨੰਦ ਲਾਲ ਦੀ ਰਚਨਾ ਵਿੱਚੋਂ ਵੀ ਇਹੀ ਜਾਣਕਾਰੀ ਮਿਲਦੀ ਹੈ।[160]

*ਸ੍ਰੀ ਸਰਬਲੋਹ ਗ੍ਰੰਥ* ਵਿੱਚ, ਖ਼ਾਲਸੇ ਨੂੰ 'ਅਕਾਲ ਪੁਰਖ' ਕੀ ਫੌਜ ਕਿਹਾ ਹੈ ਜੋ ਪਰਮਾਤਮਾ ਦੀ ਦੈਵੀ ਮੌਜ ਵਿੱਚੋਂ ਪ੍ਰਗਟਿਆ ਹੈ। ਪਰਮ ਜੋਤਿ ਕਾਲ ਵਿੱਚ, ਗੁਰੂ-ਮਾਧਿਅਮ ਰਾਹੀਂ ਪ੍ਰਵਾਹਿਤ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸੰਸਥਾਗਤ ਤੌਰ 'ਤੇ ਪਰਮ ਹਸਤੀ ਦੀ ਹਲਤਮੁਖੀ ਪ੍ਰਭੁਤਾ ਦਾ ਗੁਣ ਖ਼ਾਲਸੇ ਵਿੱਚ ਪ੍ਰਗਟ ਕਰ ਦਿੱਤਾ ਹੈ। ਇਸ ਸੰਬੰਧੀ ਇਤਿਹਾਸਕ ਗ੍ਰੰਥ ਵਿੱਚ ਇਸ ਤਰ੍ਹਾਂ ਲਿਖਿਆ ਹੈ :

*ਖਾਲਸੋ ਮੇਰੋ ਰੂਪ ਹੈ ਖਾਸ ॥ ਖਾਲਸਾ ਮਾਹ ਹਉ ਕਰਉ ਨਿਵਾਸ ॥* [161]

ਖ਼ਾਲਸਾ, ਦੈਵੀ ਕਾਰਜਾਂ ਦੀ ਬਹਾਲੀ ਦਾ ਸੂਚਕ ਹੈ। ਖ਼ਾਲਸਾ, ਸਚੇ ਪਾਤਸ਼ਾਹ (ਪਰਮਾਤਮਾ) ਦੀ ਫੌਜ ਹੈ ਜੋ ਗੁਰੂ ਦੁਆਰਾ ਦਰਸਾਏ ਗਏ ਅਨੁਸ਼ਾਸਨ ਜਾਂ ਰਹਿਤ ਵਿੱਚ ਪਰਪੱਕ ਹੈ। ਫ਼ੌਜ ਦਾ ਕਾਰਜ ਸੁਰਖਿਆ ਲਈ ਜੰਗ ਕਰਨਾ ਹੈ ਜੋ ਵਿਚਾਰਾਧੀਨ ਪ੍ਰਸੰਗ ਵਿਚ, ਦੋ ਪ੍ਰਕਾਰ ਦੀ ਕਹੀ ਜਾ ਸਕਦੀ ਹੈ। ਪਹਿਲੀ, ਆਤਮ ਸਿੱਧੀ ਲਈ ਸਵੈ ਨਾਲ, ਵਿਕਾਰਾਂ ਨਾਲ ਅਤੇ ਦੂਜੀ, ਸਰਬਤ ਦੇ ਭਲੇ ਲਈ ਜ਼ਬਰ-ਜ਼ੁਲਮ ਦੇ ਵਿਰੁੱਧ। ਸਿੱਖ ਇਤਿਹਾਸ ਵਿੱਚ ਵਰਣਿਤ ਜੰਗਾਂ ਦਾ ਉਦੇਸ਼, ਕਿਸੇ ਨਿੱਜੀ ਰਾਜ ਦੀ ਸਥਾਪਤੀ ਲਈ ਨਾ ਹੋ ਕੇ ਲੋਕ ਰਾਜ ਅਰਥਾਤ ਸਮੁੱਚੀ ਮਨੁੱਖਤਾ ਲਈ ਸਮਾਨ ਅਧਿਕਾਰਾਂ ਦੀ ਪ੍ਰਾਪਤੀ ਕਰਨਾ ਸੀ।

ਖ਼ਾਲਸਾ, ਅਨਿਆਂ ਤੇ ਅਤਿਆਚਾਰ ਵਿਰੁੱਧ ਆਪ ਲੜਦਾ ਹੈ ਅਤੇ ਹੋਰਨਾਂ ਨੂੰ ਵੀ ਜ਼ਬਰ-ਜ਼ੁਲਮ ਦੇ ਵਿਰੁੱਧ ਜੂਝਣ ਲਈ ਪ੍ਰੇਰਦਾ ਹੈ। ਉਹ,ਪਰਮਾਤਮਾ ਦੇ ਸਤਿਨਾਮ ਦਾ ਜਾਪ ਕਰਕੇ ਆਪ ਸਾਰੇ ਭਰਮਾਂ ਤੋਂ ਮੁਕਤ ਹੋ ਕੇ ਆਤਮ ਸਿੱਧੀ ਪ੍ਰਾਪਤ ਕਰਦਾ ਹੈ ਅਤੇ ਹੋਰਨਾਂ ਨੂੰ

---

[160] *ਦੋਹਾ ॥ ਤੀਨ ਰੂਪ ਹੈ ਮੋਹਿ ਕੇ ਸੁਣਹੁ ਨੰਦ ਚਿਤ ਲਾਇ॥*
*ਨਿਰਗੁਣ ਸਰਗੁਣ ਗੁਰਸਬਦ ਹੈ ਕਹੇ ਤੋਹਿ ਸਮਝਾਇ॥*
*ਭਾਈ ਨੰਦ ਲਾਲ ਗ੍ਰੰਥਾਵਲੀ,* (ਸੰਪਾ.) ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000, ਪੰਨੇ 186-87.

[161] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 568.

ਅਧਿਆਤਮ ਮਾਰਗ 'ਤੇ ਚਲ ਕੇ ਜੀਵਨ ਮਨੋਰਥ ਪੂਰਾ ਕਰਨ ਲਈ ਪ੍ਰੇਰਦਾ ਹੈ ਕਿ ਨਾਮ/ਭਗਤੀ ਹੀ ਕਲਯੁਗ ਵਿੱਚ, ਪਰਮਾਤਮਾ ਨੂੰ ਮਿਲਣ ਦਾ ਪ੍ਰਮੁੱਖ ਸਾਧਨ ਹੈ :

*ਸਕਲ ਭ੍ਰਮ ਪਰਹਰ ਕਰ ਹਰਿ ਜਨ ਸਤਿਨਾਮ ਸੁਚ ਮੰਤ੍ਰ ਭਲੀ ॥*

*ਆਪ ਜਪਤ ਅਰੁ ਜਗਤ ਜਪਾਵਤ ਭਗਤ ਸਿਰੋਮਨ ਮਾਂਹ ਕਲੀ ॥੭॥* [162]

ਖ਼ਾਲਸਾ, ਦੈਵੀ ਗੁਣਾਂ ਨੂੰ ਧਾਰਨ ਕਰਕੇ ਦੈਵੀ ਨਿਯਮਾਂ ਦੀ ਬਹਾਲੀ ਅਤੇ ਸਮਾਜਿਕ ਬਰਾਬਰੀ ਸਥਾਪਿਤ ਕਰਨ ਲਈ ਸਰਬਤ ਦੇ ਭਲੇ ਲਈ ਕਾਰਜਸ਼ੀਲ ਰਹਿੰਦਾ ਹੈ। ਇਸ ਤਰ੍ਹਾਂ ਖ਼ਾਲਸਾ, ਸਿੱਖ ਅਧਿਆਤਮ ਮਾਰਗ ਦੀ ਸੰਪੂਰਨਤਾ ਦਾ ਬੋਧਕ ਹੈ। ਇਸ ਅਵਸਥਾ ਵਿੱਚ ਪਰਮਾਤਮਾ, ਗੁਰੂ ਤੇ ਖ਼ਾਲਸੇ ਵਿੱਚ ਕੋਈ ਭੇਦ ਨਹੀਂ ਰਹਿ ਜਾਂਦਾ। *ਸ੍ਰੀ ਸਰਬਲੋਹ ਗ੍ਰੰਥ* ਦੀਆਂ ਨਿਮਨਲਿਖਤ ਪੰਕਤੀਆਂ ਇਸੇ ਵਿਚਾਰ ਨੂੰ ਪੇਸ਼ ਕਰਦੀਆਂ ਹਨ :

*ਪ੍ਰਭ ਮੈ ਮੋ ਮੈ ਤਾਸ ਮੈ ਰੰਚਕ ਨਾਹਨ ਭੇਵ॥* [163]

ਉਕਤ ਅਵਸਥਾ-ਧਾਰਕ ਖ਼ਾਲਸਾ ਵੀ ਗੁਰੂ ਵਾਂਗ ਸਿਰਜਣਾਤਮਕ ਸ਼ਕਤੀ ਦਾ ਧਾਰਨੀ ਹੋ ਜਾਂਦਾ ਹੈ, ਦਾਤਾਰ, ਰਖਿਅਕ, ਕ੍ਰਿਪਾਲੂ ਰੂਪ ਹੋ ਜਾਂਦਾ ਹੈ ਜਿਸ ਬਾਬਤ *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ, ਇਉਂ ਲਿਖਦਾ ਹੈ :

*ਖਾਲਸੇ ਕੋ ਪਰਸਾਦਿ ਕਰ ਸੁਤ ਬਿਤ ਕੋਸ ਭੰਡਾਰ ॥*

*ਰਾਜ ਮਾਲ ਸਾਦਨ ਸਕਲ ਪੁਤ੍ਰ ਕਲਿਤ੍ਰ ਬਿਵਹਾਰ ॥੧॥*

*ਲਸਕਰ ਨੇਬ ਖਵਾਸ ਬ੍ਰਿਤ ਅਨੁਚਰ ਦਾਸੀ ਦਾਸ ॥*

*ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧ ਕ੍ਰਿਪਾ ਕਰ ਤਾਸ ॥੨॥*

*ਗ੍ਰਿਮਬਾਰੀ ਅਰੁ ਸਾਹਿਬੀ ਤਨ ਮਨ ਪਿੰਡ ਪ੍ਰਾਣ ॥*

*ਪ੍ਰਸਾਦਿ ਖਾਲਸੇ ਕਰ ਮਿਲਜੋ ਦਾਨ ਮਾਨ ਸਨੇਮਾਨ ॥੩॥* [164]

ਉਕਤ ਪੰਕਤੀਆਂ ਰਾਹੀਂ ਖ਼ਾਲਸੇ ਦੀ ਕਿਰਪਾ ਨਾਲ ਸੰਸਾਰ ਦੇ ਸਮਸਤ ਪਦਾਰਥਾਂ ਦੀ ਪ੍ਰਾਪਤੀ ਸੰਭਵ ਦੱਸਿਆ ਹੈ। ਇਸ ਤੋਂ ਇਲਾਵਾ ਖ਼ਾਲਸੇ ਦੀ, ਦੈਵੀ ਕਾਰਜਾਂ ਦੇ ਵਿਸ਼ੇਸ਼ਣਾਂ

---

[162] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 550.

[163] *ਉਹੀ*, ਪੰਨਾ 570.

[164] *ਉਹੀ*

ਜਜਨ ਭਜਨ, ਪੂਜਣਯੋਗ, ਮੁਕਤਿ ਰੂਪ, ਆਦਿ ਰਾਹੀਂ ਉਸਦੀ ਮਹਿਮਾ ਨੂੰ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ :

*ਮੇਰੋ ਇਸਟ ਅਰ ਨੇਸਠਾ ਖਾਲਸਾ ਪੂਜਨ ਧਿਆਨ ॥*

*ਦਰਸਨ ਪਰਸਨ ਖਾਲਸਾ ਮੁਕਤਿ ਰੂਪ ਸਤ ਜਾਨ ॥੮॥* [165]

*ਸ੍ਰੀ ਸਰਬਲੋਹ ਗ੍ਰੰਥ* ਵਿੱਚ ਖ਼ਾਲਸੇ ਦੇ ਗੁਣ ਤੇ ਮਹਿਮਾ ਬਾਰੇ ਵਿਸਤਾਰਪੂਰਵਕ ਉਲੇਖ ਦਰਜ ਹੈ। ਇਸ ਵਿੱਚ ਖ਼ਾਲਸੇ ਦੇ ਦਇਆਵਾਨ, ਦਾਨੀ, ਛਮਾ, ਰਹਿਤਵਾਨ, ਸੀਲ, ਸੁੱਚ, ਸੱਚਾ, ਸਾਧਨਾ ਨੂੰ ਸਿੱਧ (ਪੂਰਾ) ਕਰਨ ਵਾਲਾ, ਸੰਤ ਤੇ ਸਿਪਾਹੀ ਦਸ ਪ੍ਰਮੁੱਖ ਗੁਣ ਦੱਸੇ ਹਨ।[166] ਇਸਤੋਂ ਇਲਾਵਾ ਖ਼ਾਲਸੇ ਨੂੰ ਗਿਆਨਵਾਨ, ਰਾਜਜੋਗੇਸ਼ਵਰ, ਇੱਕ ਦਾ ਉਪਾਸ਼ਕ, ਜੁਝਾਰੂ, ਤਿਆਗੀ, ਹਠੀ ਤੇ ਧਰਤੀ ਦਾ ਮਾਲਕ ਦੱਸਿਆ ਹੈ। ਜਿਥੇ ਖ਼ਾਲਸੇ ਦੇ ਗੁਣਾਂ ਦਾ ਚਿਤਰਣ ਕੀਤਾ ਗਿਆ ਹੈ ਉਥੇ ਦਸ ਔਗੁਣਾਂ ਨੂੰ ਤਿਆਗਣ ਦਾ ਆਦੇਸ਼ ਹੈ। ਬਿਰੋਧ, ਹਿੰਸਾ, ਹੰਕਾਰ, ਆਲਸ, ਕੰਜੂਸਪੁਣਾ, ਮੂਰਖਪੁਣਾ, ਕੁਚਿਲਤਾ, ਆਦਿ ਔਗੁਣਾਂ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ :

*ਤਿਆਗੀ ਦਸ ਬਿਰੋਧ ਮਤ ਸਾਧਨ ਹਿੰਸਾ ਹੰਕਾਰ ਆਲਸ ਕ੍ਰਿਪਨਤ ਅਪ੍ਰਮਾਨੰ ॥*

*ਕਠੋਰਤਾ ਜੜਤਾ ਕੁਚੀਲਤਾ ਅਸਊਚ ਕਲਮਾਸ ਅਭਗਤ ਮਾਨੰ ॥* [167]

ਉਪਰ ਦੱਸੀ ਰਹਿਤ ਦਾ ਧਾਰਨੀ ਹੀ 'ਖ਼ਾਲਸ' ਪਦ ਨੂੰ ਪ੍ਰਾਪਤ ਕਰਕੇ ਨਿਰੰਕਾਰ ਦਾ ਰੂਪ ਹੋ ਸਕਦਾ ਹੈ :

*ਦਸ ਗ੍ਰਾਹੀ ਦਸ ਤਿਆਗੀ ਐਸੋ ਤਾਹਿ ਖਾਲਸਾ ਕਥਤ ਸੁਜਾਨੰ ॥*

*ਐਸੋ ਖਾਲਸਾ ਖਾਲਸ ਪਦ ਪ੍ਰਾਪਤਿ ਨਿੰਰਾਕਾਰੀ ਸ੍ਵਿਰੂਪ ਮਹਾਨੰ ॥੭॥* [168]

---

165 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 570.

166 *ਗੁਰ ਸਤਿਗੁਰ ਕੇ ਉਪਦੇਸ ਸਿਖਨ ਪ੍ਰਤ ਭਾਸਨ ਮੁਦ੍ਰਾ ਤੈ ਕਛ ਕੇਸ ਕ੍ਰਿਪਾਨੰ॥*

*ਤਾ ਕੀ ਰਹਨ ਸ੍ਰਤਿ ਉਕਤੀ ਭਾਖਤ ਦਸ ਗ੍ਰਾਹੀ ਖਾਲਸਾ ਪ੍ਰਧਾਨੰ॥*

*ਦਯਾ ਦਾਨ ਛਮਾ ਸਨਾਨੰ ਸੀਲ ਸੁਚ ਸਤ ਸੰਭਾਸਨ॥*

*ਸਾਧਨ ਸਿਧ ਸੂਰ ਭਗਤਿ ਮਾਨੰ ਦਸ ਗ੍ਰਾਹੀ ਆਸਕਤ ਪ੍ਰਮਾਨੰ॥੬॥* *ਉਹੀ*, ਪੰਨਾ 568.

167 *ਉਹੀ*

168 *ਉਹੀ*

ਗੁਰੂ ਜੀ ਦੇ ਸਮਕਾਲੀ ਤੇ ਦਰਬਾਰੀ ਕਵੀ ਭਾਈ ਨੰਦ ਲਾਲ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸੇ ਨੂੰ ਦੱਸੇ ਹੋਏ ਗੁਣ ਅਤੇ ਤਿਆਗਣਯੋਗ ਔਗੁਣਾਂ ਬਾਰੇ ਚਰਚਾ ਕੀਤੀ ਹੈ। ਉਹ ਖ਼ਾਲਸੇ ਨੂੰ ਜ਼ਬਰ-ਜ਼ੁਲਮ ਦੇ ਖਿਲਾਫ[169], ਅੱਗੇ ਹੋ ਕੇ ਲੜਨ ਵਾਲਾ[170], ਸ਼ਸਤਰਧਾਰੀ ਸੂਰਮਾ[171], ਆਪ ਵਾਹਿਗੁਰੂ ਦੇ ਨਾਮ ਵਿੱਚ ਰੱਤਾ ਹੋਇਆ[172] ਤੇ ਹੋਰਨਾਂ ਨੂੰ ਵੀ ਜੋੜਨ ਵਾਲਾ[173], ਗਰੀਬ ਦਾ ਪਾਲਕ/ਰਖਿਅਕ[174], ਦੁਨਿਆਵੀ ਬੰਧਨਾਂ ਤੋਂ ਮੁਕਤ[175], ਅੰਦਰੂਨੀ-ਬਾਹਰੀ ਵਿਕਾਰਾਂ ਨਾਲ ਨਿਤ ਜੰਗ ਕਰਨ ਵਾਲਾ[176], ਆਦਿ ਗੁਣ ਦੱਸੇ ਹਨ ਅਤੇ ਇਸਦੇ ਨਾਲ ਹੀ ਨਿੰਦਾ[177], ਪਰਤ੍ਰਿਅ[178], ਪਰਦ੍ਰਿਸ਼ਟੀ[179] ਤੇ ਪੰਜ ਵਿਕਾਰਾਂ ਨੂੰ ਤਿਆਗਣ[180] ਬਾਰੇ ਵੀ ਦੱਸਿਆ ਗਿਆ ਹੈ।

ਸਿੱਖ ਰਹਿਤ ਮਰਯਾਦਾ, ਜਿਸਦੇ ਸਰੋਤ ਵਿਚਾਰਾਧੀਨ ਗ੍ਰੰਥ ਵੀ ਹਨ, ਵਿੱਚ ਖ਼ਾਲਸੇ ਦੀ ਰਹਿਣੀ ਨੂੰ ਦੋ ਭਾਗਾਂ ਵਿੱਚ ਵੰਡਿਆ ਗਿਆ ਹੈ। ਪਹਿਲਾ, ਰਹਿਤ ਅਤੇ ਦੂਜਾ, ਕੁਰਹਿਤ। ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕਰਨਾ, ਪੰਜ ਕਕਾਰੀ ਰਹਿਤ ਦਾ ਧਾਰਨੀ ਹੋਣਾ, ਆਦਿ ਖ਼ਾਲਸੇ ਦੀ ਜ਼ਰੂਰੀ ਰਹਿਤ ਦੱਸਿਆ ਗਿਆ ਹੈ ਅਤੇ ਚਾਰ ਕੁਰਹਿਤਾਂ ਤੋਂ ਵਰਜਿਆ ਗਿਆ ਹੈ ਜੋ ਨਿਮਨਲਿਖਤ ਹਨ:[181]

1. ਕੇਸਾਂ ਦੀ ਬੇਅਦਬੀ

---

[169] *ਖਾਲਸਾ ਸੋਇ ਮਲੇਛ ਪਰ ਚੜੈ॥*
*ਭਾਈ ਨੰਦ ਲਾਲ ਗ੍ਰੰਥਾਵਲੀ,* ਪੰਨਾ 192.

[170] *ਖਾਲਸਾ ਸੋਇ ਲੜੈ ਹੋਇ ਆਗੈ॥ ਉਹੀ*

[171] *ਖਾਲਸਾ ਸੋਇ ਸ਼ਸਤਰ ਕੋ ਧਾਰੈ॥ ਉਹੀ*

[172] *ਖਾਲਸਾ ਸੋਇ ਨਾਮ ਰਤ ਲਾਗੈ॥ ਉਹੀ*

[173] *ਖਾਲਸਾ ਸੋਇ ਨਾਮ ਸਿਉ ਜੋਰੈ॥ ਉਹੀ*

[174] *ਖਾਲਸਾ ਸੋਇ ਨਿਰਧਨ ਕਉ ਪਾਲੈ॥ ਉਹੀ*

[175] *ਖਾਲਸਾ ਸੋਇ ਬੰਧਨ ਕਉ ਤੋੜੈ॥ ਉਹੀ*

[176] *ਖਾਲਸਾ ਸੋਇ ਕਰੈ ਨਿਤ ਜੰਗ॥ ਉਹੀ*

[177] *ਖਾਲਸਾ ਸੋਇ ਜੋ ਨਿੰਦਾ ਤਿਆਗੈ॥ ਉਹੀ*

[178] *ਖਾਲਸਾ ਸੋਇ ਪਰ ਤ੍ਰੀਆ ਤੇ ਭਾਗੈ॥ ਉਹੀ*

[179] *ਖਾਲਸਾ ਸੋਇ ਪਰਸ੍ਰਿਸਟਿ ਕੋ ਤਿਆਗੈ॥ ਉਹੀ*

[180] *ਖਾਲਸਾ ਸੋਇ ਪੰਚ ਕਉ ਮਾਰੈ॥ ਉਹੀ*

[181] *ਸਿੱਖ ਰਹਿਤ ਮਰਯਾਦਾ,* ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 2014, ਪੰਨਾ 30.

2. ਕੁੱਠਾ ਖਾਣਾ

3. ਪਰ-ਇਸਤਰੀ ਜਾਂ ਪਰ-ਪੁਰਸ਼ ਗਮਨ (ਭੋਗਣਾ)

4. ਤਮਾਕੂ ਦਾ ਵਰਤਣਾ

ਪੂਰਣ ਰਹਿਤਧਾਰੀ 'ਖ਼ਾਲਸਾ' ਪਦ ਨੂੰ ਪ੍ਰਾਪਤ ਕਰਨਾ ਦੁਰਲਭ ਕਾਰਜ ਹੈ। ਉਪਰ ਵਰਣਿਤ ਗੁਣਾਂ ਨੂੰ ਧਾਰਨ ਕਰਨ ਵਾਲਾ ਅਤੇ ਔਗੁਣਾਂ ਨੂੰ ਤਿਆਗਣ ਵਾਲਾ ਹੀ 'ਖ਼ਾਲਸ' ਪਦ ਪ੍ਰਾਪਤ ਕਰਕੇ ਪਰਮਾਤਮਾ ਵਿੱਚ ਅਭੇਦ ਹੋ ਸਕਦਾ ਹੈ। ਖ਼ਾਲਸੇ ਤੇ ਪਰਮਾਤਮਾ ਦੀ ਅਭੇਦਤਾ ਨੂੰ *ਸ੍ਰੀ ਸਰਬਲੋਹ ਗ੍ਰੰਥ* ਵਿੱਚ ਉਪਮਾਵਾਂ ਰਾਹੀਂ ਇਉਂ ਦਰਸਾਇਆ ਗਿਆ ਹੈ :

*ਖਾਲਸਾ ਪਦ ਕੋ ਪ੍ਰਾਪਤਿ ਦੁਰਲਭ ਐਸੋ ਖਾਲਸਾ ਹਰਿ ਜਨ ਚਹੀਐ ॥*

*ਜਲ ਤਰੰਗ ਮੋ ਭੇਦ ਕਛੁ ਨਾਹਨ ਜੀਵ ਬ੍ਰਹਮ ਪਰਮਾਤਮ ਲਹੀਐ ॥*

*ਬ੍ਰਹਮ ਮਹਿ ਜੀਵ ਜੀਵ ਮਹ ਬ੍ਰਹਮਾ ਸਾਗਰ ਬੂੰਦ ਬੂੰਦ ਸਿੰਧ ਅਹੀਏ ॥੮॥* [182]

ਗੁਰੂ ਗੋਬਿੰਦ ਸਿੰਘ ਜੀ ਖ਼ਾਲਸੇ ਨੂੰ ਆਪਣੇ ਦੈਵੀ ਗੁਣ ਬਖਸ਼ ਕੇ 'ਸਤਿਗੁਰ ਪੂਰਾ'[183], 'ਸਤਿਗੁਰੂ'[184] ਕਹਿ ਕੇ ਨਿਵਾਜਦੇ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿੱਚ ਖ਼ਾਲਸੇ ਨੂੰ ਆਪਣਾ ਖ਼ਾਸ ਰੂਪ[185], ਨਿਵਾਸ[186], ਮੁਖ ਅੰਗ[187], ਸਦ ਸੰਗ[188], ਇਸ਼ਟ ਸੁਹਿਰਦ[189], ਬਿਰਦ[190], ਪਛ ਅਰ ਪਾਦ[191], ਸੁਖ ਅਹਿਲਾਦ[192], ਮਿਤ੍ਰ ਸਖਾਈ[193], ਮਾਤ ਪਿਤਾ ਸੁਖਦਾਈ[194], ਜਾਂ ਪਾਲਣ ਵਾਲਾ

---

[182] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 531.

[183] *ਖਾਲਸਾ ਮੇਰੋ ਸਤਿਗੁਰੁ ਪੂਰਾ ॥ ਉਹੀ*, ਪੰਨਾ 568.

[184] *ਭਰਮ ਭੇਖ ਤੇ ਰਹੈ ਨਿਆਰਾ॥ ਸੋ ਖਾਲਸ ਸਤਿਗੁਰੂ ਹਮਾਰਾ॥*
*ਕਵੀ ਸੈਨਾਪਤਿ, ਸ੍ਰੀ ਗੁਰ ਸੋਭਾ*, ਪੰਨਾ 82.

[185] *ਖਾਲਸੋ ਮੇਰੋ ਰੂਪ ਹੈ ਖਾਸ ॥ ਸ੍ਰੀ ਸਰਬਲੋਹ ਗ੍ਰੰਥ*, ਪੰਨਾ 568.

[186] *ਖਾਲਸਾ ਮਾਹ ਹਉ ਕਰਉ ਨਿਵਾਸ ॥ ਉਹੀ*

[187] *ਖਾਲਸਾ ਮੇਰੋ ਰੂਪ ਹੈ ਅੰਗ ॥ ਉਹੀ*

[188] *ਖਾਲਸੇ ਕੇ ਹੌ ਬਸਤ ਸਦ ਸੰਗ ॥ ਉਹੀ*

[189] *ਖਾਲਸਾ ਮੇਰੋ ਇਸਟ ਸੁਹਿਰਦ ॥ ਉਹੀ*

[190] *ਖਾਲਸਾ ਮੇਰੋ ਕਹੀਅਤ ਬਿਰਦ ॥ ਉਹੀ*

[191] *ਖਾਲਸਾ ਮੇਰੋ ਪਛ ਅਰੁ ਪਾਦ ॥ ਉਹੀ*

[192] *ਖਾਲਸਾ ਮੇਰੋ ਸੁਖ ਅਹਿਲਾਦ ॥ ਉਹੀ*

[193] *ਖਾਲਸਾ ਮੇਰੋ ਮਿਤ੍ਰ ਸਖਾਈ ॥ ਉਹੀ*

[194] *ਖਾਲਸਾ ਮਾਤ ਪਿਤਾ ਸੁਖਦਾਈ ॥ ਉਹੀ*

ਤੇ ਸੁਖ ਦੇਣ ਵਾਲਾ, ਸ਼ੋਭਾ ਸੀਲ[195], ਸਖਾ ਸਦ ਡੀਲ[196], ਜਤਿ ਅਰ ਪਤਿ[197], ਮੇਰੀ ਉਤਪਤੀ ਦਾ ਕਾਰਨ[198], ਭਵਨ ਭੰਡਾਰ[199], ਸਦਕਾਰ[200], ਨਿਜੀ ਪਰਿਵਾਰ[201], ਉਧਾਰਕਰਤਾ[202], ਸਰੀਰ ਤੇ ਰੂਹ[203], ਜਾਨ ਕੀ ਜਾਨ/ਰੂਹ ਦੀ ਖੁਰਾਕ[204], ਮਾਨ ਮਹਤ[205], ਸੁਆਰਥ[206], ਨਿਰਵਾਹ ਕਰਤਾ[207], ਦੇਹ ਤੇ ਸਾਹ[208], ਧਰਮ ਅਰ ਕਰਮ[209], ਭੇਦ ਮਰਮ[210], ਸਤਿਗੁਰ ਪੂਰਾ[211], ਸਵਜਨ ਸੂਰਾ, [212] ਬੁਧਿ ਅਰ ਗਿਆਨ[213], ਧਿਆਨ ਧਰਨ ਯੋਗ[214], ਆਦਿ ਕਹਿ ਕੇ ਉਸਦੀ ਉਪਮਾ ਨੂੰ ਅਕਥ ਦੱਸਿਆ ਹੈ :

*ਉਪਮਾ ਖਾਲਸਾ ਜਾਤ ਨ ਕਹੀ ॥ ਜਿਹਵਾ ਏਕ ਪਾਰ ਨਹੀ ਲਹੀ ॥੮॥* [215]

ਹਜ਼ਾਰਾਂ ਜੀਭਾਂ ਵਾਲਾ ਸ਼ੇਸ਼ਨਾਗ ਅਤੇ ਸਰਸਵਤੀ ਜਿਹੀ ਦੇਵੀ ਵੀ ਖ਼ਾਲਸੇ ਦੀ ਉਪਮਾ ਦਾ ਅੰਤ ਨਹੀਂ ਪਾ ਸਕਦੀ। ਇਸ ਸੰਬੰਧੀ *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ ਇਸ ਤਰ੍ਹਾਂ ਲਿਖਦਾ ਹੈ :

---

195 *ਖਾਲਸਾ ਮੇਰੀ ਸੋਭਾ ਸੀਲ ॥* *ਸ੍ਰੀ ਸਰਬਲੋਹ ਗ੍ਰੰਥ*, ਪੰਨਾ 568.

196 *ਖਾਲਸਾ ਬੰਧ ਸਖਾ ਸਦ ਡੀਲ ॥ ਉਹੀ*

197 *ਖਾਲਸਾ ਮੇਰੀ ਜਤ ਅਰ ਪਤ ॥ ਉਹੀ*

198 *ਖਾਲਸਾ ਸੋ ਮਾ ਕੌ ਉਤਪਤ ॥ ਉਹੀ*

199 *ਖਾਲਸਾ ਮੇਰੋ ਭਵਨ ਭੰਡਾਰ ॥ ਉਹੀ*

200 *ਖਾਲਸੇ ਕਰ ਮੇਰੋ ਸਦਕਾਰ ॥ ਉਹੀ*

201 *ਖਾਲਸਾ ਮੇਰੋ ਸ੍ਵਜਨ ਪ੍ਰਵਾਰ ॥ ਉਹੀ*

202 *ਖਾਲਸਾ ਮੇਰੋ ਕਰਤ ਉਧਾਰ ॥ ਉਹੀ*

203 *ਖਾਲਸਾ ਮੇਰੋ ਪਿੰਡ ਪ੍ਰਾਣ ॥ ਉਹੀ*

204 *ਖਾਲਸਾ ਮੇਰੀ ਜਾਨ ਕੀ ਜਾਨ ॥ ਉਹੀ*

205 *ਮਾਨ ਮਹਤ ਮੇਰੋ ਖਾਲਸਾ ਸਹੀ ॥ ਉਹੀ*

206 *ਖਾਲਸਾ ਮੇਰੋ ਸ੍ਵਾਰਥ ਕਹੀ ॥ ਉਹੀ*

207 *ਖਾਲਸਾ ਮੇਰੋ ਕਰੈ ਨ੍ਰਿਵਾਹ ॥ ਉਹੀ*

208 *ਖਾਲਸਾ ਮੇਰੋ ਦੇਹ ਅਰੁ ਸਾਹ ॥ ਉਹੀ*

209 *ਖਾਲਸਾ ਮੇਰੋ ਧਰਮ ਅਰੁ ਕਰਮ ॥ ਉਹੀ*

210 *ਖਾਲਸਾ ਮੇਰੋ ਭੇਦ ਨਿਜ ਮਰਮ ॥ ਉਹੀ*

211 *ਖਾਲਸਾ ਮੇਰੋ ਸਤਿਗੁਰੁ ਪੂਰਾ ॥ ਉਹੀ*

212 *ਖਾਲਸਾ ਮੇਰੋ ਸਜਨ ਸੂਰਾ ॥ ਉਹੀ*

213 *ਖਾਲਸਾ ਮੇਰੋ ਬੁਧਿ ਅਰੁ ਗਿਆਨ ॥ ਉਹੀ*

214 *ਖਾਲਸੇ ਕਾ ਹਉ ਧਰੋ ਧਿਆਨ ॥ ਉਹੀ*

215 *ਉਹੀ*

*ਸੇਸ ਰਸਨ ਸਾਰਦ ਸੀ ਬੁਧਿ ॥ ਤਦਪ ਨ ਉਪਮਾ ਬਰਨਤ ਸੁਧ ॥*

*ਯਾ ਮੈ ਰੰਚ ਨ ਮਿਥਿਆ ਭਾਖੀ ॥ ਗੁਰ ਪਾਰਬ੍ਰਹਮ ਗੁਰ ਨਾਨਕ ਸਾਖੀ ॥੯॥*[216]

ਗ੍ਰੰਥ-ਕਰਤਾ ਅਗਾਂਹ ਲਿਖਦਾ ਹੈ ਕਿ ਜੇਕਰ ਮੇਰਾ ਰੋਮ ਰੋਮ, ਮੇਰੀ ਰਸਨਾ ਬਣ ਜਾਵੇ ਤਾਂ ਵੀ ਮੈਂ ਖ਼ਾਲਸੇ ਦਾ ਜਸ ਨਹੀਂ ਗਾ ਸਕਦਾ। ਉਸਨੇ, ਖ਼ਾਲਸੇ ਤੇ ਗੁਰੂ ਦੀ ਇਕਮਿਕਤਾ ਨੂੰ ਇਉਂ ਦਰਸਾਇਆ ਹੈ :

*ਰੋਮ ਰੋਮ ਰਸਨਾ ਜੌ ਪਾਵੌ ॥  ਤਦਪ ਨ ਖਾਲਸਾ ਜਸਹ ਤਰਾਓ ॥*

*ਹਉ ਖਾਲਸੇ ਕੋ ਖਾਲਸਾ ਮੇਰੋ ॥ ਓਤਪੋਤ ਸਾਗਰ ਬੂੰਦੇਰੋ ॥੧੦॥* [217]

ਖ਼ਾਲਸਾ ਮਹਿਮਾ ਦੇ ਅਖ਼ੀਰਲੇ ਬੰਦ ਵਿੱਚ ਗ੍ਰੰਥ-ਕਰਤਾ ਨੇ ਖ਼ਾਲਸੇ ਨੂੰ ਆਤਮ ਸਿੱਧੀ ਪ੍ਰਾਪਤ ਕਰਕੇ ਸਮਸਤ ਬੁਰਾਈਆਂ ਤੋਂ ਮੁਕਤ, ਖ਼ਾਲਸ ਦੱਸਿਆ ਹੈ :

*ਆਤਮ ਰਾਸ ਜੇ ਜਾਨਹੀ ਸੋ ਹੈ ਖਾਲਸ ਦੇਵ ॥* [218]

ਉਪਰੋਕਤ ਵਿਚਾਰ ਤੋਂ ਕਿਹਾ ਜਾ ਸਕਦਾ ਹੈ ਕਿ ਖ਼ਾਲਸਾ ਪੰਥ, ਗੁਰੂ ਗੋਬਿੰਦ ਸਿੰਘ ਜੀ ਦੀ ਉਹ ਫ਼ੌਜ ਹੈ ਜੋ ਗੁਰੂ ਗ੍ਰੰਥ ਸਾਹਿਬ ਦੁਆਰਾ ਦਰਸਾਏ ਅਨੁਸ਼ਾਸਨ ਅਨੁਸਾਰ ਕਾਰਜ ਕਰਦੀ ਹੈ। ਖ਼ਾਲਸੇ ਨੇ ਸੰਤਨ ਦ੍ਰੋਹੀ ਅਸੁਰ ਵਿਰਤੀਆਂ ਨੂੰ ਸੋਧਣ ਅਤੇ ਸਮਾਜਿਕ ਬਰਾਬਰੀ ਦੀ ਸਥਾਪਤੀ ਲਈ ਹਰ ਸੰਭਵ ਜਤਨ ਕੀਤੇ ਇਥੋਂ ਤਕ ਕਿ ਲੋੜ ਪੈਣ ’ਤੇ ਅਤੇ ਸਾਰੇ ਜਤਨ ਅਸਫ਼ਲ ਹੋਣ ਤੋਂ ਬਾਅਦ ਸ਼ਸਤਰਧਾਰੀ ਸੰਘਰਸ਼ ਕੀਤੇ, ਆਪਣੀਆਂ ਤੇ ਆਪਣੇ ਪਰਿਵਾਰਾਂ ਦੀਆਂ ਸ਼ਹਾਦਤਾਂ ਦਿੱਤੀਆਂ। 18ਵੀਂ ਸਦੀ ਦਾ ਸਿੱਖ ਇਤਿਹਾਸ ਖ਼ਾਲਸੇ ਦੇ ‘ਸੁਭ ਕਰਮਨ ਤੇ ਕਬਹੂ ਨ ਟਰੋ’ ਦੇ ਸੰਕਲਪ ਦਾ ਵਿਹਾਰਕ ਚਿਤਰਣ ਹੈ। ਸੰਖੇਪ ਵਿੱਚ, ਕਿਹਾ ਜਾ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਆਪਣਾ ਖਾਸ ਰੂਪ, ਦੈਵੀ ਗੁਣਾਂ ਦਾ ਧਾਰਨੀ ਦੱਸਦੇ ਹੋਏ ‘ਆਪ ਜਪਤ ਅਰ ਜਗਤ ਜਪਾਵਤ’ ਰਾਹੀਂ ਉਸਦੀ ਸਮਾਜ-ਕਲਿਆਣ ਪ੍ਰਤੀ ਵਚਨਬਧਤਾ ਨੂੰ ਦ੍ਰਿੜ੍ਹਾਇਆ ਹੈ। ਇਸ ਤਰ੍ਹਾਂ ਖ਼ਾਲਸਾ, ਅਧਿਆਤਮਕਤਾ ਤੇ ਸਮਾਜਿਕਤਾ ਦੇ ਸੁਮੇਲ ਦੀ ਸੰਪੂਰਨ ਘਾੜਤ, ਸ਼ਖਸੀਅਤ ਹੈ।

---

216 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 568.

217 *ਉਹੀ*, ਪੰਨਾ 570.

218 *ਉਹੀ*

ਉਕਤ ਵਿਚਾਰ ਤੋਂ ਸਪਸ਼ਟ ਹੈ ਕਿ *ਸ੍ਰੀ ਸਰਬਲੋਹ ਗ੍ਰੰਥ* ਗੁਰੂ, ਗੁਰ-ਜੋਤਿ, ਸੇਵਾ-ਸਿਮਰਨ, ਵਾਹਿਗੁਰੂ ਗੁਰਮੰਤਰ, ਆਦਿ ਗੁਰਮਤਿ ਦੇ ਸਿਧਾਂਤਾਂ ਦੀ ਵਿਆਖਿਆ ਕਰਨ ਕਰਕੇ ਧਾਰਮਿਕ ਪੱਖ ਤੋਂ ਮਹਤਵਪੂਰਨ ਹੈ। ਇਸ ਵਿਚ ਗੁਰੂ ਗ੍ਰੰਥ-ਗੁਰੂ ਪੰਥ, ਖ਼ਾਲਸਾ ਸਾਜਨਾ, ਖ਼ਾਲਸਾ ਮਹਿਮਾ, ਆਦਿ ਨਾਲ ਸੰਬੰਧਿਤ ਪ੍ਰਸੰਗ ਧਾਰਮਿਕ ਪੱਖ ਦੇ ਨਾਲ-ਨਾਲ ਇਤਿਹਾਸਕ ਪੱਖ ਤੋਂ ਵੀ ਮਹਤਵ ਰੱਖਦੇ ਹਨ।

## 7. ਸ੍ਰੀ ਸਰਬਲੋਹ ਗ੍ਰੰਥ ’ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ

ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ ਦਾ ਧਰਮ ਗ੍ਰੰਥ ਹੈ ਜਿਸ ਵਿਚ ਸਮੁੱਚੀ ਮਾਨਵਤਾ ਲਈ ਸਰਬਸਾਂਝਾ ਕਲਿਆਣਕਾਰੀ ਰੱਬੀ ਸੰਦੇਸ਼ ਹੈ। ਉਪਰ ਦਸੇ ਅਨੁਸਾਰ, ਇਸ ਵਿਚ 36 ਬਾਣੀਕਾਰਾਂ ਦੀ ਬਾਣੀ ਦੀ ਬਾਣੀ ਸ਼ਾਮਲ ਹੈ। ਇਸ ਵਿਚ ਜਿਥੇ *‘ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਏਹਿ ਤੇਰੀ ਬਰੀਆ॥’* ਰਾਹੀਂ ਪ੍ਰਭੂ ਪ੍ਰਾਪਤੀ ਹੀ ਮਨੁਖ ਦਾ ਜੀਵਨ ਮਨੋਰਥ ਦਸਿਆ ਗਿਆ ਹੈ ਉਥੇ ਜੀਵਨ-ਮਨੋਰਥ ਦੀ ਪ੍ਰਾਪਤੀ ਲਈ ਗੁਰੂ ਦੀ ਲੋੜ, ਸੇਵਾ, ਸਿਮਰਨ, ਸੰਗਤ, ਵਿਕਾਰਾਂ ਦਾ ਤਿਆਗ, ਆਦਿ ਸਾਧਨ ਵੀ ਦਸੇ ਗਏ ਹਨ। ਸਿੱਖ ਸਾਹਿਤ ਪਰੰਪਰਾ ਦੇ ਲਗਪਗ ਹਰੇਕ ਗ੍ਰੰਥ ’ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ ਜ਼ਰੂਰ ਰਿਹਾ ਹੈ। *ਸ੍ਰੀ ਸਰਬਲੋਹ ਗ੍ਰੰਥ* ’ਤੇ ਵੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ ਪ੍ਰਤਖ ਤੌਰ ’ਤੇ ਦ੍ਰਿਸ਼ਟੀਗੋਚਰ ਹੁੰਦਾ ਹੈ। ਵਿਚਾਰਾਧੀਨ ਗ੍ਰੰਥ ਦਾ ਕਰਤਾ, ਗੁਰੂ ਗ੍ਰੰਥ ਸਾਹਿਬ ਦੀਆਂ ਪੰਕਤੀਆਂ ਨੂੰ ਆਪਣੇ ਵਿਚਾਰ-ਪ੍ਰਬੰਧ/ਪ੍ਰਸੰਗ ਵਿਚ ਸਮੋ ਲੈਂਦਾ ਹੈ ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਉਸਨੇ ਗੁਰੂ ਗ੍ਰੰਥ ਸਾਹਿਬ ਦਾ ਗਹਿਰ-ਗੰਭੀਰ ਅਧਿਐਨ ਕੀਤਾ ਹੋਇਆ ਹੈ।

1. *ਸ੍ਰੀ ਸਰਬਲੋਹ ਗ੍ਰੰਥ* ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਗਈ ਸ਼ਬਦਾਵਲੀ ਕਈ ਥਾਵਾਂ ’ਤੇ ਪ੍ਰਯੋਗ ਕੀਤਾ ਗਿਆ ਹੈ।
2. ਗੁਰੂ ਗ੍ਰੰਥ ਸਾਹਿਬ ਵਿਚ ਆਏ ਸ਼ਬਦਾਂ ਦੇ ਭਾਵ ਨੂੰ ਆਪਣੇ ਵਿਚਾਰ ਦੀ ਪੁਸ਼ਟੀ ਲਈ ਪ੍ਰਯੋਗ ਕੀਤਾ ਗਿਆ ਹੈ।
3. ਕਈ ਥਾਵਾਂ ’ਤੇ ਤਾਂ ਇੰਝ ਜਾਪਦਾ ਹੈ ਕਿ ਗ੍ਰੰਥ-ਕਰਤਾ, ਗੁਰੂ ਗ੍ਰੰਥ ਸਾਹਿਬ ਵਿਚ ਆਏ ਸ਼ਬਦਾਂ ਦੀ ਵਿਆਖਿਆ ਕਰ ਰਿਹਾ ਹੈ, ਮਿਸਾਲ ਲਈ ਅਗਲੇ ਪੰਨਿਆਂ ’ਤੇ ਕੁਝ ਉਦਾਹਰਨਾਂ ਦਿਤੀਆਂ ਗਈਆਂ ਹਨ, ਜਿਵੇਂ ਆਰਤੀ ਵਾਲੇ ਸ਼ਬਦ।
4. ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਦਰਜ਼ ਰਾਗਮਾਲਾ ਦੇ ਸਾਰੇ ਰਾਗ-ਰਾਗਨੀਆਂ ਤੇ ਉਨ੍ਹਾਂ ਦੇ ਰਾਗ-ਪੁਤ੍ਰਾਂ ਦਾ ਪ੍ਰਯੋਗ ਕੀਤਾ ਗਿਆ ਹੈ।

   *ਸ੍ਰੀ ਸਰਬਲੋਹ ਗ੍ਰੰਥ* ’ਤੇ ਗੁਰੂ ਗ੍ਰੰਥ ਸਾਹਿਬ ਦੇ ਕਿਹੜੇ ਸ਼ਬਦਾਂ ਜਾਂ ਪੰਕਤੀਆਂ ਦਾ ਪ੍ਰਤਖ ਪ੍ਰਭਾਵ ਹੈ?, ਇਸ ਸੰਬੰਧੀ ਵਿਚਾਰ ਕਰਦਿਆਂ ਉਕਤ ਦੋਵੇਂ ਗ੍ਰੰਥਾਂ ਦੇ ਸ਼ਬਦਾਂ/ਪ੍ਰਮਾਣਾਂ ਨੂੰ ਇਕ-ਦੂਜੇ ਦੇ ਸਨਮੁਖ ਰਖ ਕੇ ਇਸ ਤਰ੍ਹਾਂ ਵੇਖਿਆ ਜਾ ਸਕਦਾ ਹੈ :

| ਸ੍ਰੀ ਸਰਬਲੋਹ ਗ੍ਰੰਥ | ਗੁਰੂ ਗ੍ਰੰਥ ਸਾਹਿਬ |
|---|---|
| 1. ਛਾਇਆ ਰੂਪੀ ਹੋਇ ਕੈ ਬਿਚਰਤ ਸ੍ਰੀ ਗੋਪਾਲ ॥ ਆਪਹਿ ਲਛਮੀ ਬਪੁ ਧਰੇ ਜੀਅ ਜੰਤ ਪ੍ਰਤਿਪਾਲ ॥1॥( ਪੰਨਾ 2) | 1. ਮਹਾਮਾਇਆ ਤਾ ਕੀ ਹੈ ਛਾਇਆ॥ (ਪੰਨਾ ੮੬੮) |
| 2. ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲਾ ਬਿਨ ਦਾਮਾ ॥(ਪੰਨਾ 646) | 2. ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥ (ਪੰਨਾ ੯੯੧) |
| 3. ਹਾਥ ਦੇ ਰਾਖੇ ਪ੍ਰਮੇਸੁਰ ਤਾਤੀ ਵਾਉ ਨ ਲਾਗਨ ਪਾਏ ॥ ਸੁਰਪਤਿ ਦੀਨ ਹੁਏ ਤਜ ਹਉਮੈ ਬੁਧਿ ਬਲ ਤਿਆਗ ਸਰਣਿ ਹਰਿ ਆਏ ॥ (ਪੰਨਾ 648) | 3. ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥੩॥ (ਪੰਨਾ ੨੧੮) |
| 4. ਮਹਮਾ ਨਾਮ ਕਹਾ ਲੌ ਬਰਨੌ ਨਾਮ ਲੇਤ ਪਸੁ ਪ੍ਰੇਤ ਤਰੇ ॥ (ਪੰਨਾ 656) | 4. ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥ (ਪੰਨਾ ੬੩੨) |
| 5. ਸਚਖੰਡ ਤਹਿ ਬਸੈ ਨਿਰੰਤਰ ॥ (ਪੰਨਾ 708) | 5. ਸਚ ਖੰਡਿ ਵਸੈ ਨਿਰੰਕਾਰੁ ॥ (ਪੰਨਾ ੮) |
| 6. ਗੂੰਗੇ ਜਿਮ ਸਾਕਰ ਕਉ ਚਾਖਾ ॥ ਪੂਛਤ ਸ੍ਵਾਦ ਨ ਆਵਤ ਭਾਖਾ ॥੧੯॥ (ਪੰਨਾ 708) | 6. ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥ (ਪੰਨਾ ੩੩੪) |

7. ਰੇ ਚਿਤ ਚੇਤ ਚਿੰਤਾਮਨ ਨਾਮ ਹਰੀ ॥ ਆਜ ਕਾਲ ਜਰ ਤੋਹ ਗ੍ਰਸ ਹੈ ਭੀਰ ਅਚਾਨਕ ਸੀਸ ਪਰੀ ॥ ਜਿਉ ਜਲ ਤੰਤ ਮੀਨ ਕੋ ਫਾਸਤ ਤਿਉ ਤੋਹਿ ਫਾਸਤ ਕਾਲ ਜਰੀ ॥ ਸੀਸ ਕੇਸ ਗਹਿ ਡੰਡ ਕਰਤ ਬਹੁ ਕਾ ਪੈ ਰੇ ਮਨ ਕੂਕ ਕਰੀ ॥ (ਪੰਨਾ 20)

7. ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥ ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥ ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥ ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥੧॥ ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥ ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥੨॥੧॥ (ਪੰਨਾ ੬੩੧)

8. ਸਵਯਾ ॥ ਸੇਸ ਸਹਸ ਮੁਖ ਰਟਤ ਤਊ ਨਹੀ ਪਾਵਤ ਪਾਰਾ ॥ ਏਕ ਜੀਹ ਕਿਆ ਕਥੇ ਪ੍ਰਭੂ ਗਤ ਅਲਖ ਅਪਾਰਾ ॥ (ਪੰਨਾ 12)

8. ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥ ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥ (ਪੰਨਾ ੧੦੮੩)

9. ਨਿਗਮ ਨੇਤ ਨਿਤ ਕਹਤ ਲਹਤ ਨਹੀ ਭੇਦ ਤੁਮਾਰਾ ॥ (ਪੰਨਾ 12)

9. ਨੇਤ ਨੇਤ ਕਥੰਤਿ ਬੇਦਾ ॥ (ਪੰਨਾ ੧੩੫੯)

10. ਦੋ: ॥ ਸਾਤ ਸਿੰਧੁ ਮਸੁ ਹੋਵਈ ਕਲਮ ਹੋਇ ਬਨਰਾਇ ॥ ਬਸੁਧਾ ਕਾਗਦ ਹੋਇ ਜੌ ਹਰ ਜਸ ਲਿਖਨ ਨ ਜਾਇ ॥ (ਪੰਨਾ 12)

10. ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥ (ਪੰਨਾ ੧੩੬੮)

11. ਬਿਸਨਪਦ ਧਨਾਸਰੀ ॥ ਪ੍ਰਭ ਜੂ ਆਇਓ ਸਾਮ ਤੁਹਾਰੀ ॥ ਤੁਮ ਪਾਰਸ ਹਮ ਲੋਹ ਬਾਪੁਰੇ ਕੰਚਨ ਕੀਓ ਸੁਧਾਰੀ ॥ ਹਮ ਪਾਪੀ ਤੁਮ ਪਤਿਤ ਨਿਵਾਜਨ ਨੀਕੀ ਜੀਅ ਮੈ ਧਾਰੀ ॥ ਚਰਨ ਸਰਨ ਸਰਣਾਗਤ ਤੋਰੀ ਚਿਤ ਚਰਨ ਕਵਲ ਬਲਿਹਾਰੀ ॥ (ਪੰਨਾ 22)

11. ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ ॥ (ਪੰਨਾ ੧੩੫੧) ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥ (ਪੰਨਾ ੬੧੩)

12. ਬਿਸ਼ਨਪਦ ਧਨਾਸਰੀ ॥ ਮਨ ਦਰਸਨ ਕੀ ਪਿਆਸ ਘਨੇਰੀ ॥ (ਪੰਨਾ 22)

12.ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ ॥੧੫॥ (ਪੰਨਾ ੭੦੯)

13. ਚਿਤ ਚਰਨ ਕਵਲ ਕਾ ਆਸਰਾ ਨਿਤ ਨਿਤ ਦਰਸਾਰੀ ॥ (ਪੰਨਾ 22)

13.ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥ (ਪੰਨਾ ੪੬)

14. 18. ਬਿਸ਼ਨਪਦ ਬਿਲਾਵਲ ॥ ਭ੍ਰਮਤ ਫਿਰਤ ਸਾਕਤ ਬਹੁ ਜੋਨੀ ਮਨ ਬਾਵਰ ਨਹੀ ਸਮਝਸ ਰੇ ॥ ਜੋਨ ਫਿਰਤ ਦੁਖ ਸੁਖ ਬਹੁ ਪਾਵਤ ਮਨ ਨਿਲਾਜ ਲਜਿਆ ਨਹਿ ਰੇ ॥ ਧਰਮਰਾਇ ਕੀ ਤਲਬ ਹੋਇ ਜਬ ਜਮਕੰਕਰ ਤੁਝ ਤਾੜਸ ਰੇ ॥ ਕਿਸ ਪਹਿ ਕਰੇ ਪੁਕਾਰ ਬਾਵਰੇ ਨਰਕ ਘੋਰ ਜਬ ਡਾਰਸ ਰੇ ॥ (ਪੰਨਾ 24)

14.ਰਾਮੁ ਸਿਮਰੁ ਪਛੁਤਾਹਿਗਾ ਮਨ ॥ ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥ ... ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥ (ਪੰਨਾ ੧੧੦੬)

15. ਤਰਹ ਸੰਸਾਰ ਚਰਨ ਲਗ ਸੇਵਕ ਬੇਗ ਹੋਤ ਨਿਸਤਾਰਾ ॥  (ਪੰਨਾ 24)

16. 21. ਬਿਸ੍ਨਪਦ ਬਿਲਾਵਲ ॥ ਬੰਦਨਾ ਬੰਦਨ ਨਿਤ ਪ੍ਰਭ ਕੌ ਚਰਨ ਕਵਲ ਪ੍ਰਭ ਬੰਦਨਾ ॥ ਅਰਾਧਨਾ ਅਰਾਧਨਾ ਹਰ ਜਸ ਯਹ ਦਾਨ ਗੁਰੂ ਤੇ ਮੰਗਨਾ ॥ ਸੇਵਨਾ ਸੇਵਨ ਪਦ ਕੰਜਨ ਸਭ ਤੇ ਊਤਮ ਚੰਗਨਾ ॥ ਰੰਗਨਾ ਰੰਗਨ ਇਸ ਮਨ ਕਉ ਨਾਮ ਹਰੀ ਕੈ ਰੰਗਨਾ ॥ (ਪੰਨਾ 24)

17. ਨਿੰਦ ਚਿੰਦ ਬਿਵਹਾਰ ਜਗਤ ਕੀ ਇਆ ਮੈ ਮਨ ਉਰਝਾਨਾ ॥( ਪੰਨਾ 24)

18. ਸਿਮਰੋ ਸਿਮਰਿ ਸਿਮਰਿ ਬਰਦਾਤਾ ਨਰਕ ਘੋਰ ਤੇ ਕਾਢ ਲਇਓ ॥ (ਪੰਨਾ 24)

15. ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥ (ਪੰਨਾ ੧੪੨੯)

16. ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥ ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥ ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥ ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥ ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥ ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥ ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥ (ਪੰਨਾ ੧੦੧੮)

17. ਕਬਹੂ ਨਿੰਦ ਚਿੰਦ ਬਿਉਹਾਰ ॥ (ਪੰਨਾ ੨੭੭)

18. ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥ (ਪੰਨਾ ੨੬੨)

19. 24. ਬਿਸ਼ਨਪਦ ਸੂਹੀ ॥ ਸੀਸ ਕੇਸ ਬੀਜਨ ਕਰਉ ਦਰ ਪ੍ਰਭ ਜੀ ਝਾਰੋ ॥ ਨੈਨ ਕਾਢ ਬਿਸਤਰ ਧਰੋ ਪ੍ਰਿਅ ਪ੍ਰੀਤ ਬੈਠਾਰੋ ॥ ਸਫਲ ਮੂਰਤਿ ਸਾ ਘਰੀ ਸੁਲਖਨੀ ਪ੍ਰਿਅ ਪ੍ਰੀਤਮ ਨੈਨ ਨਿਹਾਰੋ ॥ ਮਨ ਮਕਰੰਦ ਚਰਨ ਕਵਲ ਪਰ ਨਿਮਖ ਨਿਮਖ ਕਰ ਵਾਰੋ ॥ (ਪੰਨਾ 24)

20. ਬਿਸ਼ਨਪਦ ਸੂਹੀ ॥ ਕੇਸ ਚਵਰ ਪ੍ਰਭ ਸੀਸ ਢੁਰਾਵਉ ਨੈਨ ਚਰਨ ਤਲ ਡਾਰੋ ॥ ਵਾਰ ਵਾਰ ਜਾਵਾ ਲਖ ਬਰੀਆ ਤਨ ਮਨ ਧਨ ਸਭ ਵਾਰੋ ॥ ਆਪ ਤਿਆਗ ਸੇਵਾ ਕਰੋ ਕਿਲਬਿਖ ਮਨ ਜਾਰੋ ॥ ਤ੍ਰਾਹ ਤ੍ਰਾਹ ਸਰਣਾਗਤੀ ਸਾਸ ਸਾਸ ਚਿਤਾਰੋ ॥ (ਪੰਨਾ 24)

21. 26. ਬਿਸ਼ਨਪਦ ਸੂਹੀ ॥ ਮਹਿਮਾ ਕੇਤਕ ਆਖੀਏ ਬਰਨੀ ਨਹਿ ਜਾਏ ॥ ਕੋਟ ਜਿਹਵਾ ਕਰਿ ਬਰਨੀਏ ਤਉ ਪਾਰ ਨ ਪਾਏ ॥ ਕੋਟ ਬੰਦਨਾ ਬਾਰ ਬਾਰ ਨਿਤ ਨਿਤ ਹਰਿ ਰਾਏ ॥ ਤਦਪ ਪਾਰ ਨ ਪਾਵਈ ਲਖ ਕੋਟੀ ਕਰਮ ਕਮਾਏ ॥ (ਪੰਨਾ 24)

22. ਸੁਨੋ ਸੁਆਮੀ ਅਰਜ ਹਮਾਰੀ ਯਕ ਬਿਨਉ ਕਰਉ ਕਰ ਜੋਰ ॥ (ਪੰਨਾ 24)

23. ਦੇਹੁ ਦਰਸ ਜੀਅਰਾ ਬਲਿਹਾਰੀ ਸ੍ਰੀਪਤਿ ਰਾਜ ਕਿਸੋਰ ॥ (ਪੰਨਾ 24)

19. ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥ ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥ ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥ ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥੨॥ (ਪੰਨਾ ੭੪੫)

20. ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ (ਪੰਨਾ ੭੪੯)
ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥ (ਪੰਨਾ ੭੫੭)

21. ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥ ਹਮ ਕਿਉ ਕਰਿ ਜਪਹ ਇਆਣਿਆ ਹਰਿ ਤੁਮ ਵਡ ਅਗਮ ਅਗਾਹ ॥ (ਪੰਨਾ ੧੩੧੪)

22. ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ (ਪੰਨਾ ੭੨੧)

23. ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥ (ਪੰਨਾ ੧੧੧੭)

24. ਵਾਰ ਵਾਰ ਜਾਉ ਲਖ ਵਾਰੀ ਪੂਰਨ ਪਿਤ ਗੁਰ ਰਾਮ ਹਮਾਰਾ ॥ (ਪੰਨਾ 24)

24. ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥ (ਪੰਨਾ ੯੯)

25. ਅਬਚਲ ਨਗਰ ਅਮਰਾਪੁਰ ਵਾਸਾ ਸ੍ਰੀ ਹਰਿ ਗੋਬਿੰਦ ਕੇਰਾ ॥(ਪੰਨਾ 26)

25. ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥ (ਪੰਨਾ ੭੮੩)

26. ਨਿਤ ਨਿਤ ਆਸ ਚਰਨ ਕਵਲਨ ਕੀ ਯਹ ਜੀਉ ਪਿੰਡ ਸਭ ਤੇਰਾ ॥ (ਪੰਨਾ 26)

26. ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥ (ਪੰਨਾ ੩੮੩)

27. ਮਨ ਕਮਤਰੀਨ ਗੁਨਹਗਾਰ ਹੇਚ ਮਦਾਕਾਰਾ ॥ (ਪੰਨਾ 26)

27. ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ ॥ (ਪੰਨਾ ੧੨੯੧)

28. 28. ਹਰਿ ਕ੍ਰਿਪਾ ਬੂੰਦ ਸਾਗਰ ਅੰਮ੍ਰਿਤ ਸਰ ਮਨ ਚਾਤ੍ਰਿਕ ਸੇਵਤ ਨਿਸਤਾਰਾ ॥ (ਪੰਨਾ 24)

28. ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ ॥ (ਪੰਨਾ ੬੬੮)

29. ਮਨੂਆ ਚਾਹੈ ਦਰਸਨ ਨੀਤ ॥ ਜਿਉ ਜਲ ਹੇਤ ਮੀਨ ਕਉ ਬੇਧਤ ਮਨ ਦਰਸਨ ਕੀ ਪ੍ਰੀਤ ॥ (ਪੰਨਾ 26)

29. ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥੬॥ (ਪੰਨਾ ੮੩੮)

30. ਲੋਚਨ ਤਾਰ ਲਗੀ ਦਰਸਨ ਕੀ ਪ੍ਰਿਅ ਪ੍ਰੀਤਮ ਦਰਸ ਦਿਖਾਵੈ॥ ਜਿਵ ਧਨ ਆਸ ਕੰਤ ਮਨ ਰਾਖਤ ਤਿਮ ਦਰਸਨ ਬਿਨੁ ਕਛੁ ਨ ਸੁਖਾਵੈ ॥ (ਪੰਨਾ 26)

30. ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ ॥੫॥ (ਪੰਨਾ ੧੨੭੪)

31. ਦਾਤਾ ਭੁਗਤਾ ਦੇਨਹਾਰ ਘਟ ਘਟ ਅਲਖ ਅਭੇਵ ॥ (ਪੰਨਾ 12)

31. ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ ॥ (ਪੰਨਾ ੨੯੬)

32. ਪ੍ਰਮਾਦ ਪੁਰਖ ਪਰਖੋਤਮੰ ਭੈ ਭੌ ਹਰੀ ਜੈ ਕਾਕੜਾ ॥ (ਪੰਨਾ 17)

32. ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥ (ਪੰਨਾ ੫੨੬)

33. ਦੁਖੀਏ ਦਰਦਵੰਦ ਦਰ ਠਾਢੇ ਹੌ ਮਤ ਮੰਦ ਅਨਾਥ ਹਰੇ ॥ (ਪੰਨਾ 19)

33. ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥ (ਪੰਨਾ ੩੫੮)

34. ਥਿਰ ਘਰ ਰਾਖਹੁ ਮਨ ਬਵਰੇ ਕਉ ਇਕ ਪਲ ਚਲਨ ਨ ਦੀਜੈ ॥ (ਪੰਨਾ 20)

34. ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ (ਪੰਨਾ ੨੦੧)

35. ਬਿਸ੍ਨਪਦ ਧਨਾਸ੍ਰੀ ॥ ਭੌਨਿਧ ਪਾਰ ਉਤਾਰੋ ਅੰਬੈ ॥ ਹੌ ਬੂਡਤ ਬੇੜੀ ਪਾਪ ਭਰੀ ਤੁਮ ਅੰਚਲ ਦੇਹਿ ਉਧਾਰੋ ਅੰਬੈ ॥ (ਪੰਨਾ 22)

35. ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ ॥...ਗੁਰ ਤਾਰਿ ਤਾਰਣਹਾਰਿਆ ॥ (ਪੰਨਾ ੮੭੮)

36. ਘੋਲ ਘੁਮਾਈ ਦਰਸਨ ਤੈਡੇ ਬਾਰ ਬਾਰ ਬੰਦਨ ਲਖ ਬਾਰੀ ॥ (ਪੰਨਾ 26)

36. ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ॥ (ਪੰਨਾ ੧੧੧੭)

37. ਦਰਸਨ ਦੀਜੈ ਪਤਿਤ ਉਧਾਰਨ ਖੋਲੋ ਪ੍ਰੇਮ ਕਿਵਾਰ ॥ (ਪੰਨਾ 30)

37. ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥੧॥ ਰਹਾਉ ॥ (ਪੰਨਾ ੮੫੬)

38. ਬਿਖ ਭਉਜਲ ਸੰਸਾਰ ਕੂਪ ਤੇ ਮੋਹ ਅੰਚਲ ਲਾਇ ਰਖਿਓ ॥ (ਪੰਨਾ 30)

38, ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ ॥ (ਪੰਨਾ ੧੨੧੮)

| | |
|---|---|
| 39. ਸਕਲ ਭਵਨ ਨਾਇਕ ਜਗਦੰਬੈ ਸਗਲ ਸ੍ਰਿਸਟ ਜਾਚਕ ਦਰਬਾਰੀ ॥ (ਪੰਨਾ 32) | 39. ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥ (ਪੰਨਾ ੩੪੬) |
| 40. ਯਾ ਸੋ ਬੁਰੋ ਬਿਰੁਧ ਹਮ ਕੀਨਿਓ ਹਾਥ ਦੀਪ ਲੈ ਕੂਪ ਪਰਿਓ ॥ (ਪੰਨਾ 470) | 40. ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥ (ਪੰਨਾ ੧੩੭੬) |
| 41. ਸਤੀ ਸੂਰ ਕੋ ਬ੍ਰਿਤ ਹੈ ਏਕੋ ਹਾਥ ਸਧਉਰਾ ਲੇਤ ਬਨਜੋ ॥ ਜਰੇ ਮਰੇ ਬਿਨ ਸਿਧ ਨ ਪਾਈਅਤ ਪ੍ਰਨ ਨਿਬਾਹਨੋ ਭਾਗ ਗਨੋ ॥ (ਪੰਨਾ 470) | 41. ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥ (ਪੰਨਾ ੩੩੮) |
| 42. ਬਿਸ੍ਨਪਦ ਰਾਗ ਨਟ ਨਾਰਾਇਨ ॥ ਰੇ ਮਨ ਕੈਸੇ ਤਰਹਗਾ ਬਿਖੈ ਭੌਜਲ ਮੀਤ ॥ ਮਹਾ ਬਿਕਾਰ ਕਰਤ ਬਿਖਈ ਜੀਵ ਮੀਚ ਹੇਰਤ ਨੀਤ ॥ ਲੋਭ ਹਲਕ ਅਹੰਕਾਰ ਮਾਤਾ ਇਕ ਨਿਮਖ ਮਨ ਨਹੀ ਜੀਤ ॥ ਸੰਸਾਰ ਸਾਗਰ ਬਿਖਮ ਮਾਰਗ ਕਿਮ ਤਰਹਗੇ ਮਨ ਮੀਤ ॥ (ਪੰਨਾ 32) | 42. ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥ ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧॥ ਰਹਾਉ ॥ (ਪੰਨਾ ੪੮੬) |
| 43. ਤਿਨਾ ਦੇ ਮੁਖ ਸਦ ਊਜਲ ਗਏ ਸਭ ਨਿਕਸ ਕਸਮਲ ਮਲ ॥ (ਪੰਨਾ 508) | 43. ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥ (ਪੰਨਾ ੨੮) |
| 44. ਮਨਮੁਖ ਹਾਰਤੇ ਸਭ ਜੁਗ ਬਿਮੁਖ ਹਰਿ ਭਗਤ ਹੈ ਜੇਤੇ ॥ (ਪੰਨਾ 508) | 44. ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥ (ਪੰਨਾ ੮੬੭) |
| 45. ਬਿਖੜੇ ਦਾਵੇ ਜਿਨ ਚਲੇ ਤੇ ਗੁਰਮੁਖ ਭਗਤ ਹਰਿ ਪਜਾਰੇ ॥ (ਪੰਨਾ 508) | 45. ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥੩॥ (ਪੰਨਾ ੧੧੮੫) |

46. ਮਨ ਰੇ ਨਿਡਰ ਨ ਹੂਜੈ ਕਬਹੀ ਭਉ ਬਿਚ ਸਭ ਸੰਸਾਰਾ ॥ ਭੈ ਵਿਚ ਚੰਦ ਸੂਰ ਸਸਿ ਸੁਰਪਤਿ ਭੈ ਵਿਚ ਨਖ੍ਤ ਗੈਨਾਰਾ ॥ ਭੈ ਵਿਚ ਧਰਤੀ ਧਉਲ ਅਕਾਸਾ ਭੈ ਵਿਚ ਸਿੰਧ ਬਿਆਰਾ ॥ ਭੈ ਵਿਚ ਤਪੀ ਜਤੀ ਸੇਖਨਾਗੇ ਭੈ ਵਿਚ ਸਕਲ ਅਕਾਰਾ ॥5॥ (ਪੰਨਾ 458)

46. ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥ ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥ ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥ ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥ ਭੈ ਵਿਚਿ ਜੋਧ ਮਹਾਬਲ ਸੂਰ ॥ (ਪੰਨਾ ੪੬੫)

47. ਸਿਮਰਤ ਨਾਮ ਭਵ ਤਰਤ ਸੁਹੇਲਾ ॥ ਸਿਮਰਤ ਨਾਮ ਨਹ ਹੋਤ ਦੋਹੇਲਾ ॥ ਸਿਮਰਤ ਨਾਮ ਊਚ ਪਦ ਭੈਲਾ ॥ ਸਿਮਰਤ ਨਾਮ ਸੰਤਨ ਸੰਗ ਮੇਲਾ ॥੧॥ ਨਾਮ ਪ੍ਰਤਾਪ ਨੀਚ ਤੇ ਊਚਾ ॥ ਨਾਮ ਪ੍ਰਤਾਪ ਨ੍ਰਿਧਨ ਧਨ ਪਹੂਚਾ ॥ ਨਾਮ ਪ੍ਰਤਾਪ ਨਾਮ ਸੰਗ ਰੂਚਾ ॥ ਨਾਮ ਪ੍ਰਤਾਪ ਅਮਰਾਪਦ ਸੂਚਾ ॥੨॥ ਨਾਮ ਨਿਧਾਨ ਜਾ ਕੇ ਕਰ ਆਇਆ ॥ ਸਰਬ ਥੋਕ ਵਾਹੂ ਜਨ ਪਾਇਆ ॥ ਨਾਮ ਨਿਧਾਨ ਗੁਰਮੁਖ ਮਨ ਭਾਇਆ ॥ ਨਾਮ ਰਸ ਸੰਤਨ ਹੂੰ ਆਇਆ ॥੩॥ (ਪੰਨਾ 518)

47. ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥... ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥ ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥ ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥ ... ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥ ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥ ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥ ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥ ਪ੍ਰਭ ਕੈ ਸਿਮਰਨਿ ਪੂਰਨ ਆਸਾ ॥ ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥
(ਪੰਨਾ 262)

48. ਸਤਿਗੁਰ ਨਾਨਕ ਅੰਸ ਕਲਾ ਪ੍ਰਭ ਤਿਨ ਸੁਭ ਗ੍ਰੰਥ ਬਖਾਨੇ ॥ ਨਾਮ ਉਪਾਸਨਾ ਨਾਮ ਅਧਾਰਾ ਨਾਮ ਹੀ ਜਪ ਤ੍ਰਿਪਤਾਨੇ ॥ ਸਚੁ ਉਪਦੇਸ ਸੰਗਤ ਕਹੁ ਦੀਨਾ ਸਤਨਾਮ ਨਿਰਬਾਨੇ ॥ ਮਹਾ ਮੰਤ੍ਰ ਤਾਰਕ ਸਤਿਨਾਮਾ ਸੋ ਗੁਰ ਕੀਨੇ ਦਾਨੇ ॥੩॥ ਪੁੰ ॥ ਭਗਤ ਕਬੀਰ ਰਵਿਦਾਸ ਨਾਮਦੇਵੰ ਅਨਨ ਸੇਵ ਪਦ ਪਾਏ ॥ ਸਧਨਾ ਸੈਨ ਧੰਨਾ ਤ੍ਰਿਲੋਚਨ ਬੇਨੀ ਸੁਗਮ ਤਰਾਏ ॥ (ਪੰਨਾ 620)

48. ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥ ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥ ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥ ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥ ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥ ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥ ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥ ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥ ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥ (ਪੰਨਾ ੪੮੮)

49. ਸੰਗਤਿ ਕੀਜੈ ਸਾਧ ਕੀ ਉਪਜੈ ਆਤਮ ਗਜਾਨ ॥ ਸੰਤਨ ਕੇ ਪ੍ਰਸਾਦਿ ਤੇ ਭੇਟੇ ਪੁਰਖ ਪੁਰਾਨ॥1॥ (ਪੰਨੇ 421-22)

49. ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ ॥ (ਪੰਨਾ ੫੪੩)

50. ਜੋ ਜੈਸ ਸੰਗਤ ਕਰਤ ਹੈ ਫਲ ਤੈਸ ਪਾਵਤ ਹੈ ਸੁਨੀ ॥( ਪੰਨਾ 418)

50. ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥ (ਪੰਨਾ ੧੩੬੯)

51. ਹਰੀ ਕੀ ਗਤ ਕੋਊ ਨ ਜਾਨ ਸਕੈ ਹਰੀ ਭਗਤ ਆਧੀਨੀ ਭਾਵਤ ਹੈ॥ (ਪੰਨਾ 578)

51. ਹਰਿ ਕੀ ਗਤਿ ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ ਰਹਾਉ ॥ (ਪੰਨਾ ੫੩੭)

52. ਅਨੰਤ ਅਰੁ ਸੰਤ ਅੰਤਰ ਨਾਹਿ ਬਦਤ ਸ੍ਰਤਿ ਸਾਸਤ੍ਰ ਮਿਲ ਮਿਲ ॥ (ਪੰਨਾ 508)

53. ਤਿਨਾ ਦੀ ਰੀਸ ਕਿਆ ਕੀਚੈ ਜਿਨਾ ਧੁਰ ਭਗਤ ਲਿਖ ਪਾਇਆ ॥ ਤਿਨੇ ਦੇ ਸੰਗ ਨਿਸਤਾਰਾ ਜੇ ਗੁਰਮੁਖਿ ਸੰਤ ਤਿਨ ਬਲ ਬਲ ॥ (ਪੰਨਾ 508)

54. ਬਿਸ੍ਨਪਦ ॥ ਗੌਰੀ ॥ ਅਸ੍ਰਪਦੀ ॥ ਆਰਤੀ ॥ ਦੀਪਕੀ ॥ ਸਰਬ ਜੋਤ ਲੈ ਦੀਪ ਜਗਾਨੀ ਗਗਨ ਥਾਲ ਬਨਿ ਆਈ ॥ ਰਵਿ ਸਸਿ ਜਵਨ ਉਦੇ ਭਇਓ ਤਾ ਮਹਿ ਉਡਗਨ ਰਤਨ ਜੜਾਈ ॥ ਸਗਲ ਬਨਸਪਤਿ ਪੁਹਪ ਲੈ ਧਰਿਉ ਮਲਿਆਗਰ ਧੂਪ ਸੁਹਾਈ ॥ ਰਾਗ ਰਾਗਨੀ ਗੰਧ੍ਰਬ ਅਪਸਰ ਮਿਲ ਗਾਵਤ ਗੁਨ ਬਡਿਆਈ ॥੧॥ ਸਿਵ ਬਿਰੰਚ ਦੇਵੀ ਅਰੁ ਦੇਵਾ ਸ੍ਰੀ ਹਰਿ ਆਰਤੀ ਕੀਨੀ ॥ ਸੇਸ ਸੁਰੇਸ ਸੁਰ ਨਰ ਰਿਖ ਮੁਨ ਜਨ ਜਸ ਉਪਮਾ ਬਹੁ ਦੀਨੀ ॥੧॥ ਰਹਾਉ ॥ ਸਪਤ ਸਰੋਵਰ ਸੁਧਾ ਮੰਡਲ ਤਰ ਚਰਨ ਕਵਲ ਪ੍ਰਭ ਧੋਇਓ ॥ ਲੈ ਚਰਨੋਦਕ ਪਾਨ ਕੀਓ ਹੈ ਜਨਮ ਜਨਮ ਦੁਖ ਖੋਇਓ ॥ ਪਾਰਜਾਤ ਫਲ ਛੀਰ ਕਾਮਧੇਨਾ ਇਛਿਆ ਭੋਗ ਲਗਾਇਓ ॥ ਚਵਰ ਪਵਨ ਸਿਰ ਸਿਘਨ ਢੁਰਤ ਹੈ ਰਤਨਨ ਛਤ੍ਰ ਸੁਹਾਇਓ ॥੨॥

52. ਸੰਤ ਅਨੰਤਹਿ ਅੰਤਰੁ ਨਾਹੀ ॥੪॥ (ਪੰਨਾ ੪੮੬)

53. ਦਇਆ ਮਇਆ ਕਿਰਪਾ ਠਾਕੁਰ ਕੀ ਸੇਈ ਸੰਤ ਸੁਭਾਈ ॥ ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ ॥੨॥ (ਪੰਨਾ ੭੦੧)

54. ਰਾਗੁ ਧਨਾਸਰੀ ਮਹਲਾ ੧ ॥ ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥ ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥ ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥ ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥

ਅਸਥਾਵਰ ਜੰਗਮ ਧਰਤ ਅਕਾਸਾ ਨੇਤ ਨੇਤ ਤੁਧ ਧਿਆਵੈ ॥ ਜਲ ਥਲ ਮਹੀਅਲ ਦੇਸ ਦਿਸਾਂਤ੍ਰ ਊਚੋ ਊਚ ਬਤਾਵੈ ॥ ਸਰਬ ਮੈ ਪੂਰ ਰਹਿਓ ਭਵਖੰਡਨ ਸਹਸ ਰੂਪ ਹੈ ਜਾ ਕਾ ॥ ਸਹਸ ਨੇਤ੍ਰ ਪਾਦਕਾ ਜਾ ਕੀ ਸਹਸ ਭੁਜਾ ਹੈ ਤਾ ਕਾ ॥੩॥ ਸਹਸ ਨਾਸਕਾ ਸੀਸ ਸਹਸ ਧਰ ਸਹਸ ਨਾਸਕਾ ਸੀਸ ਸਹਸ ਧਰ ਸ੍ਰਵਨ ਸਹਸ ਕਰ ਖੇਲੇ ॥ ਸਹਸ ਮੂਰਤਿ ਅਪਰੰਪਰ ਸੁਆਮੀ ਪ੍ਰਲੈ ਕਾਲ ਸਭ ਮੇਲੇ ॥ ਉਤਪਤਿ ਪ੍ਰਲੈ ਸਭ ਕੀ ਕਰਤਾ ਸਭ ਤੇ ਰਹਤ ਨਿਰਾਰਾ ॥ ਸਭ ਮਹਿ ਵਰਤੇ ਚੋਜੀ ਰੰਗੀ ਫੁਨ ਸਭ ਕਰਤ ਪਸਾਰਾ ॥੪॥ ਖੋਲਤ ਨੇਤ੍ਰ ਹੋਤ ਸਭ ਪ੍ਰਗਟ ਮੂੰਦਭ ਕਰਤ ਸੰਘਾਰਾ ॥ ਸਹਸ ਜਿਹਵਾ ਧਰ ਬੋਲਤ ਆਪੇ ਪ੍ਰਭ ਆਪੇ ਕਰਤ ਉਚਾਰਾ ॥ ਬਡੀ ਆਰਜਾ ਅਮਰ ਅਚਲ ਬਰ ਆਜੂਨੀ ਕਰਤਾਰਾ ॥ ਸਰਬ ਬਿਆਪੀ ਨਿਰਲੇਪੀ ਆਪੇ ਸਭਸੈ ਪ੍ਰਾਨ ਅਧਾਰਾ ॥੫॥ ਸਾਧ ਸੰਤ ਭਗਤਨ ਮੈ ਹਰਿ ਜੀਉ ਨਿਜ ਕੈ ਕੀਨ ਨਿਵਾਸਾ ॥ ਪਰਮਾਤਮ ਪ੍ਰਮੇਸੂਰ ਸੁਆਮੀ ਘਟਿ ਘਟਿ ਬ੍ਰਹਮ ਪ੍ਰਕਾਸਾ ॥ ਓਅੰ ਸੋਹੰ ਬੋਲ ਸੁਹਾਵਨ ਉਚਰਤ ਹੋਤ ਸਭ ਰਚਨਾ ॥ ਦੇਵ ਦੈਤ ਮਾਨਸ ਪਸੁ ਪੰਛੀ ਛਿਨ ਮੈ ਧਾਰਨ ਧਰਨਾ ॥੬॥ ਸੰਖ ਭੇਰ ਮੁਰਲੀ ਘਨ ਬਾਜਤ ਗਨ ਗੰਧ੍ਰਬ ਤਾਲ ਬਜਾਵਤ

ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥ (ਪੰਨਾ ੧੩)

ਇੰਦ੍ਰ ਸਭਾ ਅਪਸਰ ਸਭ ਨਾਚਤ ਸ੍ਰੀ ਪ੍ਰਭ ਕਉ ਰੀਝਾਵਤ ॥ ਰਸਕ ਰਸਕ ਧੁਨ ਰਾਗੁ ਅਲਾਪਤ ਓਅੰ ਪਦ ਕਉ ਗਾਵਤ ॥ ਮਧੁਰ ਮਧੁਰ ਬਾਨੀ ਅਤਿ ਮੀਠੀ ਮਨ ਚਿਤ ਕੈ ਹਰਿ ਧਿਆਵਤ ॥੭॥ ਕਉਨ ਉਪਮਾ ਦੇਉ ਕਉਨ ਬਡਾਈ ਪ੍ਰਭ ਤੋਹ ਉਪਮਾ ਤੋਹੀ ਬਨ ਆਵਤ ॥ ਕਰ ਗਹਿ ਲੇਹੁ ਸੰਸਾਰ ਕੂਪ ਤੇ ਜੋ ਪ੍ਰਭ ਆਰਤੀ ਗਾਵਤ ॥ ਮਨ ਮਕਰੰਦ ਚਰਨ ਕਵਲਨ ਪਰਿ ਨਿਮਖ ਨਿਮਖ ਕਰ ਵਾਰਤ ॥ ਹਰਿ ਕਿਰਪਾ ਬੂੰਦ ਚਾਤ੍ਰਿਕ ਜਨ ਦੀਜੈ ਪੀਵਤ ਜਨਮ ਮਰਨ ਦੁਖ ਕਾਟਤ ॥੨੯੦॥੮॥ ਆਰਤੀ ਸੰਪੂਰਨ ਭਈ ॥ (ਪੰਨਾ 28)

## 8. ਸਿੱਖ ਪਰੰਪਰਾ ਵਿਚ ਸ੍ਰੀ ਸਰਬਲੋਹ ਗ੍ਰੰਥ ਦਾ ਸਥਾਨ

ਸਿੱਖ ਅਧਿਆਤਮਕ ਗ੍ਰੰਥਾਂ ਵਿਚ ਸਭ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਹਨ ਜੋ ਸਿਖ ਫ਼ਲਸਫ਼ੇ, ਸਿੱਖ ਸੰਸਥਾਵਾਂ ਦੇ ਮੁਢਲੇ ਸਰੋਤ ਹਨ। ਉਪਰੰਤ ਦਸਮ ਗ੍ਰੰਥ ਦਾ ਜ਼ਿਕਰ ਆਉਂਦਾ ਹੈ ਜੋ ਸਿਖ ਅਧਿਆਤਮਕ ਪਰੰਪਰਾ ਦਾ ਅਨਿਖੜਵਾਂ ਅੰਗ ਹੈ ਇਸ ਵਿਚ ਪਰਮਾਤਮਾ ਦੇ ਸਰੂਪ, ਉਸਤਤੀ ਤੋਂ ਇਲਾਵਾ ਵਿਸ਼ੇਸ਼ ਉਦੇਸ਼ ਦੀ ਪੂਰਤੀ ਹਿਤ ਪ੍ਰਚਲਿਤ ਕਥਾਵਾਂ ਦੀ ਪੁਨਰ ਵਿਆਖਿਆ ਕੀਤੀ ਗਈ ਹੈ। ਇਸੇ ਕੜੀ ਵਿਚ *ਸ੍ਰੀ ਸਰਬਲੋਹ ਗ੍ਰੰਥ* ਦਾ ਨਾਂ ਵਿਚਾਰਨਯੋਗ ਹੈ ਜਿਸ ਵਿਚ ਪਰਮਾਤਮਾ ਦੇ ਸਰਗੁਣ ਪਸਾਰੇ/ਮਾਇਆ ਦਾ ਵਰਣਨ ਕਰਦਿਆਂ ਇਸ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ ਗੁਰੂ ਦੀ ਲੋੜ ਅਤੇ ਵਾਹਿਗੁਰੂ ਗੁਰਮੰਤਰ ਦੇ ਜਾਪ ਦੀ ਪ੍ਰੇਰਨਾ ਮਿਲਦੀ ਹੈ। ਇਸ ਤਰ੍ਹਾਂ ਇਸ ਗ੍ਰੰਥ ਦਾ ਸਿੱਖ ਪਰਪਰਾ ਵਿਚ ਮਹਤਵਪੂਰਨ ਸਥਾਨ ਹੈ ਅਤੇ ਦਸਮ ਗ੍ਰੰਥ ਵਾਂਗ ਇਸ ਗ੍ਰੰਥ ਨੂੰ ਵੀ ਸਤਿਕਾਰਆ ਜਾਂਦਾ ਹੈ।

ਦੋ ਪਰਸਪਰ ਵਿਰੋਧੀ ਸ਼ਕਤੀਆਂ ਦਾ ਟਕਰਾਅ ਆਦਿ ਕਾਲ ਤੋਂ ਹੀ ਚਲਿਆ ਆ ਰਿਹਾ ਹੈ, ਇਨ੍ਹਾ ਨੂੰ ਦੇਵ ਤੇ ਦੈਤ ਨਾਵਾਂ ਨਾਲ ਸੰਬੋਧਿਤ ਕੀਤਾ ਜਾਂਦਾ ਹੈ। ਉਕਤ ਦੋਨੋਂ ਸਖਤੀਆਂ ਕ੍ਰਮਵਾਰ ਧਰਮ ਤੇ ਅਧਰਮ ਜਾਂ ਨੇਕੀ ਤੇ ਬਦੀ ਦੀਆਂ ਪ੍ਰਤੀਕ ਮਨੀਆਂ ਜਾਂਦੀਆਂ ਹਨ। ਜਦੋਂ ਧਰਮ ਦੀ ਹਾਨੀ ਹੁੰਦੀ ਹੈ ਤਾਂ ਰਾਖਸ਼ ਬਿਰਤੀ ਦਾ ਵਿਕਾਸ ਹੁੰਦਾ ਹੈ। ਰਾਖਸ਼ ਬਿਰਤੀ ਸਮਾਜ ਵਿਚ ਬੁਰੇ ਕੰਮਾਂ ਦੀ ਪ੍ਰੇਰਕ ਤੇ ਸੰਚਾਲਕ ਹੁੰਦੀ ਹੈ।ਇਸ ਲਈ ਰਾਖਸ਼ ਬਿਰਤੀ ਦਾ ਨਾਸ਼ ਕਰਨ ਲਈ ਸਰਵ ਵਿਆਪਕ ਸ਼ਕਤੀ ਕਿਸੇ ਨਾ ਕਿਸੇ ਰੂਪ ਵਿਚ ਪ੍ਰਗਟ ਹੁੰਦੀ ਹੈ ਅਤੇ ਧਰਮ ਦੀ ਮਰਿਆਦਾ ਸਥਾਪਿਤ ਕਰਦੀ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਉਕਤ ਵਿਰੋਧੀ ਸ਼ਕਤੀਆਂ ਦਾ ਟਕਰਾਅ ਦੇਖਣ ਨੂੰ ਮਿਲਦਾ ਹੈ। ਇਕ ਤੋਂ ਬਾਅਦ ਦੂਜਾ, ਦੂਜੇ ਦੇ ਮਰਨ ਤੋਂ ਬਾਅਦ ਤੀਜਾ, ਤੀਜੇ ਤੋਂ ਬਾਅਦ ਚੌਥਾ, ਇਸ ਤਰ੍ਹਾਂ ਹਰ ਇਕ ਰਾਖਸ ਆਪਣੀ ਆਪਣੀ ਸੈਨਾ ਲੈ ਕੇ ਇਕ ਤੋਂ ਬਾਅਦ ਇਕ ਯੁਧ ਭੂਮੀ ਵਿਚ ਦੇਵਤਿਆਂ ਦਾ ਨਾਸ ਕਰਨ ਹਿਤ ਆਉਂਦੇ ਹਨ ,ਜਦ ਦੇਵਤੇ ,ਰਾਖਸ਼ਾਂ ਤੋਂ ਹਾਰ ਜਾਂਦੇ ਹਨ ਅਤੇ ਇਕਠੇ ਹੋ ਕੇ ਦੇਵੀ ਦੀ ਸਰਨ ਜਾਂਦੇ ਹਨ ਤਾਂ ਦੇਵੀ/ਸ਼ਕਤੀ ਰਾਖਸ਼ਾਂ ਨੂ ਇਕ ਇਕ ਕਰਕੇ ਮੌਤ ਦੇ ਘਾਟ ਉਤਾਰ ਦਿੰਦੀ ਹੈ ਅਤੇ ਮੁੜ ਦੇਵਤਿਆਂ ਨੂੰ ਸਵਰਗ ਦਾ ਰਾਜ ਦਿਵਾ ਦਿੰਦੀ ਹੈ।ਇਹ ਆਮ ਵੇਖਣ ਨੂੰ ਮਿਲਦਾ ਹੈ ਕਿ ਰਾਖਸ ਬਿਰਤੀ ਵਾਲਾ ਤਾਕਤਵਰ ਦੂਜੇ ਦੇ ਅਧਿਕਾਰਾਂ ਦੀ ਪਰਵਾਹ ਕੀਤੇ

ਬਿਨਾ ਉਸਦੀ ਸੰਪਤੀ ਹਥਿਆਉਣ ਦਾ ਜਤਨ ਕਰਦਾ ਹੈ।ਵਿਚਾਰਾਧੀਨ ਗ੍ਰੰਥ ਵਿਚ ਰਾਖਸ ਦੇਵਤਿਆਂ ਤੋਂ ਰਾਜ ਭਾਗ ਖੋਹ ਕੇ ਉਨ੍ਹਾਂ ਨੂੰ ਭਜਾ ਦਿਦੇ ਹਨ ਅਤੇ ਉਨ੍ਹਾਂ ਦੀਆਂ ਰਾਣੀਆਂ ਨੂ ਆਪਣੀਆਂ ਰਾਣੀਆਂ ਬਣਾ ਕੇ ਉਨ੍ਹਾਂ ਨਾਲ ਕਾਮ ਵਾਸਨਾ ਪੂਰੀ ਕਰਦੇ ਹਨ। ਅਜਿਹੇ ਸਮੇਂ ਦੇਵਤਿਆਂ ਅਰਜ਼ ਸੁਣ ਕੇ ਦੈਵੀ ਸ਼ਕਤੀ ਦੇਵਤਿਆਂ ਦੀ ਮਦਦ ਲਈ ਆਉਂਦੀ ਹੈ ਅਤੇ ਉਨ੍ਹਾਂ ਦੇ ਅਧਿਕਾਰਾਂ ਦੀ ਬਹਾਲੀ ਸਥਾਪਿਤ ਕਰਦੀ ਹੈ। ਇਸ ਗ੍ਰੰਥ ਦੇ ਰਚਨਾ ਕਾਲ (17ਵੀਂ-18ਵੀਂ ਸਦੀ) ਸਮੇਂ ਬਿਲਕੁਲ ਇਸੇ ਤਰ੍ਹਾਂ ਦੇ ਹਾਲਾਤ ਸਨ। ਸ਼ਾਸਕ ਲੋਕਾਂ ਵਿਚ ਰਾਖਸ ਬਿਰਤੀ ਭਾਰੂ ਹੋ ਚੁਕੀ ਸੀ। ਆਮ ਜਨਤਾ ਦਾ ਜੀਵਨ ਬਹੁਤ ਅਣਸੁਖਾਵਾਂ ਸੀ। ਚਾਰੇ ਪਾਸੇ ਅਰਾਜਕਤਾ ਫੈਲੀ ਹੋਈ ਸੀ। ਧਾਰਮਿਕ, ਰਾਜਨੀਤਕ ਸ੍ਰੈਣੀ ਵਿਚ ਵੀ ਗਿਰਾਵਟ ਆ ਚੁਕੀ ਸੀ। ਅਜਿਹੇ ਵਾਤਾਵਰਨ ਵਿਚ ਲੋਕਾਂ ਵਿਚ ਦੈਵੀ ਸਕਤੀ ਪ੍ਰਤੀ ਵਿਸਵਾਸ ਦ੍ਰਿੜ੍ਹ ਕਰਾਉਣ ਅਤੇ ਉਪਰ ਦਸੇ ਅਨੁਸਾਰ, ਵਾਸਨਾਵਾਂ ਤੇ ਹੰਕਾਰ, ਆਦਿ ਵਿਕਾਰਾਂ ਤੋਂ ਮੁਕਤ ਹੋ ਕੇ ਅਤੇ ਨਾਮ-ਸਿਮਰਨ, ਸੰਗਤ, ਗੁਰੂ, ਆਦਿ ਸਾਧਨਾਂ ਨਾਲ ਭਰਪੂਰ ਜੀਵਨ-ਸ਼ੈਲੀ ਧਾਰਨੀ ਕਰਨ ਦਾ ਸੰਦੇਸ਼ ਦੇਣ ਦੇ ਨਾਲ-ਨਾਲ ਉਨ੍ਹਾਂ ਵਿਚ ਚੜ੍ਹਦੀ ਕਲਾ ਵਾਲੀ ਮਾਨਸਿਕਤਾ ਦਾ ਸੰਚਾਰ ਕਰਨ ਹਿਤ ਬੀਰ ਰਸੀ ਸਾਹਿਤ ਦੀ ਲੋੜ ਸੀ। *ਸ੍ਰੀ ਸਰਬਲੋਹ ਗ੍ਰੰਥ* ਦੀ ਰਚਨਾ ਨੂੰ ਇਸੇ ਸੰਦਰਭ ਵਿਚ ਵਿਚਾਰਿਆ ਜਾਣਾ ਚਾਹੀਦਾ ਹੈ। ਨਿਹੰਗ ਸਿੰਘਾਂ ਵਿਚ ਬੀਰ ਰਸੀ ਬਿਰਤੀ ਬਾਰੇ ਪੜ੍ਹਨ, ਸੁਣਨ ਤੇ ਵੇਖਣ ਤੋਂ ਇਹ ਗਲ ਸਹਿਜੇ ਹੀ ਸਪਸ਼ਟ ਹੋ ਜਾਂਦੀ ਹੈ ਕਿ *ਸ੍ਰੀ ਸਰਬਲੋਹ ਗ੍ਰੰਥ* ਵਰਗੀਆਂ ਬੀਰ ਰਸੀ ਰਚਨਾਵਾਂ ਦੇ ਪਠਨ-ਪਾਠਨ ਦਾ ਕਾਰਜ ਇਨ੍ਹਾਂ ਦੇ ਹਿਸੇ ਆਇਆ ਹੈ ਜੋ ਨਿਰੰਤਰ ਜਾਰੀ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਨੇਕੀ ਤੇ ਬਦੀ ਦੇ ਸੰਘਰਸ਼ ਦੀ ਮੁਢ ਕਦੀਮ ਤੋਂ ਚਲਦੀ ਆ ਰਹੀ ਗਾਥਾ ਨੂੰ ਬੀਰ ਰਸੀ ਸੁਰ ਵਿਚ ਪੇਸ਼ ਕਰਕੇ ਸੂਰਮਿਆਂ ਵਿਚ ਉਤਸ਼ਾਹ ਭਰਨ ਦਾ ਕਾਰਜ ਕੀਤਾ ਗਿਆ ਹੈ। ਉਨ੍ਹਾਂ ਨੂੰ ਚਿੰਤਾਮੁਕਤ ਕਰਕੇ ਦੁਖ ਸੁਖ ਦੀ ਪ੍ਰਵਾਹ ਕੀਤੇ ਬਿਨਾ ਜੂਝਣ ਦੀ ਪ੍ਰੇਰਨਾ, ਇਸ ਤਰ੍ਹਾਂ ਕੀਤੀ ਗਈ ਹੈ :

*ਹਾਨ ਲਾਭ ਅਰ ਦੁਖ ਸੁਖ ਜੀਵਨ ਮਰਨ ਏ ਪਰਸਪਰ ॥*
*ਨਹ ਟਰਤ ਕੋਨੈ ਬਿਧ ਸਮੈ ਸੁਰ ਸਿਧ ਅਵਤਾਰਨ ਜਰ ॥*
*ਬਿਪਤ ਸੰਪਤ ਬਿਧ ਰਚਿਓ ਤਿਸ ਭੋਗ ਹੈ ਸਭ ਚਰ ਅਚਰ ॥੧੭੩॥੨੦੦੨॥* [219]

[219] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 244.

## 9. ਸ੍ਰੀ ਸਰਬਲੋਹ ਗ੍ਰੰਥ ਦਾ ਸਾਹਿਤਕ ਅਧਿਐਨ

### 9.1. ਸੰਗੀਤ-ਵਿਧਾਨ

ਸੰਗੀਤ ਦਾ ਕਾਵਿ ਨਾਲ ਗੂੜਾ ਸੰਬੰਧ ਹੈ। ਲੈਅ, ਧੁਨੀ, ਛੰਦ, ਰਸ ਆਦਿ ਕਾਵਿ ਦੀਆਂ ਢੁਕਵੀਂਆਂ ਸੰਚਾਰ-ਜੁਗਤਾਂ ਹਨ, ਜਿਨ੍ਹਾਂ ਦੇ ਮਾਧਿਅਮ ਕਵੀ ਜਿਥੇ ਆਪਣੇ ਵਿਚਾਰਾਂ ਦਾ ਸੰਚਾਰ ਕਰਦਾ ਹੈ ਉਥੇ ਸਰੋਤਿਆਂ ਦੇ ਮਨ ਵਿਚ ਸੰਗੀਤ ਰਾਹੀਂ ਮਾਨਸਿਕ ਸ਼ਾਂਤੀ ਵੀ ਪ੍ਰਦਾਨ ਕਰਦਾ ਹੈ। ਉਕਤ ਸੰਚਾਰ-ਜੁਗਤਾਂ ਰਾਹੀਂ ਕਵੀ ਆਪਣੇ ਵਿਚਾਰ ਜਾਂ ਸੰਦੇਸ਼ ਨੂੰ ਪ੍ਰਭਾਵਸ਼ਾਲੀ ਰੂਪ ਵਿਚ ਪਾਠਕਾਂ ਜਾਂ ਸਰੋਤਿਆਂ ਤਕ ਪਹੁੰਚਾਉਣ ਵਿਚ ਸਫਲ ਹੁੰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਸੰਗੀਤ-ਕਲਾ ਦਾ ਉਤਮ ਨਮੂਨਾ ਹੈ। ਇਸ ਵਿਚ ਰਾਗਮਾਲਾ ਦੇ ਸਾਰੇ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਰਾਗਮਾਲਾ ਦੇ ਰਾਗ, ਰਾਗਨੀਆਂ ਤੇ ਪੁਤ੍ਰਾਂ ਦਾ ਵੇਰਵਾ, ਇਸ ਤਰ੍ਹਾਂ ਦਿਤਾ ਹੈ[220]:

| ਰਾਗ | ਰਾਗਣੀਆਂ | ਪੁਤ੍ਰ |
|---|---|---|
| 1. ਭੈਰਉ | ਭੈਰਵੀ, ਬਿਲਾਵਲੀ, ਪੁੰਨਿਆਕੀ, ਬੰਗਲੀ ਤੇ ਅਸਲੇਖੀ | ਪੰਚਮ, ਹਰਖ, ਦਿਸਾਖ, ਬੰਗਾਲਮ, ਮਧੁ, ਮਾਧਵ, ਲਲਿਤ ਤੇ ਬਿਲਾਵਲ |
| 2. ਮਾਲਕੌਸ | ਗੋਂਡਕਰੀ, ਦੇਵਗੰਧਾਰੀ, ਗੰਧਾਰੀ, ਸੀਹੁਤੀ ਤੇ ਧਨਾਸਰੀ | ਮਾਰੂ, ਮਸਤਅੰਗ, ਮੇਵਾਰਾ, ਪ੍ਰਬਲ, ਚੰਡਕੌਸਕ, ਖਉ, ਖਟ ਤੇ ਭੌਰਾਨਦ |
| 3. ਹਿੰਡੋਲ | ਤੇਲੰਗੀ, ਦੇਵਕਰੀ, ਬਸੰਤੀ, ਸੰਦੂਰਿ ਤੇ ਅਹੀਰੀ | ਸੁਰਮਾਨੰਦ, ਭਾਸਕਰ, ਚੰਦ੍ਰਬਿੰਬ, ਮੰਗਲ, ਸਰਸਬਾਨ, ਬਿਨੋਦ, ਬਸੰਤ ਤੇ ਕਮੋਦ |
| 4. ਦੀਪਕ | ਕਛੇਲੀ, ਪਟਮੰਜਰੀ, ਟੋਡੀ, ਕਾਮੋਦੀ ਤੇ ਗੂਜਰੀ | ਕਾਲੰਕਾ, ਕੁੰਤਲ, ਰਾਮਾ, ਕਮਲਕੁਸੁਮ, ਚੰਪਕ, ਗੌਰਾ, ਕਾਨਰਾ ਤੇ ਕਲ੍ਯਾਨਾ |
| 5. ਸ੍ਰੀਰਾਗ | ਬੈਰਾਰੀ, ਕਰਨਾਟੀ, ਗੌਰੀ, ਆਸਾਵਰੀ ਤੇ ਸਿੰਧਵੀ | ਸਾਲੂ, ਸਾਰਗ, ਸਾਗਰਾ, ਗੌਂਡ, ਗੰਭੀਰ, ਗੁੰਡ, ਕੁੰਭ ਤੇ ਹਮੀਰ |

[220] *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ 1028.

| | | |
|---|---|---|
| 6. ਮੇਘ | ਸੋਰਠਿ, ਗੋਂਡਮਲਾਰੀ, ਆਸਾ, ਗੁਨਗੁਨੀ ਤੇ ਸੂਹਉ | ਬੈਰਾਧਰ, ਗਜਧਰ, ਕੇਦਾਰਾ,ਜਬਲੀਧਰ, ਨਟ, ਜਲਧਾਰਾ, ਸੰਕਰ ਤੇ ਸਜਾਮਾ |

ਇਸ ਤਰ੍ਹਾਂ ਰਾਗਮਾਲਾ ਦੇ ਛੇ ਪ੍ਰਮੁਖ ਰਾਗ ਹਨ, ਹਰੇਕ ਰਾਗ ਦੀਆਂ ਪੰਜ ਰਾਗਣੀਆਂ ਹਨ ਅਤੇ ਹਰੇਕ ਰਾਗ੍ਪਰਿਵਾਰ ਵਿਚ ਅਠ-ਅਠ ਪੁਤ੍ਰ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚ ਉਕਤ ਸਾਰੇ ਰਾਗ-ਰਾਗਣੀਆਂ ਤੇ ਉਨ੍ਹਾਂ ਦੇ ਰਾਗ-ਪੁਤ੍ਰਾਂ ਦਾ ਪ੍ਰਯੋਗ ਕੀਤਾ ਗਿਆ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਇਸ ਸੰਬੰਧੀ, ਇਸ ਤਰ੍ਹਾਂ ਉਲੇਖ ਕੀਤਾ ਗਿਆ ਹੈ :

*ਸੁਨਹੁ ਸੰਤ ਪ੍ਰਸੰਗ ਪੁਨੀਤਾ ॥ ਸ੍ਰੀ ਸ੍ਰਬਲੋਹ ਕੋ ਪਾਵਨ ਗੀਤਾ ॥*

*ਖਸ੍ਰ ਰਾਗ ਜੁਤ ਨਾਰਿ ਸੁਤਨ ਜੁਤ ॥ ਯਕ ਯਕ ਰਾਗ ਪੰਚ ਰਾਗਨੀ ਸੰਜੁਤ ॥੧॥*

*ਚੂਪਦ ॥ ਸੰਕ੍ਰ ॥ ਅਸ੍ਰ ਪੁਤ੍ਰ ਤਾ ਕੇ ਸੰਗ ਜਾਨੇ ॥ ਰਾਗਮਾਲ ਯਾ ਬਿਧ ਪ੍ਰਮਾਨੇ ॥*

*ਤੇ ਸਭ ਮੰਗਲਾਚਰਣ ਮਹਿ ਗਾਏ ॥ ਛੰਦ ਬਿਸਨਪਦ ਬਿਮਲ ਸੋਹਾਏ ॥੨॥* [221]

ਇਥੇ ਹੀ ਬਸ ਨਹੀਂ, *ਸ੍ਰੀ ਸਰਬਲੋਹ ਗ੍ਰੰਥ* ਵਿਚ ਜਿਥੇ ਰਾਗਾਂ ਦਾ ਪ੍ਰਯੋਗ ਕੀਤਾ ਗਿਆ ਹੈ ਉਥੇ ਤਾਲਾਂ ਦਾ ਵੀ ਜਿਕਰ ਕੀਤਾ ਗਿਆ ਹੈ, ਜਿਵੇਂ ਤੇਤਾਲਾ, ਦਾਦਰਾ, ਧੁਰਪਦ, ਪੜਤਾਲ, ਆਦਿ।

ਇਸ ਤਰ੍ਹਾਂ ਵਿਚਰਾਧੀਨ ਗ੍ਰੰਥ ਵਿਚ ਸੰਗੀਤ-ਕਲਾ ਦਾ ਬਹੁਮੁਲਾ ਵਿਰਾਸਤੀ ਭੰਡਾਰ ਮੌਜੂਦ ਹੈ।

### 9.2. ਛੰਦ-ਵਿਧਾਨ

ਇਥੇ *ਸ੍ਰੀ ਸਰਬਲੋਹ ਗ੍ਰੰਥ* ਵਿਚ ਵਰਤੇ ਗਏ ਛੰਦਾਂ ਦੀ ਨਿਸ਼ਾਨਦੇਹੀ ਕਰਨ ਉਪਰੰਤ ਉਨ੍ਹਾਂ ਦੇ ਸਰੂਪ ਤੇ ਲਛਣਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ-ਕਰਾਉਣ ਦਾ ਸੀਮਤ ਜਤਨ ਕਰਾਂਗੇ।

*ਸ੍ਰੀ ਸਰਬਲੋਹ ਗ੍ਰੰਥ* ਵਿਚਲੇ ਛੰਦਾਂ ਬਾਰੇ ਜਾਣਨ ਤੋਂ ਪਹਿਲਾਂ ਛੰਦ ਦੀ ਪਰਿਭਾਸ਼ਾ, ਪ੍ਰਕਾਰ, ਆਦਿ ਬਾਰੇ ਜਾਣਨਾ ਜ਼ਰੂਰੀ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਜਿਸ ਕਾਵਯ ਵਿਚ ਮਾਤ੍ਰਾ ਅਖਰ, ਗਣ, ਵਿਸ਼੍ਰਾਮ ਅਤੇ ਅਨੁਪ੍ਰਾਸ ਆਦਿਕ ਨਿਯਮਾਂ ਦੀ ਪਾਬੰਦੀ ਹੋਵੇ,

---

[221] *ਸ੍ਰੀ ਸਰਬਲੋਹ ਗ੍ਰੰਥ,* ਪੰਨੇ 708-10.

ਉਹ ਛੰਦ ਹੈ।"[222] ਉਕਤ ਪਰਿਭਾਸ਼ਾ ਵਿਚ ਦਸੇ ਗਏ ਨਿਯਮਾਂ ਦੀ ਜਾਣਕਾਰੀ ਤੋਂ ਬਿਨਾ ਛੰਦ ਸ਼ਾਸਤਰ ਦਾ ਗਿਆਨ ਅਸੰਭਵ ਹੈ। ਇਸ ਲਈ ਅਸੀਂ ਮਾਤ੍ਰਾ, ਗਣ, ਵਿਸ਼੍ਰਾਮ ਤੇ ਅਨੁਪ੍ਰਾਸ ਬਾਰੇ ਸੰਖੇਪ ਵਿਚ ਜਾਣਨ ਦਾ ਜਤਨ ਕਰਾਂਗੇ।

**ਮਾਤ੍ਰਾ**

ਅਖਰ ਦੇ ਉਚਾਰਣ ਵਿਚ ਜੋ ਸਮਾਂ ਲਗਦਾ ਹੈ ਉਸਨੂੰ ਮਾਤ੍ਰਾ ਕਹਿੰਦੇ ਹਨ।[223] ਮਾਤ੍ਰਾ ਦੋ ਪ੍ਰਕਾਰ ਦੀ ਮੰਨੀ ਗਈ ਹੈ :

(ੳ) ਲਘੂ (ਅ) ਗੁਰੁ

ਜਿਸ ਅਖਰ ਦੇ ਉਚਾਰਣ ਵਿਚ ਗੁਰੁ ਨਾਲੋਂ ਅਧਾ ਸਮਾਂ ਲਗੇ, ਉਹ ਲਘੂ ਹੈ। ਮੁਕਤਾ, ਔਂਕੜ, ਸਿਹਾਰੀ ਵਾਲੇ ਅਖਰਾਂ ਨੂੰ ਲਘੂ ਕਿਹਾ ਜਾਂਦਾ ਹੈ ਅਤੇ ਇਨ੍ਹਾਂ ਦੀ ਇਕ ਮਾਤ੍ਰਾ ਗਿਣੀ ਜਾਂਦੀ ਹੈ ਜਿਸਦਾ ਸੰਕੇਤ ਚਿੰਨ੍ਹ "।" ਹੈ।[224]

ਜਿਸ ਅਖਰ ਦੇ ਉਚਾਰਣ ਵਿਚ ਲਘੂ ਨਾਲੋਂ ਦੁਗਣਾ ਸਮਾਂ ਲਗੇ, ਉਹ ਗੁਰੁ ਹੈ। ਕੰਨਾ, ਬਿਹਾਰੀ, ਦੁਲੈਂਕੜ, ਏਲਾਂ, ਦੁਲਾਈਆਂ, ਹੋੜਾ, ਕਨੌੜਾ, ਬਿੰਦੀ, ਟਿਪੀ, ਵਿਸਰਗ ਤੇ ਅਧਕ ਵਾਲਾ ਅਖਰ ਗੁਰੁ ਹੁੰਦਾ ਹੈ। ਇਸਦੀਆਂ ਦੋ ਮਾਤ੍ਰਾਵਾਂ ਗਿਣੀਆਂ ਜਾਂਦੀਆਂ ਹਨ ਜਿਸਦਾ ਸੰਕੇਤ ਚਿੰਨ੍ਹ "S" ਹੈ।[225] ਇਥੇ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਕਈ ਵਾਰ ਛੰਦ ਦੀ ਚਾਲ ਨੂੰ ਸਹੀ ਰਖਣ ਲਈ ਲਘੂ ਨੂੰ ਗੁਰੁ ਅਤੇ ਗੁਰੁ ਨੂੰ ਲਘੂ ਪੜ੍ਹਿਆ ਜਾਂਦਾ ਹੈ।

**ਗਣ**

ਤਿੰਨ ਅਖਰਾਂ ਦੇ ਸਮੁਚ ਨੂੰ ਗਣ ਕਿਹਾ ਜਾਂਦਾ ਹੈ। ਛੰਦ ਸ਼ਾਸਤਰ ਵਿਚ ਅਠ ਵਰਣਿਕ ਤੇ ਪੰਜ ਮਾਤ੍ਰਿਕ ਗਣ ਦਸੇ ਗਏ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਵਰਣਿਕ ਗਣਾਂ ਦੇ ਸਰੂਪ ਤੇ ਲਛਣ ਇਉਂ ਦਸੇ ਹਨ :

---

[222] ਨਾਭਾ, ਕਾਨ੍ਹ ਸਿੰਘ, ਭਾਈ, *ਗੁਰੁਛੰਦ ਦਿਵਾਕਰ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1970, ਪੰਨਾ 21.

[223] *ਉਹੀ,* ਪੰਨਾ 17.

[224] *ਉਹੀ.*

[225] *ਉਹੀ,* ਪੰਨਾ 18.

| ਗਣ | ਸੰਕੇਤ ਚਿੰਨ੍ਹ | ਲਛਣ | ਉਦਾਹਰਨ |
|---|---|---|---|
| (ੳ) ਮਗਣ | SSS | ਸਾਰੇ ਗੁਰੂ | ਬਾਬਾ ਜੀ |
| (ਅ) ਭਗਣ | SII | ਆਦਿ ਗੁਰੂ | ਨਾਨਕ |
| (ੲ) ਜਗਣ | ISI | ਮਧਯ ਗੁਰੂ | ਅਨੰਤ |
| (ਸ) ਸਗਣ | IIS | ਅੰਤ ਗੁਰੂ | ਗੁਰੂ ਜੀ |
| (ਹ) ਨਗਣ | III | ਸਾਰੇ ਲਘੂ | ਅਮਰ |
| (ਕ) ਯਗਣ | ISS | ਆਦਿ ਲਘੂ | ਅਨਾਦੀ |
| (ਖ) ਰਗਣ | SIS | ਮਧਯ ਲਘੂ | ਸਾਧਨਾ |
| (ਗ) ਤਗਣ | SSI | ਅੰਤ ਲਘੂ | ਆਨੰਦ |

ਪੰਜ ਮਾਤ੍ਰਿਕ ਗਣ ਨਿਮਨਲਿਖਤ ਹਨ :

| ਗਣ | ਲਛਣ |
|---|---|
| (ੳ) ਟਗਣ | ਛੇ ਮਾਤ੍ਰਾ |
| (ਅ) ਠਗਣ | ਪੰਜ ਮਾਤ੍ਰਾ |
| (ੲ) ਡਗਣ | ਚਾਰ ਮਾਤ੍ਰਾ |
| (ਸ) ਢਗਣ | ਤਿੰਨ ਮਾਤ੍ਰਾ |
| (ਹ) ਣਗਣ | ਦੋ ਮਾਤ੍ਰਾ |

ਮਾਤ੍ਰਿਕ ਗਣ, ਮਾਤ੍ਰਿਕ ਛੰਦਾਂ ਦੇ ਅਨੇਕ ਰੂਪ ਰਚਣ ਵਿਚ ਸਹਾਇਕ ਹੁੰਦੇ ਹਨ। ਉਕਤ ਮਾਤ੍ਰਾਵਾਂ ਦੇ ਪਦ ਛੰਦ ਦੀ ਸੁੰਦਰਤਾ ਤੇ ਵਿਸਥਾਰ ਦਾ ਕਾਰਨ ਬਣਦੇ ਹਨ। ਮਾਤ੍ਰਿਕ ਗਣ ਨੂੰ ਸਮਝਣ ਲਈ ਅਸੀਂ ਮਧੁਭਾਰ ਛੰਦ ਦੀ ਉਦਾਹਰਨ ਲੈਂਦੇ ਹਾਂ। ਮਧੁਭਾਰ ਛੰਦ ਵਿਚ ਹਰੇਕ ਚਰਣ ਵਿਚ ਇਕ ਡਗਣ ਤੇ ਇਕ ਜਗਣ ਹੁੰਦਾ ਹੈ[226] :

*ਗੁਨ ਗਨ ਉਦਾਰ॥ ਮਹਿਮਾ ਅਪਾਰ॥* [227]

---

[226] *ਗੁਰੁਛੰਦ ਦਿਵਾਕਰ,* ਪੰਨਾ 172.

[227] *ਸ਼ਬਦਾਰਥ ਦਸਮ ਗ੍ਰੰਥ* (ਪੋਥੀ ਪਹਿਲੀ), (ਸੰਪਾ.) ਭਾਈ ਰਣਧੀਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ 4.

ਉਕਤ ਦੋਵਾਂ ਚਰਣਾਂ ਵਿਚ ਡਗਣ/ਚਾਰ ਮਾਤ੍ਰਵਾਂ ਤੇ ਜਗਣ (ISI) ਹੈ।

**ਵਿਸ਼੍ਰਾਮ**

ਛੰਦ ਦੇ ਚਰਣਾਂ ਵਿਚ ਠਹਿਰਣ ਦੇ ਥਾਂ ਨੂੰ ਵਿਸ਼੍ਰਾਮ ਕਹਿੰਦੇ ਹਨ। ਵਿਸ਼੍ਰਾਮ ਦਾ ਧਿਆਨ ਰਖਣ ਨਾਲ ਹੀ ਛੰਦ ਦੀ ਚਾਲ ਅਤੇ ਪਦ ਦਾ ਸਹੀ ਅਰਥ ਬੋਧ ਹੁੰਦਾ ਹੈ।

**ਅਨੁਪ੍ਰਾਸ**

ਜਿਸ ਵਿਚ ਕੋਈ ਅਖਰ ਅਥਵਾ ਪਦ ਵਾਰ ਵਾਰ ਆ ਕੇ ਕਾਵਿ ਦੀ ਸੁੰਦਰਤਾ ਨੂੰ ਵਧਾਉਂਦਾ ਹੈ ਉਸਨੂੰ ਅਨੁਪ੍ਰਾਸ ਕਿਹਾ ਜਾਂਦਾ ਹੈ। ਇਸ ਸਬਦਾਲੰਕਾਰ ਪੰਜ ਪ੍ਰਕਾਰ ਦਾ ਹੈ, ਛੇਕ, ਵ੍ਰਿਤਿ, ਸ੍ਰੁਤਿ, ਲਾਟ ਤੇ ਅੰਤਯ।[228] ਉਕਤ ਪੰਜਾਂ 'ਚੋਂ ਅੰਤਯਅਨੁਪ੍ਰਾਸ ਦਾ ਛੰਦ ਸ਼ਾਸਤਰ ਵਿਚ ਬਹੁਤ ਮਹਤਵ ਹੈ।

ਅੰਤਯਅਨੁਪ੍ਰਾਸ ਛੇ ਪ੍ਰਕਾਰ ਦਾ ਦਸਿਆ ਗਿਆ ਹੈ :

**(ੳ) ਸਰਵਾਂਤਯ ਅਨੁਪ੍ਰਾਸ**

ਇਸ ਵਿਚ ਸਾਰੇ ਚਰਣਾਂ ਦੇ ਅੰਤਿਮ ਪਦ ਇਕ ਹੀ ਵਜ਼ਨ ਦੇ ਹੋਣ ਅਤੇ ਪਿਛਲਾ ਅਖਰ ਵੀ ਇਕੋ ਹੋਵੇ, ਉਸਨੂੰ ਸਰਵਾਂਤਯ ਅਨੁਪ੍ਰਾਸ ਕਹਿੰਦੇ ਹਨ।

**(ਅ) ਸਮਾਂਤਯ ਵਿਖਮਾਂਤਯ ਅਨੁਪ੍ਰਾਸ**

ਜਿਸ ਅੰਤਯਅਨੁਪ੍ਰਾਸ ਵਿਚ ਟੌਂਕ ਦਾ ਟੌਂਕ ਪਦ ਨਾਲ ਅਤੇ ਜਿਸਤ ਦਾ ਜਿਸਤ ਪਦ ਨਾਲ ਵਜ਼ਨ ਤੇ ਅਖਰ ਮਿਲੇ।

**(ੲ) ਸਮਾਂਤਯ ਅਨੁਪ੍ਰਾਸ**

ਜਿਸ ਵਿਚ ਜਿਸਤ ਦਾ ਅੰਤਿਮ ਵਜ਼ਨ ਤੇ ਅਖਰ ਮਿਲੇ ਪਰ ਟੌਂਕ ਨਾਲ ਨਾ ਮਿਲੇ, ਉਹ ਸਮਾਂਤਯ ਅਨੁਪ੍ਰਾਸ ਹੁੰਦਾ ਹੈ।

**(ਸ) ਵਿਖਮਾਂਤਯ ਅਨੁਪ੍ਰਾਸ**

ਜਿਸ ਵਿਚ ਟੌਂਕ ਪਦਾਂ ਦੇ ਅੰਤਿਮ ਵਜ਼ਨ ਤੇ ਅਖਰ ਮਿਲਦੇ ਹੋਣ ਅਤੇ ਜਿਸਤ ਪਦਾਂ ਦੇ ਨਾ ਮਿਲਦੇ ਹੋਣ, ਵਿਖਮਾਂਤਯ ਅਨੁਪ੍ਰਾਸ ਕਹਿੰਦੇ ਹਨ।

---

[228] *ਗੁਰੁਛੰਦ ਦਿਵਾਕਰ,* ਪੰਨਾ 27.

**(ਹ) ਸਮਵਿਖਮਾਂਤਯ ਅਨੁਪ੍ਰਾਸ**

ਜਿਸ ਵਿਚ ਪਹਿਲੇ ਚਰਣ ਦਾ ਦੂਜੇ ਨਾਲ ਅੰਤਿਮ ਵਜ਼ਨ ਤੇ ਅਖਰ ਮਿਲੇ ਅਤੇ ਤੀਜੇ ਦਾ ਚੌਥੇ ਚਰਣ ਨਾਲ ਸਮ ਮੇਲ ਹੋਵੇ, ਉਸਨੂੰ ਸਮ ਵਿਖਮਾਤਯ ਅਨੁਪ੍ਰਾਸ ਕਹਿੰਦੇ ਹਨ।

**(ਕ) ਭਿੰਨ ਤੁਕਾਂਤਯ ਅਨੁਪ੍ਰਾਸ**

ਜਿਸ ਵਿਚ ਸਾਰੇ ਚਰਣਾਂ ਦੇ ਅੰਤਿਮ ਅਖਰ ਤੇ ਵਜ਼ਨ ਭਿੰਨ ਭਿੰਨ ਹੋਣ, ਉਸਨੂੰ ਭਿੰਨ ਤੁਕਾਂਤਯ ਅਨੁਪ੍ਰਾਸ ਕਹਿੰਦੇ ਹਨ।

ਉਪਰੋਕਤ ਨਿਯਮਾਂ ਦੀ ਸੰਖੇਪ ਵਿਚਾਰ ਉਪਰੰਤ ਸਹਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਇਹ, ਛੰਦ ਦੇ ਜ਼ਰੂਰੀ ਤਤ ਹਨ। ਇਸੇ ਤਰ੍ਹਾਂ ਛੰਦ, ਕਾਵਿ ਦਾ ਉਹ ਸਹਾਇਕ ਤਤ ਹੁੰਦਾ ਹੈ ਜਿਸਦਾ, ਰਚਨਾ ਵਿਚ ਲੁਪਤ ਅਰਥਾਂ ਨੂੰ ਪ੍ਰਭਾਵਸ਼ਾਲੀ ਤਰੀਕੇ ਨਾਲ ਸੰਚਾਰਨ ਵਿਚ ਵਿਸ਼ੇਸ਼ ਯੋਗਦਾਨ ਹੁੰਦਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਛੰਦ ਚਾਰ ਪ੍ਰਕਾਰ ਦੇ ਦਸੇ ਹਨ, ਜੋ ਨਿਮਨਲਿਖਤ ਹਨ[229]:

**(ੳ) ਮਾਤ੍ਰਿਕ ਛੰਦ**

ਉਹ ਛੰਦ ਜਿਨ੍ਹਾਂ ਵਿਚ ਕੇਵਲ ਮਾਤ੍ਰਾ ਦਾ ਹਿਸਾਬ ਰਖਿਆ ਜਾਂਦਾ ਹੈ, ਅਖਰ ਤੇ ਗਣ ਦਾ ਕੋਈ ਨਿਯਮ ਨਹੀਂ, ਉਸਨੂੰ ਮਾਤ੍ਰਿਕ ਛੰਦ ਕਹਿੰਦੇ ਹਨ, ਜਿਵੇਂ ਦੋਹਰਾ, ਛਪਯ, ਅਦਿ।

**(ਅ) ਵਰਣਿਕ ਛੰਦ**

ਜਿਸ ਛੰਦ ਵਿਚ ਮਾਤ੍ਰਾ ਤੇ ਗਣ ਦਾ ਕੋਈ ਨਿਯਮ ਨਹੀਂ, ਸਿਰਫ ਅਖਰਾਂ ਦੀ ਗਿਣਤੀ ਕੀਤੀ ਜਾਂਦੀ ਹੈ, ਉਸਨੂੰ ਵਰਣਿਕ ਛੰਦ ਕਿਹਾ ਜਾਂਦਾ ਹੈ, ਜਿਵੇਂ ਕਬਿਤ, ਆਦਿ।

**(ੲ) ਗਣ ਛੰਦ**

ਜਿਸ ਛੰਦ ਵਿਚ ਕੇਵਲ ਗਣਾਂ ਦਾ ਹਿਸਾਬ ਰਖਿਆ ਜਾਂਦਾ ਹੈ, ਉਸਨੂੰ ਗਣ ਛੰਦ ਕਹਿੰਦੇ ਹਨ, ਜਿਵੇਂ ਭੁਜੰਤ ਪ੍ਰਯਾਤ ਛੰਦ, ਆਦਿ।

---

[229] *ਗੁਰੁਛੰਦ ਦਿਵਾਕਰ,* ਪੰਨਾ 23.

**(ਸ) ਮਿਸ਼੍ਰਿਤ ਛੰਦ**

ਜਿਨ੍ਹਾਂ ਛੰਦਾਂ ਵਿਚ ਮਾਤ੍ਰਾ ਤੇ ਗਣ ਦੋਵਾਂ ਦਾ ਹਿਸਾਬ ਰਖਿਆ ਜਾਂਦਾ ਹੈ, ਉਨ੍ਹਾਂ ਨੂੰ ਮਿਸ਼੍ਰਿਤ ਛੰਦ ਕਿਹਾ ਜਾਂਦਾ ਹੈ, ਜਿਵੇਂ ਉਗਾਥਾ, ਤਾਟੰਕ, ਆਦਿ।

*ਸ੍ਰੀ ਸਰਬਲੋਹ ਗ੍ਰੰਥ* ਛੰਦ-ਬਧ ਰਚਨਾ ਹੈ। ਇਸ ਗ੍ਰੰਥ ਦਾ ਕਰਤਾ ਨੇ ਪਿੰਗਲ ਦੇ ਨਿਯਮਾਂ ਅਨੁਸਾਰ ਵਿਚਾਰਾਧੀਨ ਕਾਵਿ-ਕਿਰਤ ਨੂੰ ਲਿਪੀਬਧ ਕੀਤਾ ਹੈ। ਇਸ ਸੰਬੰਧੀ ਇਸ ਗ੍ਰੰਥ ਵਿਚੋਂ ਹੀ ਜਾਣਕਾਰੀ ਮਿਲਦੀ ਹੈ :

*ਅਗਨ ਸਗਨ ਗਨ ਭਗਨ ਇਤ੍ਯਦਕ ਪਿੰਗਲ ਮਾਹਿ ਪ੍ਰਧਾਨਾ ॥*
*ਝੂਲਨਾ ਛੰਦ ਸੋਰਠਾ ਚਉਪਈ ਅੜਿਲ ਕਬਿਤ ਅਡਾਨਾ ॥*
*ਰੂਪ ਦੀਪ ਭਾਖਾ ਕਰੀ ਪਿੰਗਲ ਗੁਰ ਲਹੁ ਬਰਨ ਸੁਰ ਗਿਆਨਾ ॥*
*ਤਾ ਮਤਿ ਅਤਿ ਬਸੇਖ ਤਿਨ ਬ੍ਰਨੀ ਪਦ ਕ੍ਰਮ ਜਟਾ ਬਿਧਾਨਾ ॥੮॥* [230]

ਛੰਦ ਸੰਬੰਧੀ ਉਕਤ ਵਿਚਾਰ ਤੋਂ ਬਾਅਦ ਅਸੀਂ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਉਪਲਬਧ ਕੁਝ ਛੰਦਾਂ ਤੇ ਉਨ੍ਹਾਂ ਦੇ ਪ੍ਰਕਾਰਾਂ ਦਾ ਅਖਰ ਕ੍ਰਮਾਨੁਸਾਰ ਲਛਣਾਂ ਸਹਿਤ ਵਰਣਨ ਕਰਾਂਗੇ।

**1. ਅੰਮ੍ਰਿਤ ਗਤ**

ਜਿਸ ਛੰਦ ਵਿਚ ਚਾਰ ਚਰਣ, ਹਰੇਕ ਚਰਣ ਵਿਚ 12 ਮਾਤ੍ਰਾਵਾਂ ਅਤੇ ਅੰਤ ਵਿਚ ਨਗਣ (।।।) ਹੋਵੇ, ਉਸਨੂੰ ਅੰਮ੍ਰਿਤਗਤ ਛੰਦ ਕਿਹਾ ਗਿਆ ਹੈ। ਇਸਦੇ ਦੂਜੇ ਪ੍ਰਕਾਰ ਵਿਚ ਹਰੇਕ ਚਰਣ ਵਿਚ 10 ਅਖਰ ਅਤੇ ਪੰਜਵਾਂ, ਦਸਵਾਂ ਵਰਣ ਗੁਰੁ ਹੋਣਾ ਚਾਹੀਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ 'ਅੰਮ੍ਰਿਤਗਤ' ਸਿਰਲੇਖ ਅਧੀਨ ਹਰੇਕ ਚਰਣ 14 ਮਾਤ੍ਰਾਵਾਂ ਅਤੇ ਅੰਤ ਗੁਰੁ ਵਾਲੇ ਛੰਦ ਦ੍ਰਿਸ਼ਟੀਗੋਚਰ ਹੁੰਦੇ ਹਨ। ਮਿਸਾਲ ਲਈ :

*ਅੰਮ੍ਰਿਤ ਗਤ ॥ ਜੁਹਾਰ ਬੰਦਨ ਸ੍ਰੀਪਤਿ ਕੋ ॥ ਚਰਾਚਰ ਨਾਯਕ ਜਗਪਤਿ ਕੋ ॥*
*ਅਖਿਲ ਭਗਵਾਨ ਰਮਾਪਤਿ ਕੋ ॥ ਸ੍ਰੀ ਸ੍ਰਬਲੋਹ ਜਨੇਂਦ੍ਰ ਭਗਤ ਪਤਿ ਕੋ ॥1॥* [231]

**2. ਸੋਰਠਾ**

ਸੋਰਠਾ, ਦੋਹੇ ਦਾ ਉਲਟਾ ਰੂਪ ਹੈ ਭਾਵ ਦੋਹਰੇ ਵਿਚ 13-11 'ਤੇ ਵਿਸ਼ਰਾਮ ਆਉਂਦਾ ਹੈ

[230] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 516.

[231] *ਉਹੀ,* ਪੰਨਾ 706.

ਅਤੇ ਸੋਰਠੇ ਵਿਚ 11-13 ’ਤੇ ਵਿਸ਼੍ਰਾਮ ਆਉਂਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਦੋਹਰੇ ਵਾਂਗ ਸੋਰਠੇ ਦੇ ਵੀ ਕਈ ਪ੍ਰਕਾਰ ਉਪਲਬਧ ਹਨ ਜਿਵੇਂ ਦੋਹਾ ਸੋਰਠਾ, ਇੰਦ੍ਰ ਸੋਰਠਾ, ਧਰਮ ਸੋਰਠਾ, ਮੋਹਨ ਸੋਰਠਾ, ਚਿਤਾਨੰਦ ਸੋਰਠਾ, ਛਤ੍ਰੀ ਸੋਰਠਾ, ਭਾਵੀਉਦੋਤ ਸੋਰਠਾ, ਪਾਰਸ ਸੋਰਠਾ, ਨਾਰਾਇਨ ਸੋਰਠਾ, ਕਵਲ ਸੋਰਠਾ, ਆਦਿ। ਉਕਤ ਗ੍ਰੰਥ ’ਚੋਂ ਅਸੀਂ ਕੁਝ ਸੋਰਠੇ ਦੇ ਪ੍ਰਕਾਰਾਂ ਦਾ ਲਛਣਾਂ ਸਹਿਤ ਵਰਣਨ ਕਰਾਂਗੇ :

### 2.1. ਇੰਦ੍ਰ ਸੋਰਠਾ

ਹਰਿਨਾਮ ਦਾਸ ਉਦਾਸੀ ਨੇ ਇਸ ਸੋਰਠੇ ਵਿਚ 11 ਗੁਰੂ ਤੇ 26 ਲਘੂ ਹੋਣ ਬਾਰੇ ਲਿਖਿਆ ਹੈ। ਇਸਦਾ ਨਾਂ ਮ੍ਰਿਗ ਵੀ ਹੈ।[232]

*ਮਾਇਆ ਅਛਲ ਅਪਾਰ ਮੋਛ ਕਰਨ ਸੰਕਟ ਹਰਨ ॥*
*ਬਿਧਨਾ ਸਗਲ ਸੰਸਾਰ ਰਿਜਕ ਦੇਨ ਇਛਿਆ ਪੁਜਨ ॥48॥* [233]

### 2.2 ਦੋਹਾ ਸੋਰਠਾ

ਇਸਨੂੰ ਉਪਦੋਹਾ ਵੀ ਕਿਹਾ ਜਾਂਦਾ ਹੈ। ਸੋਰਠੇ ਦਾ ਉਹ ਪ੍ਰਕਾਰ ਜਿਸ ਵਿਚ ਗੁਰੁ ਤੇ ਲਘੂ ਦੋਵੇਂ 16-16 ਹੋਣ ਅਤੇ ਦੋਵਾਂ ਚਰਣਾਂ ਦੇ ਵਿਸ਼੍ਰਾਮ ਵਾਲਾ ਤੇ ਅੰਤਯਅਨੁਪ੍ਰਾਸ ਮਿਲਦੇ ਹੋਣ ਉਸਨੂੰ ਦੋਹਾ ਸੋਰਠਾ ਕਹਿੰਦੇ ਹਨ।[234] *ਸ੍ਰੀ ਸਰਬਲੋਹ ਗ੍ਰੰਥ* ਵਿਚਲੀਆਂ ਮਿਸਾਲਾਂ ਨਿਮਨਲਿਖਤ ਹਨ :

*ਸਭ ਕਿਛੁ ਤੁਮਰੇ ਹਾਥ ਜਿਸ ਦੇਵੈ ਸੋ ਪਾਵਹੀ ॥*
*ਸ੍ਰੀ ਨਾਥਾ ਕੇ ਨਾਥ ਮਾਇਆ ਚਰਨ ਧਿਆਵਹੀ ॥29॥* [235]
*ਦਇਆ ਰੂਪ ਭਗਵੰਤ ਦਰਿਦ੍ਰ ਨਿਵਾਰਨ ਸੁਖਕਰਨ ॥*
*ਮੰਗਲ ਰੂਪ ਅਨੰਦ ਅਪਦਾ ਬਿਨਾਸਨ ਜੈ ਕਰਨ ॥30॥* [236]

---

[232] ਉਧਰਿਤ, *ਸ੍ਰੀ ਸਰਬਲੋਹ ਗ੍ਰੰਥ,* (ਭਾਗ-ਪਹਿਲਾ), ਪੰਨਾ 209.

[233] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 4.

[234] ਉਧਰਿਤ, *ਸ੍ਰੀ ਸਰਬਲੋਹ ਗ੍ਰੰਥ* (ਭਾਗ-ਪਹਿਲਾ), ਪੰਨਾ 209.

[235] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2.

[236] *ਉਹੀ.*

### 2.3. ਪਾਰਸ ਸੋਰਠਾ

ਸੋਰਠੇ ਦੇ ਇਸ ਪ੍ਰਕਾਰ ਵਿਚ 14 ਗੁਰੂ ਤੇ 20 ਲਘੂ ਹੋਣੇ ਚਾਹੀਦੇ ਹਨ। ਇਸਦਾ ਨਾਂ ਸੁਰ ਵੀ ਦਸਿਆ ਗਿਆ ਹੈ।[237]

*ਪਾਰਸ ਸੋਰਠਾ ॥ ਪਾਰਸ ਪਿਤਾ ਪੁਰਾਨ ਪਰਮਾਨੰਦ ਪ੍ਰੀਤਮ ਪ੍ਰਭੂ ॥*

*ਪੂਰਨ ਪੁਰਖ ਸੁਜਾਨ ਪਾਪ ਪੁੰਜ  ਗਾਰਤ ਸਭੂ ॥੮੯॥*[238]

### 2.4. ਭਾਵੀਉਦੋਤ ਸੋਰਠਾ

ਇਸ ਵਿਚ 13 ਗੁਰੂ ਤੇ 22 ਲਘੂ ਹੁੰਦੇ ਹਨ। ਇਸਦਾ ਨਾਂ ਧੇਨ ਵੀ ਹੈ।[239]

*ਭਾਵੀਉਦੋਤ ਸੋਰਠਾ ॥ ਭਾਵੀ ਭੁਗਤ ਭੰਡਾਰ ਭੀਰ ਭੀਮ ਭੈਰੋ ਹਰਨ ॥*

*ਭਵਹਾ ਭੂਤ ਭਵਾਨ ਭਗਤ ਭਾਵ ਭਵਜਲ ਧਰਨ ॥੮੮॥*[240]

### 2.5. ਮੋਹਨ ਸੋਰਠਾ

*ਸ੍ਰੀ ਸਰਬਲੋਹ ਗ੍ਰੰਥ* ਵਿਚ 'ਮੋਹਨ ਦੋਹਰਾ' ਸਿਰਲੇਖ ਹੈ ਜੋ ਸ਼ਾਇਦ ਉਤਾਰਾਕਾਰਾਂ ਵਲੋਂ ਹੋਈ ਭੁੱਲ ਜਾਪਦੀ ਹੈ। ਇਸ ਵਿਚ 9 ਗੁਰੂ ਤੇ 30 ਲਘੂ ਹੁੰਦੇ ਹਨ। ਇਸਦਾ ਨਾਂ ਸੂਰ ਵੀ ਹੈ।[241]

*ਮਨਮੋਹਨ ਮਿਹਰਵਾਨ ਮੰਗਲ ਮਗਨ ਮਹਾਨ ਮਤ ॥*

*ਮਾਧੋ ਮਦਨ ਮੁਰਾਰ ਮਦਸੂਦਨ ਮੋਹਕ ਮਹਤ ॥੮੫॥* [242]

## 3. ਕਬਿਤ

ਇਸ ਵਰਣਿਕ ਛੰਦ ਵਿਚ ਚਾਰ ਚਰਣ, ਹਰੇਕ ਚਰਣ ਵਿਚ 31 ਅਖਰ, ਤਿੰਨ ਵਿਸ਼੍ਰਾਮ 8-8-8 ਤੇ ਚੌਥਾ 7 ਮਾਤਰਾ 'ਤੇ ਅਤੇ ਅੰਤ ਵਿਚ ਗੁਰੁ ਹੋਣਾ ਚਾਹੀਦਾ ਹੈ।[243]

---

[237] ਉਧਰਿਤ, *ਉਹੀ,* ਪੰਨਾ 209.

[238] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 6.

[239] ਉਧਰਿਤ, *ਉਹੀ,* ਪੰਨਾ 209.

[240] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 6.

[241] ਉਧਰਿਤ, *ਉਹੀ,* ਪੰਨਾ 209.

[242] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 6.

[243] *ਗੁਰੁਛੰਦ ਦਿਵਾਕਰ,* ਪੰਨਾ 87.

*ਸ੍ਰੀ ਸਰਬਲੋਹ ਗ੍ਰੰਥ* ਵਿਚ 'ਕਬਿਤ' ਸਿਰਲੇਖ ਅਧੀਨ ਛੰਦਾਂ ਦੀ ਵਰਤੋਂ ਮਿਲਦੀ ਹੈ ਜਿਨ੍ਹਾਂ 'ਚੋਂ ਇਕ ਨਿਮਨਲਿਖਤ ਹੈ :

*ਜੁਟੇ ਲੈ ਦਲ ਸੁਰੇਸ ਮੰਡਿਓ ਆਹਵ ਅਸੇਸ*
*ਕੁਪੇ ਭਟ ਦੁਹੂ ਦਿਸਨ ਦਲ ਲੈ ਨਿਜ ਕਾਨੇ ਜੂ ॥*
*ਸੁਰ ਨਰ ਦਲ ਅਸੁਰ ਚਮੂੰ ਬੂਹਨ ਸੰਬੂਹਨ ਸਘਨ*
*ਜੁਟੇ ਭਟ ਪਰਸਪਰ ਦੁੰਦਭ ਘਹਰਾਨੇ ਜੂ ॥*
*ਜੁਗਨ ਬੈਤਾਲ ਪ੍ਰੇਤ ਕੰਕ ਜਮ ਜਥ ਸਭੀ*
*ਸਿਵ ਗਨ ਸੰਬੂਹ ਰਿਸੇ ਭੈਕਰ ਕੁਰਰਾਨੇ ਜੂ ॥*
*ਸੁਰਗਨਾ ਪ੍ਰਧਾਨ ਸਭੀ ਉਮੰਡਿਓ ਦਲ ਚਮੂੰ ਪ੍ਰਬਲ*
*ਆਠ ਅਰਬ ਦੇਵ ਦਨੁਜ ਬਾਨੇ ਫਹਰਾਨੇ ਜੂ ॥*[244]

## 4. ਕੁੰਡਲੀਆ

ਛੇ ਚਰਣਾਂ ਵਾਲੇ ਇਸ ਛੰਦ ਵਿਚ ਪਹਿਲੇ ਦੋ ਚਰਣ ਦੋਹਰਾ ਤੇ ਚਾਰ ਚਰਣ ਰੋਲਾ ਛੰਦ ਅਰਥਾਤ 24-24 ਮਾਤ੍ਰਾਵਾਂ ਦੇ ਛੇ ਚਰਣ, ਜਿਨ੍ਹਾਂ 'ਚੋਂ ਪਹਿਲੇ ਦੋ ਚਰਣਾਂ ਦਾ ਵਿਸ਼੍ਰਾਮ 13-11 'ਤੇ ਅਤੇ ਬਾਕੀ ਚਾਰ ਚਰਣਾਂ ਦਾ ਵਿਸ਼੍ਰਾਮ 11-13 'ਤੇ ਹੁੰਦਾ ਹੈ। ਇਸ ਛੰਦ ਵਿਚ ਦੋਹਰੇ ਦੇ ਦੂਜੇ ਚਰਣ ਦਾ ਪਿਛਲਾ ਪਦ ਨੂੰ ਰੋਲੇ ਦਾ ਮੁਢ ਅਤੇ ਰੋਲੇ ਦਾ ਅੰਤਿਮ ਪਦ ਦੋਹਰੇ ਦਾ ਆਦਿ ਹੋਣਾ ਚਾਹੀਦਾ ਹੈ। ਇਸ ਕਾਰਨ ਹੀ ਇਸਦਾ ਨਾਂ ਕੁੰਡਲੀਆ ਹੈ।[245] *ਸ੍ਰੀ ਸਰਬਲੋਹ ਗ੍ਰੰਥ* ਵਿਚ 'ਕੁੰਡਲੀਆ' ਸਿਰਲੇਖ ਅਧੀਨ ਕੁਝ ਛੰਦ ਉਪਲਬਧ ਹਨ ਪਰ ਉਨ੍ਹਾਂ ਵਿਚ ਦੋਹਰੇ ਦੇ ਦੂਜੇ ਚਰਣ ਦੇ ਪਿਛਲੇ ਪਦ ਦੀ ਥਾਂ ਦੂਜੇ ਚਰਣ ਦਾ ਮੁਢਲਾ ਪਦ ਰੋਲੇ ਦੇ ਮੁਢ ਵਿਚ ਆਉਂਦਾ ਹੈ ਅਤੇ ਰੋਲੇ ਦਾ ਅੰਤਿਮ ਪਦ ਦੋਹਰੇ ਦਾ ਆਦਿ ਵੀ ਨਹੀਂ ਹੈ। ਮਿਸਾਲ ਲਈ ਵਿਚਾਰਾਧੀਨ ਗ੍ਰੰਥ 'ਚੋਂ ਨਿਮਨਲਿਖਤ ਛੰਦ ਦੇਖਿਆ ਜਾ ਸਕਦਾ ਹੈ :

*ਮਾਲਕਉਸ ਕੁੰਡੀਲਆ ॥ ਧਾਏ ਭੂਤ ਪਿਸਾਚ ਭੂਤ ਭੈਰਉ ਦਲ ਭਾਰੀ ॥*
*ਗਹ ਗਹ ਗੁਰਜ ਕਮੰਦ ਬਾਨ ਸੈਥੀ ਜਮਧਾਰੀ ॥*

---

[244] *ਸ੍ਰੀ ਸਰਬਲੋਹ ਗ੍ਰੰਥ* , ਪੰਨਾ 266.

[245] *ਗੁਰੁਛੰਦ ਦਿਵਾਕਰ,* ਪੰਨਾ 92.

*ਗਹ ਗਹ ਗੁਰਜ ਕਮੰਦ ਭੂਤ ਭੈਰਉ ਗਨ ਧਾਏ ॥*

*ਰਾਕਸ ਗੂਲ ਬੈਤਾਲ ਜਮ ਕੰਕਰ ਸਮੁਹਾਏ ॥*

*ਬਾਰਤ ਸਸਤ੍ਰ ਅਪਾਰ ਦੈ ਕਿਲਕਟੀ ਭੈਆਵਨ ॥*

*ਮੰਡਜੋ ਘੋਰ ਸੰਗ੍ਰਾਮ ਦੁਰਤ ਰਘੁਪਤਿ ਜਿਮ ਰਾਵਨ ॥* [246]

**8. ਕੜਖਾ**

ਇਸ ਛੰਦ ਵਿਚ ਚਾਰ ਚਰਣ, ਹਰੇਕ ਚਰਣ ਵਿਚ 37 ਮਾਤ੍ਰਾਵਾਂ, ਪਹਿਲਾ ਵਿਸ਼੍ਰਾਮ 8, ਦੂਜਾ 12, ਤੀਜਾ 8, ਚੌਥਾ 9 'ਤੇ ਅਤੇ ਅੰਤ ਵਿਚ ਯਗਣ (ISS) ਹੋਣਾ ਚਾਹੀਦਾ ਹੈ।[247] *ਸ੍ਰੀ ਸਰਬਲੋਹ ਗ੍ਰੰਥ* ਵਿਚ ਇਸ ਛੰਦ ਦਾ ਕਈ ਥਾਈਂ ਪ੍ਰਯੋਗ ਕੀਤਾ ਗਿਆ ਹੈ। ਵਿਚਾਰਾਧੀਨ ਗ੍ਰੰਥ ਵਿਚਲੀ ਕੜਖਾ ਛੰਦ ਦੀ ਉਦਾਹਰਨ ਨਿਮਨਲਿਖਤ ਹੈ :

*ਕੜਖਾ ਛੰਦ ॥*

*ਕਰਤ ਭੀ ਮਾਰ ਬਹੁ ਭਾਂਤ ਜੋਧਨ ਤਹਾਂ ਜਖਮਕਾਰੀ ਲਗੀ ਚੋਟ ਭਾਰੀ ॥*

*ਬਿਕਲ ਬਿਸੁਧ ਛਿਤ ਪਰੇ ਮੁਰਛਿਤ ਬਲੀ ਬਹੀ ਤੀਛਨ ਸ੍ਰੀ ਜਖਮਕਾਰੀ ॥*

*ਨਹੀ ਤਦਪ ਹੁਟਿਓ ਹਵਸ ਸੰਗ੍ਰਾਮ ਜੀਤੇ ਭਟਨ ਉਠਹ ਬਰੜਾਇ ਓਸਾਸ ਮਾਰੀ ॥*

*ਕਰ ਜੋਸ ਧਨ ਪਕਰ ਟੰਕੋਰ ਦੈ ਦੈ ਤਹਾ ਬਲ ਕਰਤ ਨਹ ਚਲਤ ਬਲ ਛੀਨ ਸਾਰੀ॥*[248]

**6. ਛਪਯ**

ਵਿਚਾਰਾਧੀਨ ਗ੍ਰੰਥ ਵਿਚ ਛਪਯ ਛੰਦ ਦਾ ਕਈ ਵਾਰ ਪ੍ਰਯੋਗ ਹੋਇਆ ਹੈ। ਇਹ ਛੰਦ ਦੋ ਛੰਦਾਂ ਰੋਲਾ ਤੇ ਉਲਾਲ ਦਾ ਸੁਮੇਲ ਹੈ। ਪਹਿਲੀਆਂ ਚਾਰ ਪੰਕਤੀਆਂ ਰੋਲਾ, ਜਿਸ ਵਿਚ ਹਰ ਪੰਕਤੀ ਦੀਆਂ 24 ਮਾਤ੍ਰਾਵਾਂ ਅਤੇ 11-13 'ਤੇ ਵਿਸ਼੍ਰਾਮ ਹੁੰਦਾ ਹੈ। ਅਖੀਰਲੀਆਂ ਦੋ ਪੰਕਤੀਆਂ

---

[246] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 272.

[247] *ਗੁਰੁਛੰਦ ਦਿਵਾਕਰ,* ਪੰਨਾ 88.

[248] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 262.

ਉਲਾਲ ਦੀਆਂ, ਜਿਸ ਵਿਚ ਹਰ ਪੰਕਤੀ ਵਿਚ 26 ਮਾਤ੍ਰਾਵਾਂ ਅਤੇ 15-13 ’ਤੇ ਵਿਸ਼੍ਰਾਮ ਹੁੰਦਾ ਹੈ। ਇਸ ਤਰ੍ਹਾਂ ਉਕਤ ਛੰਦ ਦੀਆਂ 148 ਮਾਤ੍ਰਾਵਾਂ ਹੁੰਦੀਆਂ ਹਨ। [249]

*ਜਗਬੰਦਨ ਜਗਨਾਥ ਜਗਤਪਾਲਕ ਹਰ ਅੰਬੈ ॥*
*ਪ੍ਰਜਾਨਾਥ ਜਗਨਾਥ ਸੇਵਕ ਰਛਕ ਹਰ ਅੰਬੈ ॥੫॥*
*ਜਗਤਾਰਨ ਭੈ ਹਰਨ ਪ੍ਰਜਾਪਤਿ ਆਦਿ ਭਵਾਨੀ ॥*
*ਮਾਇਆ ਕੋ ਬਪੁ ਧਾਰ ਜਗਤ ਮਹਿ ਅਲਖ ਲਖਾਨੀ ॥੬॥*
*ਅਪਦਾ ਬਿਨਾਸਨ ਸੁਖ ਕਰਨ ਦਾਸ ਰਛਕ ਹਰ ਮਾਇਆ ॥*
*ਤੀਨ ਲੋਕ ਬਸ ਕਰਨ ਅਮਿਤਗਤ ਪ੍ਰਗਟ ਸੁਭਾਇਆ ॥੭॥* [250]

## 7. ਝੂਲਨਾ

ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਛੰਦ ਦੇ ਚਾਰ ਪ੍ਰਕਾਰ ਦਸੇ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚ ਝੂਲਨਾ ਛੰਦ ਦਾ ਪ੍ਰਯੋਗ ਕੀਤਾ ਗਿਆ ਹੈ ਜੋ ਇਉਂ ਹੈ :

*ਝੂਲਨਾ ॥ ਕਰਤ ਚਿਕਾਰ ਗਨ ਪ੍ਰੇਤ ਭੈਰਉ ਭੇਰ ਭੁੰਕਾਰ ਘਨ ਗਰਜ ਧਾਇਓ ॥*
*ਲਲਕਾਰ ਸੂਰਾ ਪਰੇ ਸਮਰ ਸਨਮੁਖ ਭਿਰੇ ਘਟਾ ਘਨ ਘੇਰ ਦਲ ਉਮਡ ਆਇਓ ॥*
*ਪਰਤ ਝੜ ਲਾਇ ਨਭ ਛਾਇ ਧਾਰਾ ਪ੍ਰਬਲ ਘਟਾ ਘਨ ਸਸਤ੍ਰ ਦਿਸ ਘੇਰ ਛਾਇਓ ॥*
*ਲੁਥ ਪੈ ਲੁਥ ਪਰ ਗਯੋ ਅਟਾਰ ਸੀ ਲਗਿਓ ਅੰਬਾਰ ਸੁਰਗ ਪੈਂਡ ਪਾਇਓ ॥੬੯॥* [251]

ਉਕਤ ਛੰਦ ਗੁਰੁਛੰਦ ਦਿਵਾਕਰ ਵਿਚਲੇ ਤੀਜੇ ਪ੍ਰਕਾਰ ਨਾਲ ਮਿਲਦਾ ਹੈ ਜਿਸ ਵਿਚ ਹਰੇਕ ਚਰਣ 37 ਮਾਤ੍ਰਾਵਾਂ, ਤਿੰਨ ਵਿਸ਼੍ਰਾਮ 10-10-10-7 ’ਤੇ ਅਤੇ ਅੰਤ ਯਗਣ (ISS) ਨਿਯਮ ਦਰਸਾਏ ਹਨ ਪਰ *ਸ੍ਰੀ ਸਰਬਲੋਹ ਗ੍ਰੰਥ* ਵਿਚਲੇ ਉਕਤ ਛੰਦ ਵਿਚ ਯਗਣ ਦੀ ਥਾਂ ਰਗਣ (ISS) ਮਿਲਦਾ ਹੈ।

## 8. ਤ੍ਰਿਭੰਗੀ

---

[249] *ਗੁਰੁਛੰਦ ਦਿਵਾਕਰ,* ਪੰਨਾ 112.
[250] *ਸ੍ਰੀ ਸਰਬਲੋਹ ਗ੍ਰੰਥ* , ਪੰਨਾ 2.
[251] *ਉਹੀ,* ਪੰਨਾ 268.

ਇਸ ਵਿਚ ਚਾਰ ਚਰਣ, ਹਰ ਚਰਣ ਵਿਚ 32 ਮਾਤ੍ਰਾਵਾਂ ਅਤੇ ਹਰ ਚਰਣ ਵਿਚ ਚਾਰ ਵਿਸ਼੍ਰਾਮ ਕ੍ਰਮਵਾਰ 10, 8, 8 ਤੇ 6 'ਤੇ ਹੁੰਦਾ ਹੈ। ਹਰੇਕ ਚਰਣ ਵਿਚ ਤਿੰਨ ਅਨੁਪ੍ਰਾਸ ਹੋਣੇ ਜ਼ਰੂਰੀ ਹਨ ਜੇ ਚੌਥਾ ਵੀ ਹੋਵੇ ਤਾਂ ਛੰਦ ਦੀ ਸੁੰਦਰਤਾ ਵਿਚ ਹੋਰ ਵੀ ਵਾਧਾ ਹੁੰਦਾ ਹੈ।[252] ਵਿਚਾਰਾਧੀਨ ਗ੍ਰੰਥ ਵਿਚਲੀ ਮਿਸਾਲ ਇਉਂ ਹੈ :

*ਦੋਊ ਦਲ ਕੁਟੇ ਸਾਯਕ ਛੁਟੇ ਬਖਤਰ ਟੁਟੇ ਜੇਬ ਜਿਰਹ ॥*
*ਪ੍ਰਤਨਾ ਹਤ ਕੀਨਾ ਬਾਨ ਪ੍ਰਬੀਨਾ ਬਿਧਿਓ ਅੰਗ ਸਭ ਖੋਲ ਗ੍ਰਿਹ ॥*
*ਤੁਪਕ ਜੰਜਾਲੈ ਛੁਟਤ ਉਤਾਲੈ ਬਜ੍ਰਬਾਨ ਸਾਯਕ ਬਰਖੈ ॥*
*ਗੋਲਾ ਘਨ ਗਾਜੈ ਘਨਹਰ ਲਾਜੈ ਸੂਰ ਕ੍ਰੂਰ ਤਿਹ ਠਾਂ ਪਰਖੈ ॥* [253]

## 9. ਦੋਹਰਾ

ਦੋਹਰਾ ਛੰਦ ਕਾਵਿ ਗ੍ਰੰਥਾਂ ਦਾ ਹਰਮਨ ਪਿਆਰਾ ਛੰਦ ਹੈ। ਵਿਦਵਾਨਾਂ ਨੇ ਦੋਹਰਾ ਛੰਦ ਦੇ ਕਈ ਪ੍ਰਕਾਰ ਦਸੇ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਦੋਹਰੇ ਦੇ ਕਈ ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਵੇਂ ਚਾਰਨੀ ਦੋਹਰਾ, ਬਡਾ ਦੋਹਰਾ, ਇੰਦ੍ਰ ਦੋਹਰਾ, ਰਸਾਲ ਦੋਹਰਾ, ਮਧੁਰਧੁਨਿ ਦੋਹਰਾ, ਕਨਕ ਦੋਹਰਾ, ਮਾਧੋ ਦੋਹਰਾ, ਪੰਚਾਲ ਦੋਹਰਾ, ਅਨੰਦ ਦੋਹਰਾ, ਮੰਗਲ ਦੋਹਰਾ, ਜਯ ਦੋਹਰਾ, ਪਵਿਤ੍ਰ ਦੋਹਰਾ, ਗਿਰਧਾਰੀ ਦੋਹਰਾ, ਘਨਸਯਾਮ ਦੋਹਰਾ, ਦਯਾ ਦੋਹਰਾ, ਓਅੰ ਦੋਹਰਾ, ਸਹੰਸਮੁਖੀ ਦੋਹਰਾ, ਆਦਿ। ਵਿਚਾਰਾਧੀਨ ਪਰਚੇ ਵਿਚ ਅਸੀਂ ਉਕਤ ਗ੍ਰੰਥ ਵਿਚ ਆਏ ਕੁਝ ਦੋਹਰਿਆਂ ਦੇ ਪ੍ਰਕਾਰ ਤੇ ਲਛਣਾਂ ਦਾ ਜ਼ਿਕਰ ਕਰਾਂਗੇ :

### 9.1. ਇੰਦ੍ਰ ਦੋਹਰਾ

ਇਸ ਦੋਹਰੇ ਵਿਚ 9 ਗੁਰੂ ਤੇ 30 ਲਘੂ ਹੁੰਦੇ ਹਨ।[254] *ਸ੍ਰੀ ਸਰਬਲੋਹ ਗ੍ਰੰਥ* ਵਿਚਲੀ ਉਦਾਹਰਣ ਨਿਮਨਲਿਖਤ ਹੈ :

*ਇੰਦ੍ਰ ਦੋਹਰਾ ॥ ਮੁਕਤਦੇਨ ਮੰਗਲਕਰਨ ਛੇਮਕਰਨ ਹਰਰਾਇ ॥*
*ਸੁਭਬਚਨੀ ਸੁਭਕਰਨ ਹਰ ਸਭ ਕੋ ਕਰੋ ਸਹਾਇ ॥੪੩॥* [255]

---

[252] *ਗੁਰੁਛੰਦ ਦਿਵਾਕਰ,* ਪੰਨਾ 128.

[253] *ਸ੍ਰੀ ਸਰਬਲੋਹ ਗ੍ਰੰਥ* , ਪੰਨਾ 272.

[254] ਉਧਰਿਤ, *ਸ੍ਰੀ ਸਰਬਲੋਹ ਗ੍ਰੰਥ* (ਭਾਗ-ਪਹਿਲਾ), ਪੰਨਾ 203.

### 9.2. ਚਾਰਨੀ ਦੋਹਰਾ

ਜਿਸ ਦੋਹਰੇ ਵਿਚ 12 ਗੁਰੂ ਤੇ 24 ਲਘੂ ਹੋਣ ਉਸਨੂੰ ਚਾਰਨੀ ਦੋਹਰਾ ਕਿਹਾ ਜਾਂਦਾ ਹੈ। ਗੁਰੁਛੰਦ ਦਿਵਾਕਰ ਵਿਚ ਇਸ ਦਾ ਨਾਂ 'ਪਯੋਧਰ' ਵੀ ਦਸਿਆ ਗਿਆ ਹੈ।[256] *ਸ੍ਰੀ ਸਰਬਲੋਹ ਗ੍ਰੰਥ* 'ਚ ਉਕਤ ਦੋਹਰਾ ਨਿਮਨਲਿਖਤ ਹੈ :

*ਚਾਰਨੀ ਦੋਹਰਾ ॥ ਸ੍ਰੀ ਮਾਇਆ ਜਗਮੋਹਨੀ ਨਿਹਕਲੰਕ ਜਿਹ ਰੂਪ ॥*
*ਤੀਨ ਲੋਕ ਬੰਦਤ ਚਰਨ ਬ੍ਰਹਮਾ ਬਿਸਨ ਅਨੂਪ ॥੩੮॥* [257]

### 9.3. ਬਡਾ ਦੋਹਰਾ

ਜਿਸ ਦੋਹਰੇ ਵਿਚ ਪ੍ਰਤੀ ਚਰਣ 28 ਮਾਤ੍ਰਾਵਾਂ, ਪਹਿਲਾ ਵਿਸ਼੍ਰਾਮ 15 'ਤੇ ਦੂਜਾ 13 'ਤੇ ਹੋਵੇ ਅਤੇ ਅਖੀਰ ਗੁਰੁ ਲਘੂ ਹੋਵੇ ਉਸਨੂੰ ਬਡਾ ਦੋਹਰਾ ਕਹਿੰਦੇ ਹਨ।[258] ਵਿਚਾਰਾਧੀਨ ਗ੍ਰੰਥ ਵਿਚ ਬਡਾ ਦੋਹਰਾ ਸਿਰਲੇਖ ਅਧੀਨ ਉਕਤ ਛੰਦ ਇਉਂ ਮਿਲਦਾ ਹੈ :

*ਬਡਾ ਦੋਹਰਾ ॥ ਚਤ੍ਰਬਾਹ ਅਸਟਾਕਰੀ ਨਰ ਸਿੰਘ ਜਿਹ ਕੇ ਭੇਸ ॥*
*ਪ੍ਰਹਲਾਦ ਉਬਾਰਿਓ ਦੁਖ ਹਰਿਓ ਹਰਨਾਕਸ ਹਤਿਓ ਨਰੇਸ ॥੪੨॥* [259]

### 9.4. ਮਧੁਰਧੁਨਿ ਦੋਹਰਾ

ਇਸ ਦੋਹਰੇ ਦੀ ਸ਼ੁਰੂਆਤ ਡਗਣ (IIS) ਨਾਲ ਹੁੰਦੀ ਹੈ। ਇਸ ਵਿਚ 13 ਗੁਰੂ ਤੇ 22 ਲਘੂ ਮਿਥੇ ਗਏ ਹਨ। ਗੁਰੁਛੰਦ ਦਿਵਾਕਰ ਵਿਚ ਇਸਦੇ 'ਗਯੰਦ' ਤੇ 'ਮਦਕਲ' ਨਾਂ ਦਸੇ ਗਏ ਹਨ।[260] *ਸ੍ਰੀ ਸਰਬਲੋਹ ਗ੍ਰੰਥ* ਵਿਚ ਉਕਤ ਲਛਣਾਂ ਵਾਲਾ 'ਮਧੁਰਧੁਨ ਦੋਹਰਾ' ਨਿਮਨਲਿਖਤ ਰੂਪ ਵਿਚ ਮਿਲਦਾ ਹੈ :

*ਬਿਧਨਾ ਸਗਲ ਸੰਸਾਰ ਕੀ ਜਿਨ ਸਿਰਜਾ ਧਰਨ ਅਕਾਸ ॥*

---

[255] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 4.
[256] *ਗੁਰੁਛੰਦ ਦਿਵਾਕਰ*, ਪੰਨਾ 133.
[257] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 4.
[258] *ਗੁਰੁਛੰਦ ਦਿਵਾਕਰ*, ਪੰਨਾ 134.
[259] *ਸ੍ਰੀ ਸਰਬਲੋਹ ਗ੍ਰੰਥ* , ਪੰਨਾ 4.
[260] *ਗੁਰੁਛੰਦ ਦਿਵਾਕਰ*, ਪੰਨਾ 133.

*ਚੰਦ ਸੂਰਜ ਦੋ ਦੀਵੜੇ ਕੀਨੇ ਬਿਬਿਧੁ ਪ੍ਰਗਾਸ ॥੧॥* [261]

## 9.5. ਰਸਾਲ ਦੋਹਰਾ

ਇਸ ਦੋਹਰੇ ਵਿਚ 11 ਗੁਰੂ ਤੇ 26 ਲਘੂ ਹੁੰਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਉਕਤ ਮਾਤ੍ਰਾਵਾਂ ਵਾਲੇ ਦੋਹਰੇ ਨੂੰ 'ਚਲ' ਅਤੇ 'ਬਲ' ਸੰਗਿਆ ਦਿਤੀ ਹੈ।[262] ਉਕਤ ਛੰਦ ਦੀ ਮਿਸਾਲ ਨਿਮਨਲਿਖਤ ਹੈ :

*ਰਸਾਲ ਦੋਹਰਾ ॥ ਸੁਖਦ ਦੇਨ ਅਨਹਦ ਕਰਨ ਜੈ ਜੈ ਮੰਗਲ ਰੂਪ ॥*
*ਅਬਿਨਾਸੀ ਅਬਚਲ ਸਦਾ ਬਿਧਨਾ ਬ੍ਰਹਮ ਸਰੂਪ ॥੪੯॥* [263]

## 10. ਪਉੜੀ

ਇਹ ਛੰਦ ਬੀਰਤਾ ਦਾ ਸੰਚਾਰ ਕਰਨ ਲਈ ਯੁਧ ਦੀਆਂ ਵਾਰਾਂ ਵਿਚ ਸਫਲ ਸਾਧਨ ਵਜੋਂ ਵਰਤਿਆ ਜਾਂਦਾ ਸੀ/ਹੈ। ਯੁਧ ਦੀਆਂ ਵਾਰਾਂ ਤੋਂ ਇਲਾਵਾ ਇਸਦਾ ਪ੍ਰਯੋਗ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਅਧਿਆਤਮਕ ਵਾਰਾਂ ਵਿਚ ਵੀ ਕੀਤਾ ਗਿਆ ਹੈ। ਇਸ ਤਰ੍ਹਾਂ ਬਹੁ ਪ੍ਰਚਲਿਤ ਉਕਤ ਛੰਦ ਦੇ ਬਹੁ-ਪ੍ਰਕਾਰ ਬਣਨੇ ਵੀ ਸੁਭਾਵਿਕ ਸਨ। ਗੁਰੁਛੰਦ ਦਿਵਾਕਰ ਵਿਚ ਸਿੱਖ ਕਾਵਿ-ਗ੍ਰੰਥਾਂ ਵਿਚ ਵਰਤੇ ਗਏ ਪਉੜੀ ਛੰਦ ਦੇ 30 ਭੇਦ/ਪ੍ਰਕਾਰਾਂ ਦਾ ਜ਼ਿਕਰ ਕੀਤਾ ਗਿਆ ਹੈ। *ਸ੍ਰੀ ਸਰਬਲੋਹ ਗ੍ਰੰਥ* ਯੁਧ-ਬਿਰਤਾਂਤ ਹੈ, ਇਸ ਵਿਚ ਪਉੜੀ ਛੰਦ ਦਾ ਬਹੁਤ ਵਾਰ ਪ੍ਰਯੋਗ ਹੋਇਆ ਹੈ। ਵਿਚਾਰਾਧੀਨ ਗ੍ਰੰਥ ਵਿਚੋਂ ਪਉੜੀ ਦੇ ਇਕ ਪ੍ਰਕਾਰ ਦੀ ਉਦਾਹਰਨ ਨਿਮਨਲਿਖਤ ਹੈ :

*ਫੈਲ ਰਹਿਓ ਅਨਲ ਪ੍ਰਬਲ ਜੁਆਲਾ ਤਪ ਤਪੈ ॥*
*ਉਡਗੇ ਭਟ ਦੁਹੂ ਦਿਸਨ ਅਗਨਤ ਦਲ ਖਪੈ ॥*
*ਜੁਟੇ ਭਟ ਦੇਵ ਦਨੁਜ ਮਾਨਵ ਦਲ ਪੁੰਜਨ ॥*
*ਭ੍ਰਮਤ ਨਭ ਮਧ ਭਟਨ ਸਲਭਾ ਦਲ ਕੁੰਜਨ॥* [264]

---

[261] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 4.

[262] *ਗੁਰੁਛੰਦ ਦਿਵਾਕਰ,* ਪੰਨੇ 132-33.

[263] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 4.

[264] *ਉਹੀ,* ਪੰਨਾ 336.

ਉਕਤ ਪਉੜੀ ਵਿਚ ਗੁਰੁਛੰਦ ਦਿਵਾਕਰ ਵਿਚ ਦਰਸਾਏ ਪਉੜੀ ਦੇ ਅਠਵੇਂ ਪ੍ਰਕਾਰ ਦੇ ਕੁਝ ਲਛਣ ਲਭੇ ਜਾ ਸਕਦੇ ਹਨ। ਪਉੜੀ ਦੇ ਅਠਵੇਂ ਪ੍ਰਕਾਰ ਦੇ ਲਛਣ ਹਨ ਕਿ ਹਰੇਕ ਚਰਣ ਵਿਚ 21 ਮਾਤ੍ਰਾਵਾਂ, ਵਿਸ਼੍ਰਾਮ 12-9 'ਤੇ, ਅੰਤ ਲਘੂ ਗੁਰੁ ਅਤੇ ਮਧਯ ਅਨੁਪ੍ਰਾਸ ਦਾ ਮੇਲ ਹੋਵੇ।[265] ਉਪਰਲਿਖਤ ਪਉੜੀ ਵਿਚ ਹਰੇਕ ਚਰਣ ਦੀਆਂ 21 ਮਾਤ੍ਰਾਵਾਂ ਹਨ, ਵਿਸ਼੍ਰਾਮ 12-9 'ਤੇ ਹੈ, ਅੰਤ ਲਘੂ ਗੁਰੁ ਦਾ ਨਿਯਮ ਵੀ ਲਾਗੂ ਹੁੰਦਾ ਹੈ ਪਰ ਮਧਯ ਅਨੁਪ੍ਰਾਸ ਵਾਲੀ ਸ਼ਰਤ ਪੂਰੀ ਨਹੀਂ ਹੁੰਦੀ।

**11. ਮਕਰਾ**

ਇਸ ਛੰਦ ਦੇ ਚਾਰ ਚਰਣ, ਹਰੇਕ ਚਰਣ ਵਿਚ 12 ਮਾਤ੍ਰਾਵਾਂ ਅਤੇ ਗੁਰੁ ਲਘੂ ਦਾ ਕੋਈ ਨਿਯਮ ਨਹੀਂ ਹੁੰਦਾ। ਉਕਤ ਛੰਦ ਦੇ ਚਰਣਾਂ ਦਾ ਅੰਤਿਮ ਅਨੁਪ੍ਰਾਸ ਵੀ ਤਿੰਨ ਪ੍ਰਕਾਰ ਦਾ ਦਸਿਆ ਗਿਆ ਹੈ[266] :

(ੳ) ਪਹਿਲੇ ਤਿੰਨ ਚਰਣਾਂ ਦਾ ਸਮਾਨ ਅਤੇ ਚੌਥੇ ਦਾ ਭਿੰਨ

(ਅ) ਪਹਿਲੇ ਦੋ ਚਰਣਾਂ ਦਾ ਸਮਾਨ, ਤੀਜੇ ਤੇ ਚੌਥੇ ਦਾ ਭਿੰਨ

(ੲ) ਚਾਰੇ ਚਰਣਾਂ ਦਾ ਭਿੰਨ ਤੁਕਾਂਤ

*ਸ੍ਰੀ ਸਰਬਲੋਹ ਗ੍ਰੰਥ* ਵਿਚ ਮਕਰਾ ਛੰਦ ਦੇ ਚਾਰੇ ਚਰਣਾਂ ਦਾ ਇਕ ਚਰਣ ਮੰਨ ਕੇ 'ਮਕਰਾ' ਸਿਰਲੇਖ ਅਧੀਨ ਚਾਰ ਚਰਣਾਂ ਦੇ ਕਈ ਛੰਦ ਉਪਲਬਧ ਹਨ। ਮਿਸਾਲ ਲਈ ਨਿਮਨਲਿਖਤ ਛੰਦ ਦੇਖਿਆ ਜਾ ਸਕਦਾ ਹੈ :

*ਦੀਪਕ ਕਰਨਾਟੀ ਮਕਰਾ ॥*

*ਦਸ ਦਸੂ ਅਸੁਰ ਘਿਰ ਆਏ ਜਲ ਥਲ ਅਕਾਸ ਛਾਏ*

*ਲੈ ਸਸਤ੍ਰ ਅਸਤ੍ਰ ਪੁੰਜਨ ਭਟ ਜੰਗਜ ਦਲ ਕੀਨਿਓ ॥*

*ਛੁਟੇ ਤੁਫੰਗ ਗੋਲਾ ਸਰ ਬਜ੍ਰ ਬਰਫ ਓਲਾ*

*ਚਤੁਰੰਗ ਸੈਨ ਕੂਟੀ ਹਠ ਰਦ ਬਦਲ ਕੀਨੇਓ ॥*

*ਬਿਨੂਸ ਰੋਸ ਕੋਪੇ ਹਠ ਠਾਨ ਜੰਗ ਰੋਪੇ*

---

265 *ਗੁਰੁਛੰਦ ਦਿਵਾਕਰ,* ਪੰਨਾ 141.

266 *ਗੁਰੁਛੰਦ ਦਿਵਾਕਰ,* ਪੰਨਾ 170.

*ਗਨੇਸ ਸਾਮ ਹਾਕਯੋ ਸਰ ਘੋਰ ਛਾਡ ਦੀਨਿਓ ॥*

*ਉਰ ਹਨਜੋ ਤਾਕ ਸੋਊ ਉਡ ਗਏ ਬੀਰ ਦੋਊ*

*ਛਿਤ ਤਯਾਗ ਗਗਨ ਲਾਗੇ ਸਿਪਹਰ ਪੈਡ ਲੀਨਿਓ ॥* [267]

## 12. ਰੋਲਹੰਸਾ

ਜਿਸ ਛੰਦ ਦੇ ਪਹਿਲੇ ਚਾਰ ਚਰਣ ਰੋਲਾ ਛੰਦ ਜਿਸਦੇ ਹਰੇਕ ਚਰਣ ਵਿਚ ਵਿਸ਼੍ਰਾਮ 11-13 'ਤੇ ਹੁੰਦਾ ਹੈ ਅਤੇ ਅਖੀਰ ਦੋਹਰਾ ਹੋਵੇ ਉਸਨੂੰ ਰੋਲਹੰਸਾ ਕਿਹਾ ਜਾਂਦਾ ਹੈ। ਗੁਰੁਛੰਦ ਦਿਵਾਕਰ ਵਿਚ ਇਸਨੂੰ ਛਪਯ ਦਾ ਭੇਦ ਦਸਿਆ ਗਿਆ ਹੈ।[268] *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਉਕਤ ਛੰਦ 'ਛਪਯ' ਨਾਂ ਦੇ ਅੰਤਰਗਤ ਅੰਕਿਤ ਹੈ। ਮਿਸਾਲ ਲਈ ਨਿਮਨਲਿਖਤ ਛੰਦ ਦੇਖਿਆ ਜਾ ਸਕਦਾ ਹੈ :

*ਸਿੰਘ ਬਾਹਨੀ ਸਿੰਘ ਨਾਦ ਪਦ ਪੰਕਜ ਜਾ ਕਾ ॥*

*ਕਵਲਾ ਕੰਤ ਮੁਰਾਰ ਅਮਿਤ ਛਬ ਦਰਸਨ ਤਾਕਾ ॥*

*ਭਵਰ ਗੁੰਜਾਰ ਚਰਨਾਰਬਿੰਦ ਮਧੁਕਰ ਅਲਗਾਤਾ ॥*

*ਮੀਨ ਛੀਨ ਹੋਇ ਰਹੇਫ ਦੇਖ ਛਬ ਕਵਲਾ ਮਾਤਾ ॥੧੫੪॥*

*ਦੋਹਰਾ ॥ ਚੰਡ ਕਾਲਕਾ ਸਕਤ ਸਭ ਮੈ ਨਿਰਗੁਨ ਲੇਹੁ ਬਚਾਇ ॥*

*ਅਪਦ ਸਿੰਧ ਕੇ ਲਹਰ ਤੇ ਮਾਧਵ ਪਾਰ ਲੰਘਾਇ ॥੧੫੫॥* [269]

ਉਪਰੋਕਤ ਤੋਂ ਸਪਸ਼ਟ ਹੈ ਕਿ *ਸ੍ਰੀ ਸਰਬਲੋਹ ਗ੍ਰੰਥ* ਛੰਦਾਬੰਦੀ ਦਾ ਉਤਮ ਨਮੂਨਾ ਹੈ। ਇਕ-ਇਕ ਛੰਦ ਦੇ ਕਈ-ਕਈ ਪ੍ਰਕਾਰਾਂ ਨੂੰ ਉਕਤ ਕਾਵਿ-ਗ੍ਰੰਥ ਦਾ ਸ਼ਿੰਗਾਰ ਬਣਾਇਆ ਗਿਆ ਹੈ। ਗ੍ਰੰਥ-ਕਰਤਾ ਨੇ ਪਰੰਪਰਿਕ ਛੰਦਾਂ ਦਾ ਪਿੰਗਲ ਦੇ ਨਿਯਮਾਂਨੁਸਾਰ ਵੀ ਪ੍ਰਯੋਗ ਕੀਤਾ ਹੈ, ਕਈ ਥਾਵਾਂ 'ਤੇ ਛੰਦ ਦੀ ਚਾਲ/ਲੈਅ ਦੇ ਅਧਾਰ 'ਤੇ ਪਦ/ਬੰਦ ਲਿਖੇ ਗਏ ਹਨ ਭਾਵੇਂ ਉਹ ਛੰਦ ਪਿੰਗਲ ਦੇ ਸਥਾਪਿਤ ਨਿਯਮਾਂ ਦੀਆਂ ਸਾਰੀਆਂ ਸ਼ਰਤਾਂ ਪੂਰੀਆਂ ਨਾ ਕਰਦੇ ਹੋਣ ਜਿਵੇਂ ਕਬਿਤ ਛੰਦ ਵਿਚ ਅਖਰਾਂ ਦੀ ਗਿਣਤੀ ਵਾਲਾ ਨਿਯਮ ਭੰਗ ਹੁੰਦਾ ਹੈ ਅਤੇ ਕਈ ਥਾਵਾਂ 'ਤੇ

---

[267] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 280.

[268] *ਗੁਰੁਛੰਦ ਦਿਵਾਕਰ,* ਪੰਨਾ 118.

[269] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 10.

ਕਵੀ ਨੇ ਛੰਦ ਦੇ ਨਿਯਮਾਂ ਵਿਚ ਨਵੇਂ ਪ੍ਰਯੋਗ ਵੀ ਕੀਤੇ ਹਨ, ਮਿਸਾਲ ਵਜੋਂ ਕੁੰਡਲੀਆ ਛੰਦ ਨੂੰ ਦੇਖਿਆ ਜਾ ਸਕਦਾ ਹੈ। ਉਕਤ ਵਿਸ਼ਲੇਸ਼ਣ ਤੋਂ ਸਾਨੂੰ *ਸ੍ਰੀ ਸਰਬਲੋਹ ਗ੍ਰੰਥ* ਦੇ ਕਰਤੇ/ਕਵੀ ਕੋਲ ਭਾਰਤੀ ਕਾਵਿ-ਸ਼ਾਸਤਰ/ਛੰਦ-ਸ਼ਾਸਤਰ ਦੇ ਅਥਾਹ ਗਿਆਨ ਹੋਣ ਬਾਬਤ ਅਤੇ ਉਸ ਦੁਆਰਾ ਆਪਣੇ ਉਕਤ ਗਿਆਨ ਦੇ ਸਫਲ ਪ੍ਰਯੋਗ ਰਾਹੀਂ ਉਸਦੀ ਕੁਸ਼ਲਤਾ/ਪ੍ਰਤਿਭਾ ਦੇ ਦਰਸ਼ਨ ਹੁੰਦੇ ਹਨ। ਸੰਖੇਪ ਵਿਚ, *ਸ੍ਰੀ ਸਰਬਲੋਹ ਗ੍ਰੰਥ* ਅਧਿਆਤਮਕ ਪਰੰਪਰਾ ਦਾ ਗ੍ਰੰਥ ਹੋਣ ਦੇ ਨਾਲ-ਨਾਲ ਅਮੀਰ ਸਾਹਿਤਕ ਵਿਰਾਸਤ ਨੂੰ ਵੀ ਆਪਣੀ ਬੁਕਲ ਵਿਚ ਸਮੋਈ ਬੈਠਾ ਹੈ।

### 9.3. ਅਲੰਕਾਰ-ਵਿਧਾਨ

*ਸ੍ਰੀ ਸਰਬਲੋਹ ਗ੍ਰੰਥ* ਵਿਚਲੀ ਸਮਗਰੀ ਅਧਿਆਤਕ ਤੇ ਇਤਿਹਾਸਕ ਪਖ ਦੇ ਨਾਲ ਨਾਲ ਸਾਹਿਤਕ ਪਖ ਤੋਂ ਵੀ ਬਹੁਮੁਲੀ ਹੈ ਜਿਵੇਂ ਛੰਦ-ਪ੍ਰਬੰਧ, ਭਾਸ਼ਾ, ਸ਼ੈਲੀ, ਰਸ, ਅਲੰਕਾਰ, ਆਦਿ। ਵਿਚਾਰਾਧੀਨ ਗ੍ਰੰਥ ਦਾ ਅਧਿਐਨ ਕਰਦਿਆਂ ਸਾਡੇ ਮਤ ਦੀ ਸਹਜੇ ਹੀ ਪੁਸ਼ਟੀ ਹੋ ਜਾਂਦੀ ਹੈ। ਇਥੇ *ਸ੍ਰੀ ਸਰਬਲੋਹ ਗ੍ਰੰਥ* ਵਿਚ ਵਰਤੇ ਗਏ ਅਲੰਕਾਰਾਂ ਦੀ ਨਿਸ਼ਾਨਦੇਹੀ ਕਰਨ ਉਪਰੰਤ ਉਨ੍ਹਾਂ ਦੇ ਸਰੂਪ ਤੇ ਲਛਣਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦਾ ਸੀਮਤ ਜਤਨ ਹੈ।

*ਸ੍ਰੀ ਸਰਬਲੋਹ ਗ੍ਰੰਥ* ਵਿਚਲੇ ਅਲੰਕਾਰ-ਵਿਧਾਨ ਬਾਰੇ ਜਾਣਨ ਤੋਂ ਪਹਿਲਾਂ ਅਲੰਕਾਰ ਦੀ ਪਰਿਭਾਸ਼ਾ, ਪ੍ਰਕਾਰ, ਆਦਿ ਬਾਰੇ ਜਾਣਨਾ ਜ਼ਰੂਰੀ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਜੋ ਕਾਵਯ ਨੂੰ ਭੂਸ਼ਿਤ (ਅਲੰ) ਕਰੇ ਅਰਥਾਤ ਸ਼ੋਭਾ ਦੇਵੇ, ਸੋ ਅਲੰਕਾਰ ਹੈ।"[270] ਭਾਈ ਸਾਹਿਬ ਨੇ ਉਕਤ ਪਰਿਭਾਸ਼ਾ 'ਅਲੰਕਾਰੋਤਿ ਇਤਿ ਅਲੰਕਾਰ:' ਦੇ ਹਵਾਲੇ ਨਾਲ ਦਿਤੀ ਹੈ। ਕਵੀ ਸੰਤੋਖ ਸਿੰਘ ਨੇ ਅਲੰਕਾਰਾਂ ਦੀ ਤੁਲਨਾ ਮਨੁਖ ਦੁਆਰਾ ਪਹਿਨੇ ਜਾਣ ਵਾਲੇ ਗਹਿਣਿਆਂ ਨਾਲ ਕਰਦਿਆਂ ਇਉਂ ਪਰਿਭਾਸ਼ਿਤ ਕੀਤਾ ਹੈ :

*ਸ਼ਬਦ ਅਰਥ ਜੋ ਚਿਤ੍ਰਿਤ ਕਰਹੀ। ਚਮਤਕਾਰ ਛਬਿ ਅਧਿਕੈ ਧਰਹੀ।*
*ਭੂਸ਼ਣ ਜੈਸੇ ਪਹਿਰੈ ਪ੍ਰਾਨੀ। ਤੈਸੇ ਅਲੰਕਾਰ ਮਿਲ ਬਾਨੀ।* [271]

---

[270] ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 2001, ਪੰਨਾ ਅ (ਭੂਮਿਕਾ)

[271] *ਉਹੀ*

ਅਲੰਕਾਰ ਸੰਪ੍ਰਦਾਇ ਦੇ ਮੋਢੀ ਵਿਦਵਾਨ ਭਾਮਹ ਨੇ ਅਲੰਕਾਰ ਨੂੰ ਕਾਵਿ ਦੀ ਆਤਮਾ/ਪ੍ਰਾਣ ਤਤ ਮੰਨਿਆ ਹੈ। ਉਹ ਲਿਖਦਾ ਹੈ ਕਿ ਸੁਭਾਵਿਕ ਤੌਰ 'ਤੇ ਵੀ ਇਸਤਰੀ ਦਾ ਮੁਖ ਅਲੰਕਾਰ (ਗਹਿਣੇ) ਤੋਂ ਬਿਨਾ ਸ਼ੋਭਾ ਨਹੀਂ ਪਾਉਂਦਾ।[272] ਉਕਤ ਪਰਿਭਾਸ਼ਾਵਾਂ ਤੋਂ ਸਪਸ਼ਟ ਹੈ ਕਿ ਕਾਵਿ ਦੀ ਸ਼ੋਭਾ ਵਧਾਉਣ ਵਾਲਾ ਤਤ ਅਲੰਕਾਰ ਹੈ। ਹੁਣ ਅਸੀਂ ਅਲੰਕਾਰਾਂ ਦੀ ਗਿਣਤੀ, ਪ੍ਰਕਾਰ, ਆਦਿ ਬਾਰੇ ਸੰਖੇਪ ਵਿਚ ਜਾਣਨ ਦਾ ਜਤਨ ਕਰਾਂਗੇ।

ਕਾਵਿ-ਆਲੋਚਨਾ ਦੀ ਮਹਤਵਪੂਰਨ ਪ੍ਰਣਾਲੀ ਅਲੰਕਾਰ ਸੰਪ੍ਰਦਾਇ ਦੇ ਮੋਢੀ ਭਾਮਹ ਨੇ ਆਪਣੀ ਪੁਸਤਕ 'ਕਾਵਯਾਲੰਕਾਰ' ਵਿਚ ਕੁਲ 38 ਅਲੰਕਾਰਾਂ ਦਾ ਵਰਣਨ ਕੀਤਾ ਹੈ।[273] ਆਚਾਰਯ ਦੰਡੀ ਨੇ 'ਕਾਵਯਾਦਰਸ਼' ਵਿਚ 39 ਅਲੰਕਾਰਾਂ ਬਾਰੇ ਜਾਣਕਾਰੀ ਦਿਤੀ ਹੈ।[274] ਦੰਡੀ ਤੋਂ ਬਾਅਦ ਆਚਾਰਯ ਉਦਭਟ ਨੇ ਆਪਣੀ ਰਚਨਾ 'ਕਾਵਯ ਅਲੰਕਾਰ ਸਾਰ ਸੰਗ੍ਰਹਿ' ਵਿਚ 41 ਅਲੰਕਾਰਾਂ ਦਾ ਵਿਵਰਣ ਦਿਤਾ ਹੈ।[275] ਇਸ ਤਰ੍ਹਾਂ ਵਿਦਵਾਨਾਂ ਵਿਚ ਅਲੰਕਾਰਾਂ ਦੀ ਗਿਣਤੀ ਬਾਰੇ ਭੇਦ ਹੋਣਾ ਸੁਭਾਵਿਕ ਹੈ ਕਿਉਂਕਿ ਅਲੰਕਾਰਾਂ ਦੀ ਗਿਣਤੀ ਨੂੰ ਕਿਸੇ ਸੀਮਾ ਵਿਚ ਬੰਨ੍ਹਿਆ ਨਹੀਂ ਜਾ ਸਕਦਾ। ਡਾ. ਪ੍ਰੇਮ ਪ੍ਰਕਾਸ਼ ਸਿੰਘ ਅਨੁਸਾਰ, ਭਾਮਹ ਤੋਂ ਲੈ ਕੇ ਜਗਨਨਾਥ ਤਕ ਅਲੰਕਾਰਾਂ ਦੀ ਗਿਣਤੀ 191 ਤਕ ਪਹੁੰਚ ਗਈ।[276] ਇਸ ਤਰ੍ਹਾਂ ਅਲੰਕਾਰਾਂ ਦੀ ਗਿਣਤੀ ਵਿਕਾਸਸ਼ੀਲ ਹੈ।

ਜਿਸ ਤਰ੍ਹਾਂ ਅਲੰਕਾਰਾਂ ਦੀ ਗਿਣਤੀ ਵਿਚ ਸਹਿਜੇ ਸਹਿਜੇ ਵਿਕਾਸ ਹੁੰਦਾ ਗਿਆ ਹੈ ਅਤੇ ਹਰੇਕ ਵਿਦਵਾਨ ਦੇ ਅੰਕੜਿਆਂ ਵਿਚ ਵਖਰੇਵਾਂ ਹੋਣਾ ਸੁਭਾਵਿਕ ਹੈ ਉਸੇ ਤਰ੍ਹਾਂ ਅਲੰਕਾਰਾਂ ਦੇ ਵਰਗੀਕਰਣ ਸੰਬੰਧੀ ਇਕ ਰਾਇ ਨਾ ਹੋਣੀ ਸੁਭਾਵਿਕ ਹੈ। ਉਦਭਟ, ਆਚਾਰਯ ਰੁਦ੍ਰਟ, ਭੋਜ, ਰੁੱਯਕ, ਆਦਿ ਨੇ ਅਲੰਕਾਰਾਂ ਦਾ ਵਰਗੀਕਰਨ ਕਰਨ ਦਾ ਜਤਨ ਕੀਤਾ ਪਰ ਉਕਤ ਵਿਦਵਾਨਾਂ ਦੁਆਰਾ ਕੀਤੀ ਗਈ ਵਰਗ-ਵੰਡ, ਸਾਰੇ ਅਲੰਕਾਰਾਂ ਨੂੰ ਸ਼ਾਮਲ ਨਾ ਕਰਨ ਕਾਰਨ

---

[272] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਆਰਸੀ ਪਬਲਿਸਰਜ਼, ਦਿਲੀ, 2008, ਪੰਨਾ 67.

[273] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 70.

[274] *ਉਹੀ*

[275] *ਉਹੀ,* ਪੰਨਾ 71.

[276] *ਉਹੀ,* ਪੰਨਾ 75.

ਮਾਨਤਾ ਪ੍ਰਾਪਤ ਨਾ ਕਰ ਸਕੀ। ਅਸਲ ਵਿਚ ਕਵੀ ਦੀ ਪ੍ਰਤਿਭਾ ਵਿਚੋਂ ਚਮਤਕਾਰ ਪੈਦਾ ਕਰਨ ਵਾਲੇ ਅਲੰਕਾਰਾਂ ਦੀ ਗਿਣਤੀ ਤੇ ਵਰਗਵੰਡ ਕਰਨਾ ਪੂਰਨ ਤੌਰ ’ਤੇ ਸੰਭਵ ਨਹੀਂ। ਇਸ ਲਈ ਮੋਟੇ ਤੌਰ ’ਤੇ ਅਲੰਕਾਰਾਂ ਦੇ ਤਿੰਨ ਪ੍ਰਕਾਰ ਮੰਨੇ ਜਾਂਦੇ ਹਨ[277] :

1. ਸ਼ਬਦ ਅਲੰਕਾਰ
2. ਅਰਥ ਅਲੰਕਾਰ
3. ਉਭਯ ਅਲੰਕਾਰ

## 1. ਸ਼ਬਦ ਅਲੰਕਾਰ

ਜਿਥੇ ਵਿਸ਼ੇਸ਼ ਸ਼ਬਦ ਦੇ ਪ੍ਰਯੋਗ ਰਾਹੀਂ ਚਮਤਕਾਰ ਪੈਦਾ ਕੀਤਾ ਜਾਵੇ, ਉਥੇ ਸ਼ਬਦ ਅਲੰਕਾਰ ਹੁੰਦਾ ਹੈ। ਜੇ ਉਹ ਵਿਸ਼ੇਸ਼ ਸ਼ਬਦ ਬਦਲ ਦਿਤਾ ਜਾਵੇ ਤਾਂ ਅਲੰਕਾਰ ਖਤਮ ਹੋ ਜਾਂਦਾ ਹੈ। ਇਸ ਵਿਚ ਅਜਿਹੇ ਸ਼ਬਦ ਅਲੰਕਾਰ ਭੇਦ ਵੀ ਹੁੰਦੇ ਹਨ ਜਿਨ੍ਹਾਂ ਵਿਚ ਇਕ ਹੀ ਸ਼ਬਦ ਦੀ ਅਨੇਕ ਵਾਰ ਵਰਤੋਂ ਨਾਲ ਅਰਥ ਬਦਲ ਜਾਣ ਜਾਂ ਵਰਣਗਤ ਆਵ੍ਰਿਤੀ ਹੋਵੇ।[278] ਅਨੁਪ੍ਰਾਸ, ਯਮਕ, ਸ਼ਲੇਸ਼, ਵੀਪਸਾ, ਆਦਿ ਪ੍ਰਮੁਖ ਸ਼ਬਦ ਅਲੰਕਾਰ ਹਨ ਜਿਨ੍ਹਾਂ ਨੂੰ ਅਸੀਂ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਨਿਸ਼ਾਨਦੇਹ ਕਰਕੇ ਉਨ੍ਹਾਂ ਦੇ ਲਛਣਾਂ ਸਹਿਤ ਜਾਣਕਾਰੀ ਪ੍ਰਾਪਤ ਕਰਾਂਗੇ।

### 1.1. ਅਨੁਪ੍ਰਾਸ

ਅਨੁਪ੍ਰਾਸ ਦਾ ਸ਼ਾਬਦਿਕ ਅਰਥ ਹੈ ਵਰਣਿਤ ਰਸ ਦੀ ਅਨੁਕੂਲਤਾ ਅਨੁਸਾਰ ਵਰਣਾਂ ਦੀ ਬਾਰ ਬਾਰ ਇਕ ਹੀ ਕ੍ਰਮ ਨਾਲ ਨਿਕਟ ਵਰਤੋਂ। ਜਿਸ ਵਿਚ ਵਰਣਾਂ ਦੀ ਸਮਾਨਤਾ ਹੋਵੇ, ਭਾਵੇਂ ਉਨ੍ਹਾਂ ਦੇ ਸਵਰਾਂ ਵਿਚ ਮੇਲ ਹੋਵੇ ਜਾਂ ਨਾ ਹੋਵੇ, ਅਨੁਪ੍ਰਾਸ ਸ਼ਬਦ ਅਲੰਕਾਰ ਹੁੰਦਾ ਹੈ।[279] ਛੇਕ, ਵ੍ਰਿਤਿ, ਸ੍ਰੁਤਿ, ਲਾਟ ਅਤੇ ਅੰਤਯ ਪੰਜ ਅਨੁਪ੍ਰਾਸ ਮੰਨੇ ਗਏ ਹਨ।

#### 1.1.1. ਛੇਕਾਨੁਪ੍ਰਾਸ

---

277 ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ ਅ-ੲ (ਭੂਮਿਕਾ)

278 ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 79.

279 *ਉਹੀ*

ਜਿਥੇ ਅਨੇਕ ਵਰਣਾਂ ਦੀ ਸਰੂਪ ਅਤੇ ਕ੍ਰਮ ਨਾਲ ਇਕ ਵਾਰ ਅਵ੍ਰਿਤੀ ਹੁੰਦੀ ਹੈ, ਉਥੇ ਛੇਕਾਨੁਪ੍ਰਾਸ ਹੁੰਦਾ ਹੈ।[280] *ਸ੍ਰੀ ਸਰਬਲੋਹ ਗ੍ਰੰਥ* ਵਿਚ ਛੇਕਾਨੁਪ੍ਰਾਸ ਅਲੰਕਾਰਾਂ ਦੀ ਭਰਮਾਰ ਹੈ ਜਿਨ੍ਹਾਂ ਵਿਚੋਂ ਨਿਮਨਲਿਖਤ ਉਦਾਹਰਨਾਂ ਦੇਖੋ :

*ਅਸਪਾਨ ਅਸਕੇਤ ਖੜਗਧੁਜ ਧਰਮ ਧਨੁਰਧਰ ॥*[281]

*ਬਨ ਬਨ ਮਲਿਆਗੀਰ ਹੈ ਰੂਪ ਰੂਪ ਭਗਵਾਨ ॥*[282]

ਉਕਤ ਵਿਚੋਂ ਪਹਿਲੀ ਪੰਕਤੀ ਵਿਚ 'ਅ' ਤੇ 'ਧ' ਅਤੇ ਦੂਜੀ ਪੰਕਤੀ ਵਿਚ 'ਬ' ਤੇ 'ਰ' ਵਰਣ ਦੀ ਸਰੂਪ ਤੇ ਕ੍ਰਮ ਨਾਲ ਇਕ ਵਾਰ ਆਵ੍ਰਿਤੀ ਹੋਈ ਹੈ।

### 1.1.2. ਵ੍ਰਿਤਯਾਨੁਪ੍ਰਾਸ

ਜਿਥੇ ਵ੍ਰਿਤੀਆਂ ਅਨੁਸਾਰ ਇਕ ਜਾਂ ਅਨੇਕ ਵਰਣਾਂ ਦੀ ਸਰੂਪ ਅਤੇ ਕ੍ਰਮ ਨਾਲ ਅਨੇਕ ਵਾਰ ਆਵ੍ਰਿਤੀ ਹੋਵੇ, ਉਥੇ ਵ੍ਰਿਤਯਨੁਪ੍ਰਾਸ ਹੁੰਦਾ ਹੈ।[283] *ਸ੍ਰੀ ਸਰਬਲੋਹ ਗ੍ਰੰਥ* ਦੇ ਪਹਿਲੇ ਅਧਿਆਇ ਵਿਚ ਵ੍ਰਿਤਯਾਨੁਪ੍ਰਾਸ ਦੀ ਬਹੁਤ ਥਾਈਂ ਵਰਤੋਂ ਹੋਈ ਹੈ ਜਿਨ੍ਹਾਂ ਵਿਚੋਂ ਦੋ ਮਿਸਾਲਾਂ ਨਿਮਨਲਿਖਤ ਹਨ :

*ਪਾਰਸ ਪਿਤਾ ਪੁਰਾਨ ਪਰਮਾਨੰਦ ਪ੍ਰੀਤਮ ਪ੍ਰਭੂ ॥*

*ਪੂਰਨ ਪੁਰਖ ਸੁਜਾਨ15 ਪਾਪ ਪੁੰਜ ਗਾਰਤ ਸਭੂ ॥89॥*[284]

*ਮਨਮੋਹਨ ਮਿਹਰਵਾਨ ਮੰਗਲ ਮਗਨ ਮਹਾਨ ਮਤ ॥*

*ਮਾਧੋ ਮਦਨ ਮੁਰਾਰ ਮਦਸੂਦਨ11 ਮੋਹਕ ਮਹਤ ॥੮੫॥*[285]

### 1.1.3. ਸ੍ਰੁਤਯਨੁਪ੍ਰਾਸ

ਜਿਥੇ ਕੰਠ, ਤਾਲੂ, ਹੋਂਠ, ਆਦਿ ਕਿਸੇ ਇਕ ਹੀ ਥਾਂ ਤੋਂ ਉਚਾਰੇ ਜਾਣ ਵਾਲੇ ਵਰਣਾਂ ਦੀ ਸਮਾਨਤਾ ਹੋਵੇ, ਉਸਨੂੰ ਸ੍ਰੁਤਯਨੁਪ੍ਰਾਸ ਕਹਿੰਦੇ ਹਨ।[286] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ

---

280 *ਉਹੀ*

281 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2.

282 *ਉਹੀ,* ਪੰਨਾ 10.

283 ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 79.

284 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 6.

285 *ਉਹੀ,*

286 ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 79.

ਇਸਦੀਆਂ ਕੁਝ ਉਦਾਹਰਣਾਂ ਨਿਮਨਲਿਖਤ ਹਨ :

*ਨਾਰਾਇਨ ਨਿਰੰਕਾਰ ਨਾਰਸਿੰਘ ਨਰਹਰ ਨਵਲ ॥*

*ਨਿਰਬਿਕਾਰ ਨਿਰਾਹਾਰ ਨੰਦਨੰਦਨ ਨੇਤ੍ਰ: ਕਵਲ ॥੯੦॥* [287]

*ਗਿਰਧਾਰੀ ਗੋਬਿੰਦ ਗੁਰੂ ਗੋਵਰਧਨ ਗੋਪਾਲ ॥*

*ਗੋਸਾਈ ਗੋਪੀਬਲਭ ਗੋਪਨਾਥ ਗੋਆਲ ॥੯੧॥* [288]

ਉਕਤ ਵਿਚੋਂ ਪਹਿਲੇ ਬੰਦ ਵਿਚ 'ਗ' ਅਤੇ ਦੂਜੇ ਵਿਚ 'ਨ' ਵਰਣ ਦੀ ਆਵ੍ਰਿਤੀ ਨਾਲ ਸ਼੍ਰੁਤਯਾਨੁਪਾਸ ਦੀ ਸਹਜੇ ਹੀ ਪੁਸ਼ਟੀ ਹੋ ਜਾਂਦੀ ਹੈ। ਇਥੇ ਵਿਚਾਰਾਧੀਨ ਗ੍ਰੰਥ ਦੇ ਕਾਵਿ ਦਾ ਸੌਂਦਰਯ ਦੇਖਣਯੋਗ ਹੈ ਕਿਉਂਕਿ ਉਕਤ ਦੋਵੇਂ ਬੰਦ ਸ਼੍ਰੁਤਯਾਨੁਪ੍ਰਾਸ ਹੋਣ ਦੇ ਨਾਲ ਨਾਲ ਵ੍ਰਿਤਯਾਨੁਪ੍ਰਾਸ ਅਲੰਕਾਰ ਵੀ ਹਨ।

### 1.1.4. ਲਾਟਾਨੁਪ੍ਰਾਸ

ਜਿਥੇ ਸਮਾਨਾਰਥਕ ਸ਼ਬਦਾਂ ਜਾਂ ਵਾਕਾਂ ਦੀ ਆਵ੍ਰਿਤੀ ਹੋਵੇ ਪਰ ਅਨਵਯ ਕਰਨ ਤੇ ਅਰਥ ਵਿਚ ਫਰਕ ਪੈ ਜਾਵੇ, ਉਥੇ ਲਾਟਾਨੁਪ੍ਰਾਸ ਅਲੰਕਾਰ ਹੁੰਦਾ ਹੈ।[289] ਵਿਚਾਰਾਧੀਨ ਗ੍ਰੰਥ ਵਿਚੋਂ ਵੀ ਲਾਟਾਨੁਪ੍ਰਾਸ ਅਲੰਕਾਰ ਦ੍ਰਿਸ਼ਟੀਗੋਚਰ ਹੁੰਦੇ ਹਨ। ਮਿਸਾਲ ਲਈ :

*ਮੀਨ ਤਪਤ ਜਲ ਦੇਹੁ ਹਰ, ਕਰੁਨਾਨਿਧ ਗੋਪਾਲ ॥੩੬॥* [290]

*ਚਿਤ ਚਿੰਤਾ ਨਰਹਰਤ ਮਾਇਆ ਇਛਿਆ ਪੂਰਨ ਜਗ ॥* [291]

ਉਕਤ ਦੋਵੇਂ ਪੰਕਤੀਆਂ ਦਾ ਅਨਵਯ ਕਰਨ 'ਤੇ ਅਰਥਾਂ ਵਿਚ ਇਸ ਤਰ੍ਹਾਂ ਫਰਕ ਪੈ ਜਾਂਦਾ ਹੈ :

*ਮੀਨ, ਤਪਤ ਜਲ ਦੇਹੁ ਹਰ ਕਰੁਨਾਨਿਧ ਗੋਪਾਲ ॥ ੩੬॥*

*ਚਿਤ ਚਿੰਤਾ, ਨਰ ਹਰਤ, ਮਾਇਆ ਇਛਿਆ ਪੂਰਨ ਜਗ ॥*

### 1.1.5. ਅੰਤਯਨੁਪ੍ਰਾਸ

---

[287] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 6.

[288] *ਉਹੀ*

[289] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ*, ਪੰਨਾ 80.

[290] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 4.

[291] *ਉਹੀ*

ਜਿਥੇ ਛੰਦ ਦੀਆਂ ਤੁਕਾਂ ਦੇ ਅੰਤਿਮ ਅਖਰਾਂ ਦੀ ਸਮਤਾ ਹੋਵੇ, ਉਥੇ ਅੰਤਯਨੁਪ੍ਰਾਸ ਅਲੰਕਾਰ ਹੁੰਦਾ ਹੈ। ਅੰਤਯਅਨੁਪ੍ਰਾਸ ਛੇ ਪ੍ਰਕਾਰ ਦਾ ਦਸਿਆ ਗਿਆ ਹੈ[292] :

### 1.1.5.1. ਸਰਵਾਂਤਯ ਅਨੁਪ੍ਰਾਸ

ਇਸ ਵਿਚ ਸਾਰੇ ਚਰਣਾਂ ਦੇ ਅੰਤਿਮ ਪਦ ਇਕ ਹੀ ਵਜ਼ਨ ਦੇ ਹੋਣ ਅਤੇ ਪਿਛਲਾ ਅਖਰ ਵੀ ਇਕੋ ਹੋਵੇ, ਉਸਨੂੰ ਸਰਵਾਂਤਯ ਅਨੁਪ੍ਰਾਸ ਕਹਿੰਦੇ ਹਨ।[293]ਸਰਵਾਂਤਯ ਅਨੁਪ੍ਰਾਸ ਦੀ

*ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਇਕ ਉਦਾਹਰਨ ਨਿਮਨਲਿਖਤ ਹੈ :

*ਸੇਸ ਸਹਸ ਮੁਖ ਰਟਤ ਤਊ ਨਹੀ ਪਾਵਤ ਪਾਰਾ ॥*
*ਏਕ ਜੀਹ ਕਿਆ ਕਥੇ ਪ੍ਰਭੂ ਗਤ ਅਲਖ ਅਪਾਰਾ ॥*
*ਨਿਗਮ1 ਨੇਤ ਨਿਤ ਕਹਤ ਲਹਤ ਨਹੀ ਭੇਦ ਤੁਮਾਰਾ ॥*
*ਕਵਨ ਬੇਚਾਰਾ ਜੰਤ ਇਹ ਗੁਨ ਤੋਹਿ ਉਚਾਰਾ ॥੧੫੭॥* [294]

### 1.1.5.2. ਸਮਾਂਤਯ ਵਿਖਮਾਂਤਯ ਅਨੁਪ੍ਰਾਸ

ਜਿਸ ਅੰਤਯਅਨੁਪ੍ਰਾਸ ਵਿਚ ਟੌਂਕ ਦਾ ਟੌਂਕ ਪਦ ਨਾਲ ਅਤੇ ਜਿਸਤ ਦਾ ਜਿਸਤ ਪਦ ਨਾਲ ਵਜ਼ਨ ਤੇ ਅਖਰ ਮਿਲੇ, ਸਮਾਂਤਯ ਵਿਖਮਾਂਤਯ ਅੰਤਯਨੁਪ੍ਰਾਸ ਕਹਿੰਦੇ ਹਨ।[295] *ਸ੍ਰੀ ਸਰਬਲੋਹ ਗ੍ਰੰਥ* ਦੇ ਪਹਿਲੇ ਅਧਿਆਇ ਵਿਚ ਇਸਦੀ ਬਹੁਤ ਵਾਰ ਵਰਤੋਂ ਕੀਤੀ ਗਈ ਹੈ ਜਿਨ੍ਹਾਂ ਵਿਚੋਂ ਕੁਝ ਉਦਾਹਰਨਾਂ ਨਿਮਨਲਿਖਤ ਹਨ :

*ਸਭ ਕਿਛੁ ਤੁਮਰੇ ਹਾਥ ਜਿਸ ਦੇਵੈ ਸੋ ਪਾਵਹੀ ॥*
*ਸ੍ਰੀ ਨਾਥਾ ਕੇ ਨਾਥ ਮਾਇਆ ਚਰਨ ਧਿਆਵਹੀ ॥੨੯॥* [296]
*ਲੋਕ ਚਤੁਰਦਸ ਨਾਥ ਰਮਾ ਰਾਵ ਸਭ ਜਗਤ ਕੀ ॥*

---

[292] ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ 39.

[293] ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ 39-40.

[294] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 12.

[295] ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ 40.

[296] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2.

*ਦੀਨਾ ਨਾਥ ਅਨਾਥ ਮਇਆ ਕਰੋ ਇਸ ਪਤਿਤ ਕੀ ॥੩੧॥* [297]

ਉਕਤ ਪੰਕਤੀਆਂ ਵਿਚ ਸਮਾਂਤਯ ਵਿਖਮਾਂਤਯ ਅੰਤਯਨੁਪ੍ਰਾਸ ਦੇ ਸਰੂਪ ਤੇਲਛਣਾਂ ਸਹਜੇ ਹੀ ਦੇਖੇ ਜਾ ਸਕਦੇ ਹਨ।

### 1.1.5.3. ਸਮਾਂਤਯ ਅਨੁਪ੍ਰਾਸ

ਜਿਸ ਵਿਚ ਜਿਸਤ ਦਾ ਅੰਤਿਮ ਵਜ਼ਨ ਤੇ ਅਖਰ ਮਿਲੇ ਪਰ ਟੌਂਕ ਨਾਲ ਨਾ ਮਿਲੇ, ਉਹ ਸਮਾਂਤਯ ਅਨੁਪ੍ਰਾਸ ਹੁੰਦਾ ਹੈ।[298] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਇਕ ਉਦਾਹਰਨ ਦੇਖੋ :

*ਆਤਮ ਰਾਸ ਜੋ ਜਾਨਹੀ ਸੋ ਹੈ ਖਾਲਸ ਦੇਵ ॥*

*ਪ੍ਰਭ ਮੈ ਮੋ ਮੈ ਤਾਸ ਮੈ ਰੰਚਕ ਨਾਹਨ ਭੇਵ ॥* [299]

### 1.1.5.4. ਵਿਖਮਾਂਤਯ ਅਨੁਪ੍ਰਾਸ

ਜਿਸ ਵਿਚ ਟੌਂਕ ਪਦਾਂ ਦੇ ਅੰਤਿਮ ਵਜ਼ਨ ਤੇ ਅਖਰ ਮਿਲਦੇ ਹੋਣ ਅਤੇ ਜਿਸਤ ਪਦਾਂ ਦੇ ਨਾ ਮਿਲਦੇ ਹੋਣ, ਵਿਖਮਾਂਤਯ ਅਨੁਪ੍ਰਾਸ ਕਹਿੰਦੇ ਹਨ।[300] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਇਸਦੀ ਉਦਾਹਰਨ ਹੇਠ ਲਿਖੀ ਹੈ :

*ਮਾਇਆ ਬਪ ਜਗ ਮਾਹਿ ਦੁਖ ਹਰਤਾ ਸਭ ਜਗਤ ਕੀ ॥*

*ਜਸੁ ਸੁਨੀਅਤ ਦੁਖ ਜਾਹ ਬਿਧਪੂਰਨ ਹਰ ਲਛਮੀ ॥੧॥* [301]

### 1.1.5.5. ਸਮਵਿਖਮਾਂਤਯ ਅਨੁਪ੍ਰਾਸ

ਜਿਸ ਵਿਚ ਪਹਿਲੇ ਚਰਣ ਦਾ ਦੂਜੇ ਨਾਲ ਅੰਤਿਮ ਵਜ਼ਨ ਤੇ ਅਖਰ ਮਿਲੇ ਅਤੇ ਤੀਜੇ ਦਾ ਚੌਥੇ ਚਰਣ ਨਾਲ ਸਮ ਮੇਲ ਹੋਵੇ, ਉਸਨੂੰ ਸਮ ਵਿਖਮਾਤਯ ਅਨੁਪ੍ਰਾਸ ਕਹਿੰਦੇ ਹਨ।[302] ਵਿਚਾਰਾਧੀਨ ਗ੍ਰੰਥ ਵਿਚ ਇਸ ਅਲੰਕਾਰ ਦੀ ਬਹੁਤ ਥਾਵਾਂ 'ਤੇ ਪ੍ਰਯੋਗ ਕੀਤਾ ਗਿਆ ਹੈ ਜਿਨ੍ਹਾਂ ਵਿਚੋਂ ਇਕ ਉਦਾਹਰਨ ਨਿਮਨਲਿਖਤ ਹੈ :

---

[297] *ਉਹੀ*

[298] ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ 40.

[299] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 570.

[300] ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ 40.

[301] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2.

[302] ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ 41.

*ਕਈ ਕਲਪ ਜੁਗਹ ਜੁਗਾਂਤ ॥ ਸਭ ਕਥਤ ਅਬਲੈ ਮਾਤ ॥*

*ਤੁਮ ਨਾਮ ਕਾ ਬਿਸਥਾਰ ॥ ਕਿਨਹੂ ਨ ਪਾਇਆ ਪਾਰ ॥੧੨੯॥* [303]

### 1.1.5.6. ਭਿੰਨ ਤੁਕਾਂਤਯ ਅਨੁਪ੍ਰਾਸ

ਜਿਸ ਵਿਚ ਸਾਰੇ ਚਰਣਾਂ ਦੇ ਅੰਤਿਮ ਅਖਰ ਤੇ ਵਜ਼ਨ ਭਿੰਨ ਭਿੰਨ ਹੋਣ, ਉਸਨੂੰ ਭਿੰਨ ਤੁਕਾਂਤਯ ਅਨੁਪ੍ਰਾਸ ਕਹਿੰਦੇ ਹਨ।[304] ਵਿਚਾਰਾਧੀਨ ਗ੍ਰੰਥ ਵਿਚੋਂ ਇਸਦੀ ਉਦਾਹਰਨ ਨਿਮਨਲਿਖਤ ਹੈ :

*ਬਹੁ ਮੁਸਲ ਬਾਨ ਅਰ ਬਿਸੀ ਬਿਸਵਾਰਨ ਨਾਸ ਭਈ ਪ੍ਰਤਨਾ ਚਤੁਰੰਗਨ॥*

*ਨਾਹਰ ਬਾਨ ਅਰੁ ਪਨਗ ਬਾਨ ਜਛ ਗੰਧ੍ਰਬਾਸਤ੍ਰਨ ਨਿਧਨ ਭਏ ॥*

*ਦੇਵਾਸਤ੍ਰ ਅਰੁ ਦਈਤ੍ਰਾਸਤ੍ਰ ਮਾਨਵਾਸਤ੍ਰਨ ਖਲ ਨਾਸ ਭਯੋ ॥*

*ਬਿਬਿਧ ਆਯੁਧ ਸੰਗੇ ॥ ਬਰਨਾਸਤ੍ਰ ਜਾਮਾਸਤ੍ਰ ਕਾਧ੍ਰ ਆਸਤ੍ਰ ਨਰਿਪ ਹਤਨ ਕਰੇ ॥੩॥* [305]

## 1.2. ਯਮਕ ਅਲੰਕਾਰ

'ਯਮਕ' ਸ਼ਬਦ ਦਾ ਅਰਥ ਹੈ ਜੋੜਾ ਅਰਥਾਤ ਅਜਿਹਾ ਸ਼ਬਦ ਜੋੜਾ ਜਿਸਦਾ ਅਰਥ ਵਖ-ਵਖ ਹੋਵੇ। ਇਸ ਅਲੰਕਾਰ ਵਿਚ ਇਕ ਸ਼ਬਦ ਦੀ ਭਿੰਨ ਅਰਥਾਂ ਵਿਚ ਆਵ੍ਰਿਤੀ ਹੁੰਦੀ ਹੈ। ਸਾਰਥਕ ਤੇ ਨਿਰਰਥਕ ਦੋਵੇਂ ਸ਼ਬਦਾਂ ਦੀ ਵਰਤੋਂ ਹੋ ਸਕਦੀ ਹੈ।[306] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਯਮਕ ਅਲੰਕਾਰ ਦੀ ਵਰਤੋਂ ਹੋਈ ਹੈ ਜੋ ਨਿਮਨਲਿਖਤ ਹੈ :

*ਹਰ ਹੀਰਾ ਹਰਿਆਵਲਾ ਹਰਿ ਹਰਿ ਕੀਨੇ ਜੰਗ ॥* [307]

ਉਕਤ ਪੰਕਤੀ ਵਿਚ 'ਹਰਿ ਹਰਿ' ਦੇ ਅਰਥ ਕ੍ਰਮਵਾਰ ਨੇਕੀ/ਸਜਣ, ਬਦੀ/ਵੈਰੀ ਕੀਤੇ ਜਾ ਸਕਦੇ ਹਨ।

## 1.3. ਸ਼ਲੇਸ਼ ਅਲੰਕਾਰ

---

303 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 8.

304 ਨਾਭਾ, ਕਾਨ੍ਹ ਸਿੰਘ, ਭਾਈ, *ਗੁਰਸ਼ਬਦਾਲੰਕਾਰ,* ਪੰਨਾ 41.

305 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 524.

306 ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 80.

307 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 8.

'ਸ਼ਲੇਸ਼' ਸ਼ਨਦ ਦਾ ਅਰਥ ਹੈ ਚਿਪਕਣਾ। ਜਿਸ ਅਲੰਕਾਰ ਵਿਚ ਅਨੇਕ ਅਰਥ-ਵਾਚੀ ਸ਼ਬਦ ਦਾ ਅਭਿਧਾ ਸ਼ਕਤੀ ਰਾਹੀਂ ਅਨੇਕ ਅਰਥਾਂ ਦਾ ਬੋਧ ਹੁੰਦਾ ਹੈ। ਇਸ ਤਰ੍ਹਾਂ ਅਨੇਕ ਅਰਥਾਂ ਵਾਲੇ ਸ਼ਬਦ ਨੂੰ ਸ਼ਲਿਸ਼ਟ ਕਿਹਾ ਜਾਂਦਾ ਹੈ।[308] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਸ਼ਲੇਸ਼ ਅਲੰਕਾਰ ਦੀਆਂ ਕੁਝ ਉਦਾਹਰਨਾਂ ਨਿਮਨਲਿਖਤ ਹਨ :

*ਨਿਰਬਿਕਾਰ ਨਿਰਾਹਾਰ ਨੰਦਨੰਦਨ ਨੇਤ੍ਰ: ਕਵਲ ॥* [309]

*ਬਿਸਨ ਬਿਆਪਕ ਸਰਬ ਮੈ ਬਿਆਧਹਰਨ ਬਿਖਜਾਲ ॥*[310]

ਉਕਤ ਵਿਚੋਂ ਪਹਿਲੀ ਪੰਕਤੀ ਵਿਚ 'ਨੰਦਨੰਦਨ' ਸ਼ਬਦ ਦਾ ਅਰਥ ਕ੍ਰਿਸ਼ਨ ਵੀ ਹੈ ਅਤੇ ਪਰਮਾਤਮਾ ਵੀ। ਇਸੇ ਤਰ੍ਹਾਂ ਦੂਜੀ ਪੰਕਤੀ ਵਿਚ 'ਬਿਸਨ' ਸ਼ਬਦ ਦਾ ਅਰਥ ਵਿਸ਼ਣੂ ਵੀ ਹੈ ਅਤੇ ਸਰਬਵਿਆਪਕ ਪਰਮਾਤਮਾ ਵੀ ਹੈ।

### 1.4. ਵੀਪਸਾ

'ਵੀਪਸਾ' ਸ਼ਬਦ ਦਾ ਅਰਥ ਹੈ ਦੁਹਰਾਉਣਾ। ਜਿਸ ਸ਼ਬਦਾਲੰਕਾਰ ਵਿਚ ਅਤਿ ਅਧਿਕ ਆਦਰ, ਸ਼ਰਧਾ, ਘ੍ਰਿਣਾ, ਉਤਸ਼ਾਹ, ਸੋਗ, ਆਦਿ ਭਾਵ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਗਟ ਕਰਨ ਲਈ ਕਿਸੇ ਸ਼ਬਦ ਦੀ ਵਾਰ-ਵਾਰ ਆਵ੍ਰਿਤੀ ਹੋਵੇ ਉਸਨੂੰ ਵੀਪਸਾ ਅਲੰਕਾਰ ਕਹਿੰਦੇ ਹਨ।[311] *ਸ੍ਰੀ ਸਰਬਲੋਹ ਗ੍ਰੰਥ* ਵਿਚ ਉਕਤ ਅਲੰਕਾਰ ਦਾ ਭਰਪੂਰ ਪ੍ਰਯੋਗ ਹੋਇਆ ਹੈ ਜਿਨ੍ਹਾਂ ਵਿਚੋਂ ਕੁਝ ਉਦਾਹਰਨਾਂ ਹੇਠ ਲਿਖੀਆਂ ਹਨ :

*ਤ੍ਰਾਹ ਤ੍ਰਾਹ ਪ੍ਰਭ ਰਾਖੀਏ ਹੌ ਮਤ ਮੰਦ ਅਫਾਰ ॥* [312]

*ਸਿਮਰੋ ਸਿਮਰਿ ਸਿਮਰਿ ਬਰਦਾਤਾ ਨਰਕ ਘੋਰ ਤੇ ਕਾਢ ਲਇਓ ॥* [313]

ਉਕਤ ਵਿਚੋਂ ਪਹਿਲੀ ਪੰਕਤੀ ਵਿਚ 'ਤ੍ਰਾਹ' ਅਤੇ ਦੂਜੀ ਪੰਕਤੀ ਵਿਚ 'ਸਿਮਰਿ' ਸ਼ਬਦ ਦੀ ਆਵ੍ਰਿਤੀ ਕ੍ਰਮਵਾਰ ਸੋਗ ਭਾਵ ਅਤੇ ਸ਼ਰਧਾ ਭਾਵ ਦਰਸਾਉਣ ਲਈ ਹੋਈ ਹੈ।

---

[308] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 81.

[309] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 6.

[310] *ਉਹੀ,* ਪੰਨਾ 8.

[311] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 81.

[312] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 22.

[313] *ਉਹੀ*, ਪੰਨਾ 24.

## 2. ਅਰਥਾਲੰਕਾਰ

### 2.1. ਉਪਮਾ ਅਰਥਾਲੰਕਾਰ

ਜਿਸ ਵਿਚ ਕਿਸੇ ਵਸਤੂ ਜਾਂ ਪਦਾਰਥ ਦੀ ਰੂਪ, ਗੁਣ ਆਦਿ ਨਾਲ ਸੰਬੰਧਿਤ ਵਿਸ਼ੇਸ਼ਤਾ ਪ੍ਰਗਟ ਕਰਨ ਲਈ ਕਿਸੇ ਜ਼ਿਆਦਾ ਚੰਗੀ ਵਸਤੂ ਜਾਂ ਪਦਾਰਥ ਨਾਲ ਸਮਾਨਤਾ ਦਰਸਾਈ ਗਈ ਹੋਵੇ ਉਸਨੂੰ ਉਪਮਾ ਅਲੰਕਾਰ ਕਿਹਾ ਜਾਂਦਾ ਹੈ।[314] ਉਪਮਾ ਦੇ ਚਾਰ ਅੰਗ ਹਨ- ਉਪਮੇਯ, ਉਪਮਾਨ, ਵਾਚਕ ਸ਼ਬਦ ਅਤੇ ਸਮਾਨ ਧਰਮ। 'ਉਪਮੇਯ ਉਸ ਵਸਤੂ ਜਾਂ ਪਦਾਰਥ ਨੂੰ ਕਹਿੰਦੇ ਹਨ ਜਿਸਦੀ ਕਿਸੇ ਹੋਰ ਵਸਤੂ ਜਾਂ ਪਦਾਰਥ ਨਾਲ ਸਮਾਨਤਾ ਦਰਸਾਈ ਜਾਏ। 'ਉਪਮਾਨ' ਉਹ ਵਸਤੂ ਜਾਂ ਪਦਾਰਥ ਹੈ ਜਿਸ ਨਾਲ ਉਪਮੇਯ ਦੀ ਸਮਾਨਤਾ ਸਥਾਪਿਤ ਕੀਤੀ ਜਾਵੇ। 'ਸਮਾਨ ਧਰਮ' ਉਪਮੇਯ ਤੇ ਉਪਮਾਨ ਵਿਚਲੇ ਸਮਾਨ ਗੁਣ ਨੂੰ ਕਹਿੰਦੇ ਹਨ। ਉਪਮੇਯ ਤੇ ਉਪਮਾਨ ਵਿਚ ਸਮਾਨਤਾ ਸਥਾਪਿਤ ਕਰਨ ਵਾਲੇ ਸ਼ਬਦ ਨੂੰ 'ਵਾਚਕ' ਕਿਹਾ ਜਾਂਦਾ ਹੈ। ਹੁਣ ਅਸੀਂ ਇਕ ਉਦਾਹਰਣ ਰਾਹੀਂ ਇਸਨੂੰ ਸਮਝਣ ਦਾ ਜਤਨ ਕਰਦੇ ਹਾਂ: "ਮੁਖ ਚੰਦਰਮਾ ਵਾਂਗ ਸੁੰਦਰ ਹੈ।" ਉਕਤ ਵਾਕ ਵਿਚ 'ਮੁਖ' ਉਪਮੇਯ ਹੈ, 'ਚੰਦਰਮਾ' ਉਪਮਾਨ ਹੈ, 'ਸੁੰਦਰ' ਸਮਾਨ ਧਰਮ ਹੈ ਅਤੇ 'ਵਾਂਗ' ਵਾਚਕ ਸ਼ਬਦ ਹੈ। ਇਨ੍ਹਾਂ ਅੰਗਾਂ ਦੇ ਅਧਾਰ 'ਤੇ ਹੀ ਉਪਮਾ ਦੇ ਦੋ ਭੇਦ ਕੀਤੇ ਗਏ ਹਨ- ਪੂਰਣ ਉਪਮਾ ਤੇ ਲੁਪਤ ਉਪਮਾ।

#### 2.1.1. ਪੂਰਣ ਉਪਮਾ ਅਰਥਾਲੰਕਾਰ

ਜਿਥੇ ਉਪਮਾ ਦੇ ਚਾਰੇ ਅੰਗਾਂ ਦਾ ਵਰਣਨ ਹੋਵੇ ਉਥੇ ਪੂਰਣੋਪਮਾ ਅਲੰਕਾਰ ਹੁੰਦਾ ਹੈ।[315] ਵਿਚਾਰਾਧੀਨ ਗ੍ਰੰਥ 'ਚੋਂ ਉਕਤ ਅਲੰਕਾਰ ਦੀ ਵੰਨਗੀ ਨਿਮਨਲਿਖਤ ਹੈ:

*ਜਿਉ ਜਲ ਤੰਤ ਮੀਨ ਕੌ ਫਾਸਤ ਤਿਉ ਤੋਹਿ ਫਾਸਤ ਕਾਲ ਜਰੀ॥* [316]

---

[314] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 84.

[315] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 85.

[316] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 20.

ਉਕਤ ਪੰਕਤੀ ਵਿਚ 'ਤੋਹਿ' ਉਪਮੇਯ ਹੈ, 'ਮੀਨ' ਉਪਮਾਨ ਹੈ, 'ਫਾਸਤ' ਸਮਾਨ ਧਰਮ ਹੈ ਅਤੇ 'ਜਿਉ ਤਿਉ' ਵਾਚਕ ਸ਼ਬਦ ਹਨ। ਇਸ ਤਰ੍ਹਾਂ ਇਹ ਪੂਰਣੋਪਮਾ ਅਰਥਾਲੰਕਾਰ ਹੈ।

### 2.1.2. ਲੁਪਤ ਉਪਮਾ ਅਰਥਾਲੰਕਾਰ

ਜਿਸ ਵਿਚ ਉਪਮਾ ਦੇ ਇਕ ਜਾਂ ਇਕ ਤੋਂ ਵਧ ਅੰਗਾਂ ਦਾ ਲੋਪ ਹੋਵੇ, ਲੁਪਤੋਪਮਾ ਅਲੰਕਾਰ ਕਹਿੰਦੇ ਹਨ।[317] *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਇਸਦੀ ਮਿਸਾਲ ਨਿਮਨਲਿਖਤ ਹੈ :

*ਕਰ ਪਾਤਕ ਉਦਰ ਕਉ ਭਰਤਾ ਪਸ ਜਿਉ ਕਰਤ ਅਹਾਰਾ ॥* [318]

ਉਕਤ ਪੰਕਤੀ ਵਿਚ 'ਪਸ' ਉਪਮਾਨ ਹੈ, 'ਅਹਾਰਾ' ਸਮਾਨ ਧਰਮ ਹੈ, 'ਜਿਉ' ਵਾਚਕ ਸ਼ਬਦ ਹੈ ਅਤੇ ਉਪਮੇਯ ਲੁਪਤ ਹੈ।

### 2.2. ਅਨਨਵਯ

ਜਿਸ ਵਿਚ ਇਕ ਹੀ ਵਸਤੂ ਦਾ ਉਪਮੇਯ ਤੇ ਉਪਮਾਨ ਰੂਪ ਵਿਚ ਕਥਨ ਹੋਵੇ, ਅਨਨਵਯ ਅਲੰਕਾਰ ਹੁੰਦਾ ਹੈ।[319] 'ਅਨਨਵਯ' ਦਾ ਅਰਥ ਹੈ ਅਨਵਯ (ਸੰਬੰਧ) ਦਾ ਨਾ ਰਹਿਣਾ। ਇਸ ਤਰ੍ਹਾਂ ਜਿਥੇ ਉਪਮੇਯ ਦੀ ਸਮਾਨਤਾ ਕਿਸੇ ਨਾਲ ਨਾ ਦਸੀ ਜਾ ਸਕਦੀ ਹੋਵੇ ਅਤੇ ਉਸੇ ਨੂੰ ਹੀ ਉਪਮਾਨ ਮੰਨ ਲਿਆ ਜਾਵੇ। ਵਿਚਾਰਾਧੀਨ ਗ੍ਰੰਥ ਵਿਚ ਅਨਨਵਯ ਅਲੰਕਾਰ ਉਪਲਬਧ ਹਨ ਜਿਨ੍ਹਾਂ ਵਿਚੋਂ ਇਕ ਉਦਾਹਰਨ ਇਸ ਤਰ੍ਹਾਂ ਹੈ :

*ਫੂਲ ਫਲ ਬਿਰਖਾ ਤੁਹੀ ਤੁਹੀ ਸਭਨ ਕੀ ਸਾਰ ॥*
*ਤੁਮ ਸਭ ਕੋ ਪੈਦਾ ਕਰੋ ਤੁਮਹੀ ਕਰੋ ਸੰਘਾਰ ॥੭੫॥* [320]

### 2.3. ਅਤਿਕਥਨੀ ਅਲੰਕਾਰ

---

[317] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 85.

[318] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 36.

[319] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 86.

[320] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 6.

ਜਿਸ ਵਿਚ ਕਿਸੇ ਵਸਤੂ ਦਾ ਅਤਿ ਅਧਿਕ ਵਧਾ ਚੜ੍ਹਾ ਕੇ ਮਿਥਿਆ ਪੂਰਣ ਵਰਣਨ ਕੀਤਾ ਜਾਵੇ, ਅਤਿਕਥਨੀ ਅਲੰਕਾਰ ਕਹਿੰਦੇ ਹਨ।[321] ਵਿਚਾਰਾਧੀਨ ਗ੍ਰੰਥ ਵਿਚ ਉਕਤ ਅਲੰਕਾਰ ਦੀ ਬਹੁਤ ਵਾਰ ਵਰਤੋਂ ਹੋਈ ਹੈ ਜਿਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ :

*ਨੈਨ ਕਾਢ ਬਿਸਤਰ ਧਰੋ ਪ੍ਰਿਅ ਪ੍ਰੀਤ ਬੈਠਾਰੋ ॥* [322]

*ਕੋਟ ਜਿਹਵਾ ਕਰਿ ਬਰਨੀਏ ਤਉ ਪਾਰ ਨ ਪਾਏ ॥* [323]

ਉਕਤ ਵਿਚੋਂ ਪਹਿਲੀ ਪੰਕਤੀ ਵਿਚ 'ਨੈਨ ਕਾਢ' ਅਤੇ ਦੂਜੀ ਪੰਕਤੀ ਵਿਚ 'ਕੋਟ ਜਿਹਵਾ' ਰਾਹੀਂ ਅਤਿਕਥਨੀ ਅਲੰਕਾਰ ਦੀ ਪੁਸ਼ਟੀ ਹੁੰਦੀ ਹੈ।

## 2.4. ਰੂਪਕ ਅਲੰਕਾਰ

'ਰੂਪਕ' ਦਾ ਸ਼ਾਬਦਿਕ ਅਰਥ ਹੈ ਰੂਪ ਦਾ ਆਰੋਪ। ਇਸ ਵਿਚ ਇਕ ਵਸਤੂ ਨੂੰ ਦੂਜੀ ਵਸਤੂ ਤੇ ਇਸ ਤਰ੍ਹਾਂ ਟਿਕਾਇਆ ਜਾਵੇ ਕਿ ਦੋਵਾਂ ਵਿਚ ਕਿਸੇ ਪ੍ਰਕਾਰ ਦਾ ਅੰਤਰ ਨਾ ਰਹੇ। ਰੂਪਕ ਅਲੰਕਾਰ ਵਿਚ ਉਪਮੇਯ ਤੇ ਉਪਮਾਨ ਦਾ ਆਰੋਪ ਕੀਤਾ ਜਾਂਦਾ ਹੈ। ਉਪਮੇਯ ਤੇ ਉਪਮਾਨ ਦੀ ਅਭੇਦਤਾ ਦਰਸਾਈ ਜਾਂਦੀ ਹੈ।[324] *ਸ੍ਰੀ ਸਰਬਲੋਹ ਗ੍ਰੰਥ* ਵਿਚ ਉਪਲਬਧ ਰੂਪਕ ਅਲੰਕਾਰਾਂ ਦੀਆਂ ਕੁਝ ਉਦਾਹਰਨਾਂ ਨਿਮਨਲਿਖਤ ਹਨ :

*ਕੇਸ ਚਵਰ ਪ੍ਰਭ ਸੀਸ ਢੁਰਾਵਉ ਨੈਨ ਚਰਨ ਤਲ ਡਾਰੋ ॥* [325]

*ਮਨ ਮਕਰੰਦ ਦਰਸਨ ਚਿਤ ਆਸਾ ਦੀਜੈ ਦਰਸਨ ਸਰਨ ਤੁਹਾਰੀ ॥* [326]

## 2.5. ਉਲੇਖ ਅਰਥਾਲੰਕਾਰ

---

321 ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 90.

322 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 24.

323 *ਉਹੀ*

324 ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 87.

325 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 24.

326 *ਉਹੀ,* ਪੰਨਾ 22.

ਜਿਸ ਵਿਚ ਇਕ ਵਸਤੂ ਦਾ ਵਿਸ਼ੇ ਦੇ ਭੇਦ ਨਾਲ ਅਨੇਕ ਤਰ੍ਹਾਂ ਵਰਣਨ ਕੀਤਾ ਜਾਵੇ, ਉਸਨੂੰ ਉਲੇਖ ਅਰਥਾਲੰਕਾਰ ਕਹਿੰਦੇ ਹਨ।[327] ਵਿਚਾਰਾਧੀਨ ਗ੍ਰੰਥ ਵਿਚ ਉਕਤ ਅਲੰਕਾਰ ਭਰਪੂਰ ਮਾਤਰਾ ਵਿਚ ਉਪਲਬਧ ਹਨ ਜਿਨ੍ਹਾਂ ਵਿਚੋਂ ਇਕ ਉਦਾਹਰਨ ਨਿਮਨਲਿਖਤ ਹੈ :

*ਦੇਵ ਦੈਤ ਜਛਨ ਤੁਹੀ ਨਰ ਨਾਰੀ ਫੁਨ ਆਪ ॥* [328]

### 2.6. ਸੁਭਾਵੋਕਤੀ ਅਰਥਾਲੰਕਾਰ

ਜਿਸ ਵਿਚ ਕਿਸੇ ਵਸਤੂ ਦੀ ਜਾਤਿ, ਗੁਣ, ਕ੍ਰਿਆ ਜਾਂ ਸਰੂਪ ਦਾ ਚਮਤਕਾਰਪੂਰਣ ਵਰਣਨ ਕੀਤਾ ਜਾਵੇ, ਉਸਨੂੰ ਸੁਭਾਵੋਕਤੀ ਅਰਥਾਲੰਕਾਰ ਕਿਹਾ ਜਾਂਦਾ ਹੈ।[329] *ਸ੍ਰੀ ਸਰਬਲੋਹ ਗ੍ਰੰਥ* ਵਿਚ ਉਕਤ ਅਲੰਕਾਰ ਦਾ ਕਈ ਥਾਵਾਂ 'ਤੇ ਉਲੇਖ ਮਿਲਦਾ ਹੈ ਜਿਨ੍ਹਾਂ 'ਚੋਂ ਕੁਝ ਉਦਾਹਰਨ ਨਿਮਨਲਿਕਤ ਹਨ :

*ਬੁਰੇ ਕਾਮ ਪਾਪ ਕਉ ਧਾਵਤ ਪਰਧਨ ਹਿਰਨ ਕੀ ਆਸਾ ॥*

*ਪਰਤ੍ਰੀਅ ਪਰਨਿੰਦਾ ਮਹਿ ਰਚਿਓ ਨਿਸਦਿਨ ਬਿਖੈ ਬਿਲਾਸਾ ॥*

*ਮਹਾ ਅੰਧ ਕਛੁ ਸੂਝੈ ਨਾਹੀ ਬਾਵਰ ਆਤਮ ਲੋਚਨ ॥*

*ਕਬਹੂ ਨ ਹਿਤ ਕਰ ਭਜਿਓ ਨਰਾਇਨ ਦੁਖ ਸੰਕਟ ਭਵ ਮੋਚਨ ॥* [330]

ਉਕਤ ਪੰਕਤੀਆਂ ਵਿਚ ਮਨਮੁਖ ਦਾ ਜਾਤਿ ਸੁਭਾਅ ਅਤੇ ਪਰਮਾਤਮਾ ਦਾ 'ਦੁਖ ਸੰਕਟ ਭਵ ਮੋਚਨ' ਸੁਭਾਅ ਦਰਸਾਇਆ ਗਿਆ ਹੈ।

### 2.8. ਵਿਸ਼ਮ ਅਰਥਾਲੰਕਾਰ

ਜਿਸ ਵਿਚ ਦੋ ਬੇਮੇਲ ਵਸਤੂਆਂ ਦੇ ਸੰਬੰਧ ਦਾ ਵਰਣਨ ਕੀਤਾ ਜਾਵੇ, ਉਸਨੂੰ ਵਿਸ਼ਮ ਅਰਥਾਲੰਕਾਰ ਕਿਹਾ ਜਾਂਦਾ ਹੈ।[331] *ਸ੍ਰੀ ਸਰਬਲੋਹ ਗ੍ਰੰਥ* ਵਿਚ ਇਸਦਾ ਕਈ ਥਾਵਾਂ 'ਤੇ ਪ੍ਰਯੋਗ ਕੀਤਾ ਗਿਆ ਹੈ ਜਿਨ੍ਹਾਂ ਵਿਚੋਂ ਇਕ ਉਦਾਹਰਨ ਨਿਮਨਲਿਖਤ ਹੈ :

*ਤੁਮ ਪਾਰਸ ਹਮ ਲੋਹ ਬਾਪੁਰੇ ਕੰਚਨ ਕੀਓ ਸੁਧਾਰੀ ॥*

---

[327] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 88.

[328] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 10.

[329] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 100.

[330] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 36.

[331] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ,* ਪੰਨਾ 95.

*ਹਮ ਪਾਪੀ ਤੁਮ ਪਤਿਤ ਨਿਵਾਜਨ ਨੀਕੀ ਜੀਅ ਮੈ ਧਾਰੀ ॥* [332]

## 2. ਉਭਯ ਅਲੰਕਾਰ

ਜਿਥੇ ਦੋ ਜਾਂ ਦੋ ਤੋਂ ਵਧ ਅਲੰਕਾਰਾਂ ਦਾ ਮਿਸ਼ਰਣ ਹੋਵੇ, ਭਾਵੇਂ ਦੋ ਸ਼ਬਦਾਲੰਕਾਰ ਹੋਣ ਜਾਂ ਦੋ ਅਰਥਾਲੰਕਾਰ ਹੋਣ ਜਾਂ ਇਕ ਸ਼ਬਦਾਲੰਕਾਰ ਹੋਵੇ ਅਤੇ ਇਕ ਅਰਥਾਲੰਕਾਰ ਹੋਵੇ, ਉਸਨੂੰ ਉਭਯ ਅਲੰਕਾਰ ਕਹਿੰਦੇ ਹਨ।[333] ਵਿਚਾਰਾਧਨਿ ਗ੍ਰੰਥ ਵਿਚ ਉਭਯ ਅਲੰਕਾਰ ਦੀ ਵਰਤੋਂ ਕੀਤੀ ਗਈ ਹੈ। ਉਪਰ ਦਸੇ ਅਨੁਸਾਰ ਵ੍ਰਿਤਯਾਨੁਪ੍ਰਾਸ, ਸ੍ਰੁਤਯਾਨੁਪ੍ਰਾਸ ਤੇ ਸਮਾਂਤਯ ਵਿਖਮਾਂਤਯ ਅਲੰਕਾਰ ਮਿਲ ਕੇ ਉਭਯ ਅਲੰਕਾਰ ਬਣਾਉਂਦੇ ਹਨ। ਇਸੇ ਤਰ੍ਹਾਂ ਨਿਮਨਲਿਖਤ ਪੰਕਤੀ ਵਿਚੋਂ ਉਭਯ ਅਲੰਕਾਰ ਦ੍ਰਿਸ਼ਟੀਗੋਚਰ ਹੋ ਰਿਹਾ ਹੈ :

*ਕੂਕਰ ਸੁਆਨ ਗਰਧਬ ਕੀ ਨਿਆਈ ਨਿਸਦਿਨ ਕਰਤ ਗੁਜਾਰਾ ॥* [334]

ਉਕਤ ਪੰਕਤੀ ਵਿਚ 'ਕੂਕਰ ਸੁਆਨ ਗਰਧਬ' ਉਪਮਾਨ, 'ਗੁਜਾਰਾ' ਸਮਾਨ ਧਰਮ, 'ਨਿਆਈ' ਵਾਚਕ ਸ਼ਬਦ ਅਤੇ ਉਪਮੇਯ ਲੁਪਤ ਹੋਣ ਕਾਰਨ ਲੁਪਤੋਪਮਾ ਅਲੰਕਾਰ ਹੈ। ਇਸੇ ਪੰਕਤੀ ਵਿਚੋਂ ਤੁਲਯਯੋਗਿਤਾ ਅਲੰਕਾਰ ਵੀ ਦ੍ਰਿਸ਼ਟੀਗੋਚਰ ਹੋ ਰਿਹਾ ਹੈ ਜਿਸ ਵਿਚ ਕੂਕਰ ਅਤੇ ਗਰਧਬ ਦਾ ਸਮਾਨ ਧਰਮ ਹੈ ਕਿ ਦੋਵੇਂ ਮਨੁਖ 'ਤੇ ਆਸ਼ਰਿਤ ਹਨ।

*ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਸ਼ਬਦਾਲੰਕਾਰ, ਅਰਥਾਲੰਕਾਰ ਤੇ ਉਭਯ ਅਲੰਕਾਰ ਤਿੰਨੇ ਪ੍ਰਕਾਰਾਂ ਦੇ ਅਲੰਕਾਰਾਂ ਨੂੰ ਨਿਸ਼ਾਨਦੇਹ ਕਰਨ ਉਪਰੰਤ ਉਨ੍ਹਾਂ ਦਾ ਲਛਣਾਂ ਸਹਿਤ ਅਧਿਐਨ ਕਰਨ ਦਾ ਜਤਨ ਕੀਤਾ ਗਿਆ ਹੈ। ਉਪਰ ਵਰਣਿਤ ਅਲੰਕਾਰਾਂ ਦੇ ਸੀਮਤ ਅਧਿਐਨ ਤੋਂ ਗ੍ਰੰਥ-ਕਰਤਾ ਦੀ ਪ੍ਰਤਿਭਾ ਦਾ ਅੰਦਾਜ਼ਾ ਸਹਜੇ ਹੀ ਲਗਾਇਆ ਜਾ ਸਕਦਾ ਹੈ। ਵਿਚਾਰਾਧੀਨ ਗ੍ਰੰਥ ਵਿਚ ਵਰਣਿਤ ਕਈ ਅਲੰਕਾਰ ਤਾਂ ਆਮ ਕਾਵਿ-ਕਿਰਤਾਂ ਵਿਚੋਂ ਮਿਲਦੇ ਹੀ ਨਹੀਂ ਜਿਵੇਂ ਸਮਾਂਤਯ ਵਿਖਮਾਤਯ ਅੰਤਯਨੁਪ੍ਰਾਸ, ਆਦਿ। ਪਰ *ਸ੍ਰੀ ਸਰਬਲੋਹ ਗ੍ਰੰਥ* ਵਿਚ ਉਕਤ ਅਲੰਕਾਰ ਦਾ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਉਪਰੋਕਤ ਸਮੁਚੀ ਵਿਚਾਰ ਤੋਂ ਸਪਸ਼ਟ ਹੋ ਜਾਂਦਾ ਹੈ ਕਿ *ਸ੍ਰੀ ਸਰਬਲੋਹ ਗ੍ਰੰਥ* ਅਲੰਕਾਰਾਂ ਦੀ ਖਾਣ ਹੈ।

---

[332] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 22.

[333] ਜੱਗੀ, ਗੁਰਸ਼ਰਨ ਕੌਰ (ਡਾ.), *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ*, ਪੰਨਾ 101.

[334] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 36.

## 9.4. ਸ੍ਰੀ ਸਰਬਲੋਹ ਗ੍ਰੰਥ ਦੀ ਭਾਸ਼ਾ-ਸ਼ੈਲੀ

ਕਿਸੇ ਵੀ ਸਾਹਿਤਕ ਕਿਰਤ ਦਾ ਭਾਸ਼ਾਈ ਅਧਿਐਨ ਕਰਨ ਸਮੇਂ ਹੇਠ ਲਿਖੇ ਤਿੰਨ ਪੱਖਾਂ ਨੂੰ ਵਿਚਾਰਿਆ ਜਾਂਦਾ ਹੈ[335] :

1. ਭਾਸ਼ਾ ਦੀ ਅਮੀਰੀ ਜਾਂ ਸਮ੍ਰਿਧੀ
2. ਭਾਸ਼ਾ ਦੀ ਸ਼ੁੱਧੀ
3. ਭਾਸ਼ਾ ਦੀ ਸ਼ਕਤੀ

ਹਰ ਲੇਖਕ ਜਤਨ ਕਰਦਾ ਹੈ ਕਿ ਉਹ ਆਪਣੇ ਵਿਚਾਰਾਂ/ਸੰਦੇਸ਼ ਨੂੰ ਸ਼ਬਦਾਂ ਵਿਚ ਇਸ ਤਰ੍ਹਾਂ ਪਰੋਇਆ ਜਾਵੇ ਤਾਂ ਕਿ ਉਹ ਵਿਚਾਰ, ਪਾਠਕ ਤੱਕ ਉਸੇ ਰੂਪ ਵਿਚ ਪਹੁੰਚ ਜਾਵੇ, ਜਿਸ ਭਾਵ-ਅਧੀਨ ਉਸਨੇ ਸਾਹਿਤਕ ਕਿਰਤ ਦੀ ਰਚਨਾ ਕੀਤੀ ਹੈ। ਉਹ ਆਪਣੇ ਵਿਚਾਰ ਦੇ ਹਾਣ ਦੀ ਜਾਂ ਢੁੱਕਵੀਂ ਤੇ ਪ੍ਰਭਾਵਸ਼ਾਲੀ ਸ਼ਬਦਾਵਲੀ ਦੀ ਵਰਤੋਂ ਕਰਦਾ ਹੈ। ਇਸ ਲਈ ਉਹ ਆਲੇ-ਦੁਆਲੇ ਜਾਂ ਖੇਤਰੀ ਭਾਸ਼ਾ ਦੇ ਨਾਲ-ਨਾਲ ਹੋਰਨਾਂ ਖਿਤਿਆਂ, ਸਮਾਜਾਂ ਦੀਆਂ ਭਾਸ਼ਾਵਾਂ ਦਾ ਪ੍ਰਯੋਗ ਵੀ ਕਰਦਾ ਹੈ ਕਿਉਂਕਿ ਉਸਦਾ ਮਕਸਦ ਆਪਣੇ ਵਿਚਾਰ-ਸੰਦੇਸ਼ ਨੂੰ ਲੋਕਾਈ ਤੱਕ ਪਹੁੰਚਾਉਣਾ ਹੁੰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਕਵੀ ਨੇ ਆਪਣੇ ਸੰਦੇਸ਼ ਨੂੰ ਤੱਕ ਪਹੁੰਚਾਉਣ ਲਈ ਬਹੁ-ਭਾਸ਼ਾਈ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ। ਇਸ ਵਿਚ ਬ੍ਰਜ, ਸੰਸਕ੍ਰਿਤ, ਅਰਬੀ, ਫ਼ਾਰਸੀ, ਪੰਜਾਬੀ, ਆਦਿ ਤੋਂ ਇਲਾਵਾ ਅਨੇਕਾਂ ਉਪਭਾਸ਼ਾਵਾਂ ਦਾ ਪ੍ਰਯੋਗ ਕੀਤਾ ਗਿਆ ਹੈ। ਇਸ ਬਾਬਤ ਵਿਚਾਰਾਧੀਨ ਗ੍ਰੰਥ ਵਿਚੋਂ ਹੀ ਜਾਣਕਾਰੀ ਮਿਲਦੀ ਹੈ :

*ਦੇਸ ਦੇਸ ਕੋ ਭਾਖਾ ਯਾ ਮੈ ॥* [336]

*ਸ੍ਰੀ ਸਰਬਲੋਹ ਗ੍ਰੰਥ* ਦਾ ਅਧਿਐਨ ਕਰਦਿਆਂ ਇਸਦੀ ਸਾਹਿਤਕ ਅਮੀਰੀ ਆਪਣੇ ਆਪ ਸਪਸ਼ਟ ਹੋ ਜਾਂਦੀ ਹੈ। ਇਸ ਵਿਚਲੇ ਸ਼ਬਦਾਂ ਦੀ ਚੋਣ, ਧੁਨੀਆਤਮਿਕਤਾ, ਸ਼ਬਦ ਦੀ ਸ਼ਕਤੀ, ਮੁਹਾਵਰੇ, ਆਦਿ ਤੋਂ ਇਲਾਵਾ ਵਿਆਕਰਨਿਕ ਵਿਸ਼ੇਸ਼ਤਾਵਾਂ, ਪ੍ਰਤੀਕ, ਬਿੰਬ, ਅਲੰਕਾਰ, ਛੰਦ, ਆਦਿ ਦੀ ਦ੍ਰਿਸ਼ਟੀ ਤੋਂ ਵਿਚਾਰਾਧੀਨ ਗ੍ਰੰਥ ਬਹੁਤ ਮਹੱਤਵਪੂਰਨ ਹੈ।

---

[335] ਜੱਗੀ, ਰਤਨ ਸਿੰਘ, (ਡਾ.), *ਚੰਡੀ ਦੀ ਵਾਰ : ਸਾਹਿਤਕ ਅਧਿਐਨ,* ਗੁਰਮਤਿ ਪ੍ਰਕਾਸ਼ਨ, ਪਟਿਆਲਾ, 2013, ਪੰਨਾ 81.

[336] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 710.

ਕਵੀ ਆਪਣੇ ਅੰਤਰੀਵੀ ਹਾਵ-ਭਾਵਾਂ ਨੂੰ ਭਾਸ਼ਾ ਦੇ ਮਾਧਿਅਮ ਰਾਹੀਂ ਮੂਰਤੀਮਾਨ ਕਰਦਾ ਹੈ। ਆਪਣੀ ਅੰਤਰੀਵੀ ਭਾਵਨਾ ਦਾ ਪਾਠਕ ਦੇ ਮਨ ਵਿਚ ਸਹੀ ਰੂਪ ਵਿਚ ਸੰਚਾਰ ਕਰਨ ਹਿਤ ਉਹ ਢੁੱਕਵੇਂ ਤੇ ਪ੍ਰਭਾਵਸ਼ਾਲੀ ਸ਼ਬਦਾਂ ਦੀ ਚੋਣ ਕਰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ ਵੀ ਗ੍ਰੰਥ ਵਿਚਲੇ ਪਾਤਰ, ਪ੍ਰਸੰਗ ਤੇ ਭਾਵ ਅਨੁਸਾਰ ਉਚਿਤ ਸ਼ਬਦਾਂ ਦੀ ਚੋਣ ਕਰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਦਾ ਅਧਿਕਤਰ ਭਾਗ ਪੌਰਾਣਿਕ ਸਾਹਿਤ 'ਤੇ ਅਧਾਰਿਤ ਹੈ। ਇਸ ਲਈ ਇਸ ਵਿਚ ਸੰਸਕ੍ਰਿਤ ਭਾਸ਼ਾ ਦਾ ਪ੍ਰਤੱਖ ਪ੍ਰਭਾਵ ਤੇ ਪ੍ਰਯੋਗ ਹੋਣਾ ਸੁਭਾਵਿਕ ਹੈ। ਗ੍ਰੰਥ-ਕਰਤਾ ਨੇ ਪਰੰਪਰਾਗਤ ਸ਼ੈਲੀ ਨੂੰ ਅਪਣਾਉਂਦਿਆਂ ਅਧਿਆਇਆਂ ਤੇ ਪ੍ਰਸੰਗਾਂ ਦੇ ਆਰੰਭ ਅਤੇ ਅੰਤ ਵਿਚ ਸੰਸਕ੍ਰਿਤ-ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ। ਮਿਸਾਲ ਲਈ, 'ਅਥ ਆਰਤੀ ਸ੍ਰੀ ਸ੍ਰਬਲੋਹ ਭੂਮਨ ਭਗਵਾਨ ਜਾਤ੍ਰਾ ਸਮੈ ਸੁਰਗ ਕਥਤੇ ॥'[337] ਆਰੰਭ ਵਿਚ ਅਤੇ 'ਇਤੀ ਆਰਤੀ ਬਿਸ੍ਰ ਬਿਭੂਤ ਸਿਵ ਸਕਤ ਸ੍ਰਗੁਨ ਉਪਾਸਨਾ ਸਮਾਪਤ ਸੁਭ ਮਸਤ ॥'[338] ਅੰਤ ਵਿਚ ਦਰਜ ਹੁੰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਸੰਸਕ੍ਰਿਤ ਦੇ ਤਤਸਮ, ਅਰਧ ਤਤਸਮ ਅਤੇ ਤਦਭਵ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ।

**ਤਤਸਮ ਸ਼ਬਦ**

*ਸ੍ਰੀ ਸਰਬਲੋਹ ਗ੍ਰੰਥ* ਵਿਚ ਸੰਸਕ੍ਰਿਤ ਦੇ ਤਤਸਮ ਸ਼ਬਦਾਂ ਦੀ ਭਰਮਾਰ ਹੈ। ਇਸ ਵਿਚ ਅਘ, ਅਚਰ, ਅਚਲ, ਅਜਰ, ਅਤਿ, ਅਥ, ਅਨਲ, ਅਨੂਪ, ਆਨਨ, ਅਮਿਤ, ਆਯੁਧ, ਅਵਗਤਿ, ਅਸੁਰ, ਅਸਿਤ, ਅਹਿੰਸਾ, ਸਰ, ਸੁਤ, ਸ੍ਰੁਤਿ, ਕਾਯ, ਕਦਲੀ, ਕੋਪ, ਕੁਟਿਲ, ਕਿੰਕਰ, ਕੌਮੁਦੀ, ਕੇਹਰਿ, ਕਵਚ, ਖਲ, ਖਗ, ਖੰਡਨ, ਗ੍ਰੀਵਾ, ਚਮੂ, ਚਿਤ, ਜੰਗਮ, ਤਾਤ, ਦੋਖ, ਦ੍ਵਾਦਸ, ਧੁਜਾ, ਨਿਧਿ, ਨਮ:, ਪੰਨਗ, ਮ੍ਰਿਨਾਲ, ਮੀਨ, ਮਘਵਾ, ਇਤਿ, ਆਦਿ ਤਤਸਮ ਸ਼ਬਦਾਂ ਦਾ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਗ੍ਰੰਥ-ਕਰਤਾ ਦੁਆਰਾ ਵਰਤੀ ਗਈ ਤਤਸਮ ਸ਼ਬਦਾਵਲੀ ਦੀਆਂ ਕੁਝ ਉਦਾਹਰਨਾਂ ਨਿਮਨਲਿਖਤ ਹਨ :

*ਕਵਲ ਨੈਨ ਨਿਰਪਨ ਨਿਰਪ ਕਟਿ ਕੇਹਰ ਮ੍ਰਿਗਲੋਚਨੀ ॥*

---

[337] *ਉਹੀ,* ਪੰਨਾ 644.

[338] *ਉਹੀ,* ਪੰਨਾ 320.

*ਕਦਲਿ ਜੰਘ ਆਜਾਨ ਬਾਹੁ ਪ੍ਰਜਾਪਾਲ ਦੁਖਮੋਚਨੀ ॥੪੧॥* [339]

*ਪਸੁ ਪੰਖੀ ਜਲ ਜੀਉ ਅਨਲ ਗਗਨੰਤ੍ਰ ਕੀਨਾ ॥*

*ਅੰਡਜ ਜੇਰਜ ਸੇਤਜ ਉਤਭੁਜ ਪ੍ਰਗਟ ਕੀਨਾ ॥੫॥੫੯॥*

*ਨਰਕ ਸੁਰਗ ਚਹੁ ਜੁਗ ਬਨੇ ਰਾਤ੍ਰ ਦਿਨਸ ਪਲ ਮਾਸ ॥*

*ਪਵਨ ਪਾਨੀ ਬੈਸਤਰੋ ਠਾਕੁਰ ਚੇਰੋ ਦਾਸ ॥੬॥੬੦॥* [340]

*ਚਿੰਤਾਮਨ ਚਿਰੰਕਾਲ ਚਿਰ ਚੀਰ ਚੈਤੰਨਾ ਚਿਤ ॥*

*ਚੰਚਲ ਚਪਲ ਅਚਾਲ ਦ੍ਰਿਗ ਚਕੋਰ ਪੰਕਜ ਅਚੁਤ ॥੮੬॥* [341]

**ਅਰਧ ਤਤਸਮ ਸ਼ਬਦ**

ਅਰਧ ਤਤਸਮ ਸ਼ਬਦਾਂ ਦਾ ਪ੍ਰਯੋਗ ਉਚਾਰਣ ਦੀ ਸੁਵਿਧਾ ਲਈ ਕੀਤਾ ਜਾਂਦਾ ਹੈ। ਕਵੀ ਨੇ ਜਿਥੇ ਕਿਤੇ ਵੀ ਤਤਸਮ ਸ਼ਬਦਾਂ ਦੇ ਉਚਾਰਣ ਵਿਚ ਕਿਸੇ ਪ੍ਰਕਾਰ ਦੀ ਕਠਿਨਤਾ ਦੇਖੀ ਉਥੇ ਉਸਨੇ ਉਨ੍ਹਾਂ ਨੂੰ ਸਰਲ ਰੂਪ ਦੇ ਕੇ ਕਾਵਿ ਭਾਸ਼ਾ ਦੇ ਲਈ ਉਪਯੁਕਤ ਬਣਾ ਦਿਤਾ।[342]

*ਸ੍ਰੀ ਸਰਬਲੋਹ ਗ੍ਰੰਥ* ਵਿਚ ਅਰਧ ਤਤਸਮ ਸ਼ਬਦਾਂ ਦਾ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਮਿਸਾਲ ਲਈ, ਬਿਸ੍ਰ (ਵਿਸ਼ਵ), ਸਸਿ (ਸ਼ਸ਼ਿ), ਸੂਰ (ਸੂਰਯ), ਬਿਸਨੁ (ਵਿਸ਼ਣੂ), ਸਰੂਪ (ਸਵਰੂਪ), ਪੁਰਖ (ਪੁਰੁਸ਼), ਨੇਮ (ਨਿਯਮ), ਪਉਣ (ਪਵਨ), ਸਾਮ (ਸਯਾਮ), ਹਰਨ (ਹਰਣ), ਕਰਨ (ਕਰਣ), ਆਦਿ। ਬ੍ਰੈਕਟਾਂ ਵਿਚਲੇ ਸ਼ਬਦ ਮੂਲ ਸ਼ਬਦ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਅਰਧ ਤਤਸਮ ਸ਼ਬਦਾਵਲੀ ਦੀ ਉਦਾਹਰਨ ਨਿਮਨਲਿਖਤ ਹੈ :

*ਦਇਆਕਰਨ ਕਿਲਬਿਖ ਹਰਨ ਮਾਇਆ ਅਛਲ ਸਰੂਪ ॥*

*ਬਿਆਧਹਰਨ ਸੰਕਟਦਰਨ ਖਲਖੰਡਨ ਜਗਭੂਪ ॥੧੫॥*[343]

**ਤਦਭਵ ਸ਼ਬਦ**

---

339 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 4.

340 *ਉਹੀ*

341 *ਉਹੀ,* ਪੰਨਾ 6.

342 ਮਹੀਪ ਸਿੰਘ, *ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ,* ਪੰਨਾ 327.

343 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2.

ਤਦਭਵ ਸ਼ਬਦ, ਸੰਸਕ੍ਰਿਤ ਦੇ ਤਤਸਮ ਸ਼ਬਦਾਂ ਦਾ ਵਿਕ੍ਰਿਤ ਜਾਂ ਵਿਗੜਿਆ ਹੋਇਆ ਰੂਪ ਹਨ। ਤਦਭਵ ਸ਼ਬਦ, ਸੰਸਕ੍ਰਿਤ ਤੋਂ ਚਲ ਕੇ ਪ੍ਰਾਕ੍ਰਿਤ, ਅਪਭ੍ਰੰਸ਼, ਆਦਿ ਦੀਆਂ ਰਚਨਾਵਾਂ ਦੇ ਅਨੁਸਾਰ ਪਰਿਵਰਤਿਤ ਹੁੰਦੇ ਹੋਏ ਨਵੇਂ ਰੂਪ ਵਿਚ ਬ੍ਰਜ ਭਾਸ਼ਾ ਵਿਚ ਪਹੁੰਚੇ ਸਨ।[344] *ਸ੍ਰੀ ਸਰਬਲੋਹ ਗ੍ਰੰਥ* ਵਿਚ ਤਦਭਵ ਸ਼ਬਦਾਂ ਦਾ ਵੀ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਮਿਸਾਲ ਲਈ, ਸੁਯੰ, ਸਾਤ, ਹਾਥ, ਹਿਅ, ਚੰਡਕਾ, ਘਰ, ਪਾਹਨ, ਦਾਨੋ , ਛਿਪ੍ਰ, ਪਗ, ਪ੍ਰਮਾਨ, ਬਿਰਧ, ਕਾਮ, ਕਾਟਤ, ਕਾਨ, ਆਦਿ। *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਤਦਭਵ ਸ਼ਬਦ ਦੀ ਉਦਾਹਰਨ ਨਿਮਨਲਿਖਤ ਹੈ :

*ਜੈ ਚੰਡ ਅਖੰਡ ਚੰਡਕਾ ਪ੍ਰਭਾਤ ਉਠ ਧਿਆਈਏ ॥* [345]

**ਪੰਜਾਬੀ ਭਾਸ਼ਾ ਦਾ ਪ੍ਰਭਾਵ**

*ਸ੍ਰੀ ਸਰਬਲੋਹ ਗ੍ਰੰਥ* ਵਿਚ ਪੰਜਾਬੀ ਭਾਸ਼ਾ ਦਾ ਪ੍ਰਯੋਗ ਕੀਤਾ ਗਿਆ ਹੈ। ਪੰਜਾਬੀ ਭਾਸ਼ਾ ਦੇ ਸ਼ਬਦਾਂ ਦਾ ਨਮੂਨਾ ਹੇਠ ਲਿਖੀਆਂ ਸਤਰਾਂ ਵਿਚੋਂ ਦੇਖਿਆ ਜਾ ਸਕਦਾ ਹੈ :

*ਜਿਨਾ ਦੀ ਵਲ ਹੈ ਸਾਈ ਤਿਨਾ ਦੀ ਜੀਤ ਹੈ ਪਲ ਪਲ ॥*
*ਜੇ ਬੇਮੁਖ ਹੈ ਪ੍ਰਭੂ ਸੇਤੀ ਤਿਨਾ ਦੀ ਹਾਰ ਦੋ ਜਗ ਮੇ ॥*
*ਨ ਇਤ ਕੇ ਹੈ ਨ ਉਤ ਕੇ ਹੈ ਸਭੀ ਬਿਧ ਹਾਰਗੇ ਬਿਲ ਬਿਲ ॥*
*ਗੁਰਮੁਖ ਸੰਤ ਸੁਰ ਪਿਆਰੇ ਭਗਤ ਸੁਰਜਨ ਪ੍ਰਭੂ ਕੇਰੇ ॥*
*ਤਿਨਾ ਦੇ ਮੁਖ ਸਦ ਊਜਲ ਗਏ ਸਭ ਨਿਕਸ ਕਸਮਲ ਮਲ ॥*
*ਮਨਮੁਖ ਹਾਰਤੇ ਸਭ ਜੁਗ ਬਿਮੁਖ ਹਰਿ ਭਗਤ ਹੈ ਜੇਤੇ ॥*
*ਹਲਤ ਅਰੁ ਪਲਤ ਤਿਸ ਬਿਗੜਾ ਨਰਕਗਾਮੀ ਭਏ ਦਗ ਲਲ ॥*
*ਬਿਖੜੇ ਦਾਵੋ ਜਿਨ ਚਲੇ ਤੇ ਗੁਰਮੁਖ ਭਗਤ ਹਰਿ ਪਜਾਰੇ ॥*
*ਕਰੈ ਤ੍ਰਈ ਲੋਕ ਆਧੀਨੀ ਤਿਨਾ ਪਗ ਲਗਿ ਤਰੇ ਢੁਲ ਮਿਲ ॥*
*ਜਿਨੀ ਬਾਜੀ ਤੇਊ ਗੁਰਮੁਖਿ ਲਗੇ ਹਰਿ ਸੰਤ ਪ੍ਰਭ ਪਾਗੀ ॥*
*ਅਨੰਤ ਅਰੁ ਸੰਤ ਅੰਤਰ ਨਾਹਿ ਬਦਤ ਸ੍ਰੁਤਿ ਸਾਸਤ੍ਰ ਮਿਲ ਮਿਲ ॥*

---

[344] ਮਹੀਪ ਸਿੰਘ, *ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ,* ਪੰਨੇ 327-28.

[345] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 8.

*ਤਿਨਾ ਦੀ ਰੀਸ ਕਿਆ ਕੀਚੈ ਜਿਨਾ ਧੁਰ ਭਗਤ ਲਿਖ ਪਾਇਆ ॥*

*ਤਿਨੇ ਦੇ ਸੰਗ ਨਿਸਤਾਰਾ ਜੇ ਗੁਰਮੁਖਿ ਸੰਤ ਤਿਨ ਬਲ ਬਲ ॥*

*ਚਲੇ ਤੇ ਜੀਤ ਜਗ ਬਾਜੀ ਪਰੇ ਪੌ ਬਾਰਹ ਨਰਦ ਸਭਿ ਪਕੀ ॥*

*ਸਭੀ ਪਾਸੇ ਪਕੇ ਪੜਤੇ ਸਤਾਰਹ ਪੌ ਅਠਾਰਹ ਜੁਗ ਰਲ ਰਲ ॥*

*ਸਭੀ ਬਿਧ ਜੀਤ ਭੀ ਤਿਨ ਕੀ ਲੰਘੇ ਸਭ ਦਾਉ ਤੇ ਬਿਖੜੇ ॥*

*ਦੋ ਜਗ ਮੈ ਜੀਤਿ ਭੀ ਤਿਨ ਕੀ ਜੋ ਸਨਮੁਖ ਧਰਮ ਗਏ ਚਲ ਚਲ ॥*

*ਬਧਾਈ ਸਾ ਜਨਾ ਅਹਿਨਿਸ ਨਿਤਪ੍ਰਤ ਆਨੰਦ ਮੰਗਲ ॥*

*ਲਈ ਹੈ ਜੀਤ ਬਾਜੀ ਜਗ ਰਕੀਬੀ ਸਭ ਗਏ ਜਲ ਜਲ ॥*

*ਫੁਟ ਮਤ ਜੇ ਭਏ ਮਨਮੁਖ ਕਚੀ ਭਈ ਨਰਦ ਸਭ ਤਿਸ ਕੀ ॥*

*ਸਭੀ ਪਾਸੇ ਪੜੇ ਕਚੇ ਚਲੇ ਤੇ ਹਾਰ ਜੂਐ ਜਨਮ ਪਲ ਪਲ ॥*

*ਯਹੀ ਉਪਦੇਸ ਹੈ ਪਿਆਰੇ ਸੁਨਹੁ ਤੁਮ ਸੰਤ ਗੁਰਮੁਖ ਜਨ ॥*

*ਜੋ ਚਾਹੋ ਜੀਤ ਬਾਜੀ ਜਗ ਸਦਾ ਲਿਵਲੀਨ ਪਗ ਪਲ ਪਲ ॥੧॥* [346]

**ਅਰਬੀ-ਫ਼ਾਰਸੀ ਦੇ ਸ਼ਬਦ**

*ਸ੍ਰੀ ਸਰਬਲੋਹ ਗ੍ਰੰਥ* ਵਿਚ ਅਰਬੀ-ਫ਼ਾਰਸੀ ਦੇ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਕਈ ਥਾਵਾਂ 'ਤੇ ਤਾਂ ਪੂਰੇ-ਪੂਰੇ ਅਰਬੀ-ਫ਼ਾਰਸੀ ਭਾਸ਼ਾ ਦੇ ਪਦ ਵੀ ਮਿਲਦੇ ਹਨ। ਮਿਸਾਲ ਲਈ ਨਿਮਨਲਿਖਤ ਪਦ ਦੇਖੇ ਜਾ ਸਕਦੇ ਹਨ :

*ਬਿਸ੍ਨਪਦ ਰਾਗ ਤੇਲੰਗ ॥ ਮਨ ਕਮਤਰੀਨ ਗੁਨਹਗਾਰ ਹੇਚ ਮਦਾਕਾਰਾ ॥*

*ਤੁਈ ਗੁਨਹਬਖਸ ਹਾਕਮ ਫਈਆਜ ਤੋ ਦੀਦਾਰਾ ॥*

*ਰਜਾਕ ਹਕ ਖਾਵੰਦ ਖੁਦ ਖਸਮ ਅਲਹ ਯੀਆਰਾ ॥*

*ਹਰਕਸੇ ਕਿ ਯਾਦ ਕਰਦ ਸੁਰਖਰੂ ਦਰਬਾਰਾ ॥੨੭੨॥1॥*

*ਬਿਸ੍ਨਪਦ ॥ ਤੇਲੰਗ ॥ ਦੂਜੀ ਤਰਹ ॥*

*ਮਉਲਾ ਮਾਲਕ ਮਿਹਰਵਾਨ ਮੀਰ ਮਲਕ ਮਉਲਾਨਾ ॥*

---

[346] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 508.

*ਕਾਇਮ ਕਾਦਰ ਕਦਰਦਾਨ ਕਾਮਲ ਪਨਹ ਸੁਬਾਹਨਾ ॥*

*ਦਾਨਾ ਦਾਇਮ ਦਰਦਵੰਦ ਦਿਲੁ ਦਾਨਸ ਮਰਦਾਨਾ ॥*

*ਰਹਮਾ ਰਾਜਕ ਰਹਮਕੁਨ ਹਕ ਹਾਦੀ ਰਹਮਾਨਾ॥੨੭੩॥੨॥*

*ਬਿਸ੍ਨਪਦ ਤੇਲੰਗ॥ ਖਾਲਕ ਖਲਕ ਖਲਕ ਦਰ ਖਾਲਕ*

*ਦਿਲ ਅੰਦਰ ਦੀਦਨ ਸਰ ਅਸਤ ॥*

*ਨੂਰ ਨ ਅਲਹ ਨੂਰ ਨ ਰੌਸਨ ਦਿਲ ਬੇਜਾਰਾ ਚੂੰ ਹੈਵਾਨੀਸਤ ॥*

*ਗਮਖਾਰਾ ਬੇਕਸ ਰਾ ਵਾਲੀ ਦਿਲ ਖਸਤੇ ਰਾ ਫੈਜੀ ਨਿਯਾਮਤ ਅਸਤ ॥*

*ਮਹਫੂਜਦ ਅਜ ਰਫਤਨ ਦੋਜਖ ਬਖਸਸ ਨਿਗਹ*

*ਰਹਮ ਦਸਤਖਤ ਅਸਤ ॥੨੭੪॥੩॥ ਬਿਸਨਪਦ ਤਿਲੰਗ ਕਾਫੀ॥*

*ਗਨੀ ਕੁਨਦ ਮੁਫਲਸ ਰਾ ਸਾਹਿਬ ਤਰੈ ਰਾ ਦਰਿਆ ਹਮ ਸਾਜਦ ॥*

*ਬੇਕਸ ਰਾ ਕਸ ਵਾਲੀ ਮਉਲਾ ਗੁਨਹਗਾਰ ਰਾ ਜੂਦ ਨਿਵਾਜਦ ॥*

*ਵੈਰਾ ਰਾ ਮਾਮੂਰੀ ਦਾਦੰ ਖੁਸਕੀ ਰਾ ਤਰ ਆਪ ਬਿਆਰਦ ॥*

*ਦੋਜਖੀਆ ਰਾ ਜੰਨਤ ਬਖਸਦ ਕਾਫਰਾਨ ਦੁਸਨਾਮੇ ਦਾਰਦ ॥੨੭੫॥੪॥*

*ਬਿਸਨਪਦ ਤੇਲੰਗ ॥ ਦੂਜੀ ਤ੍ਰਹ ॥*

*ਦਿਲਖਿਸਤ ਪਰੇਸਾਨ ਮਨ ਬਦ ਕਮੀਨਮ ॥*

*ਬਦਬਖਤ ਗੁਨਹਗਾਰ ਪੁਰ ਫਿਤਨੇਰ ਬੀਮਮ ॥*

*ਤੁਈ ਸਾਹ ਸਹਨਸਾਹ ਮਲਕ ਜਾਹ ਕਰੀਮਮ ॥*

*ਤੁਈ ਕਾਦਰ ਫਈਆਜ ਗੁਨਹਬਖਸ ਰਹੀਮਮ ॥ ੨੭੬॥੫ ॥*

*ਬਿਸਨਪਦ ਤੇਲੰਗ ॥ ਕਾਦਰ ਬੇਚੂਨ ਗੁਨਹਬਖਸ ਪਨਾਹਾ॥*

*ਦਿਲ ਸੋਜ ਦਰਦਮੰਦ ਰਿਹਾਕੁਨ ਜਿ ਗੁਨਾਹਾ ॥*

*ਦਸਤਗੀਰ ਰਿਹਾ ਬਖਸ ਕਾਦਰ ਹਕ ਸਾਹਾ ॥*

*ਅਲਾਹ ਪਾਕਜਾਤ ਜੁਮਲੈ ਜਾਨ ਰਹਾਹਾ ॥੨੭੭॥੬॥ ਛਕਾ ॥੨॥* [347]

---

[347] *ਸ੍ਰੀ ਸਰਬਲੋਹ ਗ੍ਰੰਥ,* ਪੰਨਾ ਪੰਨਾ 26.

ਉਕਤ ਤੋਂ ਇਲਾਵਾ ਪ੍ਰਾਕ੍ਰਿਤ, ਅਪਭ੍ਰੰਸ, ਆਦਿ ਹੋਰ ਖੇਤਰੀ ਭਾਸ਼ਾਵਾਂ ਦੇ ਸ਼ਬਦ ਲਭੇ ਜਾ ਸਕਦੇ ਹਨ।

**ਪਾਤਰ ਤੇ ਪ੍ਰਸੰਗ ਦੇ ਅਨੁਕੂਲ ਭਾਸ਼ਾ ਦਾ ਪ੍ਰਯੋਗ**

*ਸ੍ਰੀ ਸਰਬਲੋਹ ਗ੍ਰੰਥ* ਵਿਚ ਪਾਤਰਾਂ ਤੇ ਪ੍ਰਸੰਗਾਂ ਦੇ ਅਨੁਕੂਲ ਭਾਸ਼ਾ ਦਾ ਪ੍ਰਯੋਗ ਕੀਤਾ ਗਿਆ ਹੈ। ਕਵੀ ਨੇ ਜਿਥੇ ਹਰਿ ਦੀ ਉਸਤਤੀ ਕਰਨੀ ਹੈ ਉਥੇ ਉਹ ਸਮਾਸ ਸ਼ਬਦਾਂ ਦੀ ਚੋਣ ਕਰਦਾ ਹੈ। ਜਿਥੇ ਉਹ ਯੁਧ ਦਾ ਚਿਤ੍ਰਣ ਕਰਦਾ ਹੈ ਉਥੇ ਉਹ ਧੁਨੀਆਤਮਿਕ ਸ਼ਬਦਾਂ ਦੀ ਚੋਣ ਕਰਦਾ ਹੈ ਜਿਨ੍ਹਾਂ ਬਾਰੇ ਅਗਲੇ ਪੰਨੇ 'ਤੇ ਜ਼ਿਕਰ ਕੀਤਾ ਜਾਵੇਗਾ। ਜਿਥੇ ਕਵੀ ਦੇਵੀ ਦਾ ਚਿਤ੍ਰਣ ਕਰਦਾ ਹੈ ਉਥੇ ਉਹ ਉਸਦੇ ਪਹਿਰਾਵੇ, ਸ਼ਸਤ੍ਰਾਂ, ਗਹਿਣਿਆਂ, ਆਦਿ ਤੋਂ ਇਲਾਵਾ ਉਸਦੀ ਤੇਜਮਈ ਪ੍ਰਭਾ ਦਾ ਵੀ ਚਿਤ੍ਰਣ ਕਰਦਾ ਹੈ। ਮਿਸਾਲ ਲਈ *ਸ੍ਰੀ ਸਰਬਲੋਹ ਗ੍ਰੰਥ* ਵਿਚ ਦੇਵੀ-ਚਿਤ੍ਰਣ ਦੀ ਇਕ ਉਦਾਹੋਨ ਨਿਮਨਲਿਖਤ ਹੈ :

*ਕੇਹਰ ਕਟਿ ਲਾਜੈ ਪਦ ਪੰਕ ਬਿਰਾਜੈ ਅਰੁਨ ਬਾਗਾ ਕੇਸਰੀ ॥*
*ਨਾਹਰ ਹਰ ਬਾਹਨ ਸੰਤ ਸਨਾਹਨ ਕਰ ਚਕ੍ਰ ਧਾਰੇ ਅਸਟਾਕਰੀ ॥*
*ਪ੍ਰਿਥਮ ਤ੍ਰਿਸੂਲ ਦੁਤਿਯ ਸੰਖ ਤ੍ਰਿਤੀਏ ਗੋਫਨ ਧਨੁਖ ਧਰੀ ॥*
*ਪੰਚਮ ਗਦਾ ਕਿਰਪਾਨ ਖਸਟਮ ਸਪਤਮ ਪਾਟਸ ਜਮਧਰੀ ॥੬॥੨੨੧॥*
*ਦੂਜੀ ਤਰਹ ॥ ਰਵਨ ਗਵਨ ਸਭ ਭਵਨ ਜਵਨ ਕਰ ਜੋਤਿ ਬਿਰਾਜੈ ॥*
*ਚੰਦ੍ਰ ਬਦਨ ਸਸ ਬਰਨ ਜਵਨ ਉਡਗਨ ਸਭ ਲਾਜੈ ॥*
*ਸੂਰਜ ਕਿਰਨ ਦਿਤ ਅਦਿਤ ਛਟਾ ਧਰ ਨੂਰ ਬਿਰਾਜੈ ॥*
*ਕੋਕਿਲ ਕੀਰ ਕਪੋਤ ਮਯੂਰ ਹੰਸ ਅਤਿ ਛਬ ਛਾਜੈ ॥੭॥੨੨੨॥*
*ਦੇਵਗੰਧਾਰ ॥ ਜਵਨ ਜੋਤ ਜਗਮਗੈ ਸਾਰੰਗ ਧਰ ਘੰਟਾ ਬਾਜੈ ॥*
*ਸਮੂਹ ਸਸਤ੍ਰ ਭੂਖਨ ਸਕਲ ਅੰਗ ਅੰਗਨ ਸਾਜੈ ॥*
*ਦੁੰਦਭ ਕੋਟ ਮੁਚੰਗ ਸੰਖ ਧੁਨ ਕੇਹਰ ਗਾਜੈ ॥*
*ਭੈਰੋਂ ਭੂਤ ਬਿਤਾਲ ਜਾਸ ਜਸ ਸੁਨੀਅਤ ਭਾਜੈ ॥੮॥੨੨੩॥*[348]

---

[348] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2੫.

**ਮੁਹਾਵਰੇ ਤੇ ਅਖਾਣ**

ਹਰ ਲੇਖਕ/ਕਵੀ ਆਪਣੇ ਆਲੇ-ਦੁਆਲੇ, ਪਰੰਪਰਾ, ਆਦਿ ਤੋਂ ਜਿਥੇ ਭਾਸ਼ਾ ਦਾ ਪ੍ਰਯੋਗ ਕਰਦਾ ਹੈ। ਇਸੇ ਕਰਕੇ ਸਾਹਿਤਕ ਕਿਰਤਾਂ ਵਿਚੋਂ ਅਖਾਣ ਤੇ ਮੁਹਾਵਰੇ ਸਹਜੇ ਹੀ ਲਭੇ ਜਾ ਸਕਦੇ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚ ਅਖਾਣ ਤੇ ਮੁਹਾਵਰਿਆਂ ਦੀ ਵਰਤੋਂ ਕੀਤੀ ਗਈ ਹੈ। ਮਿਸਾਲ ਲਈ ਕੁਝ ਨਿਮਨਲਿਖਤ ਪੰਕਤੀਆਂ ਵਿਚ ਸਮੋਏ ਹੋਏ ਅਖਾਣ ਤੇ ਮੁਹਾਵਰੇ ਦੇਖੇ ਜਾ ਸਕਦੇ ਹਨ :

1. *ਤਾਤੀ ਵਾਉ ਨ ਲਾਗੇ ਜਨ ਕਉ ਜਨ ਪਰ ਆਪ ਕਿਰਪਾਨੀ ॥੩॥੨੧੮॥* [349]
2. *ਗੂੰਗੇ ਜਿਮ ਸਾਕਰ ਕਉ ਚਾਖਾ ॥ ਪੂਛਤ ਸ੍ਵਾਦ ਨ ਆਵਤ ਭਾਖਾ ॥੧੯॥* [350]
3. *ਕੇਸ ਚਵਰ ਪ੍ਰਭ ਸੀਸ ਢੁਰਾਵਉ ਨੈਨ ਚਰਨ ਤਲ ਡਾਰੋ ॥*
   *ਵਾਰ ਵਾਰ ਜਾਵਾ ਲਖ ਬਰੀਆ ਤਨ ਮਨ ਧਨ ਸਭ ਵਾਰੋ ॥*[351]
4. *ਲੋਚਨ ਤਾਰ ਲਗੀ ਦਰਸਨ ਕੀ ਪ੍ਰਿਅ ਪ੍ਰੀਤਮ ਦਰਸ ਦਿਖਾਵੈ॥* [352]
5. *ਯਾ ਸੋ ਬੁਰੋ ਬਿਰੁਧ ਹਮ ਕੀਨਿਓ ਹਾਥ ਦੀਪ ਲੈ ਕੂਪ ਪਰਿਓ ॥* [353]
6. *ਜੋ ਜੈਸ ਸੰਗਤ ਕਰਤ ਹੈ ਫਲ ਤੈਸ ਪਾਵਤ ਹੈ ਸੁਨੀ ॥*[354]
7. *ਸਤੀ ਸੂਰ ਕੋ ਬ੍ਰਿਤ ਹੈ ਏਕੋ ਹਾਥ ਸਧਉਰਾ ਲੇਤ ਬਨਜੋ ॥*
   *ਜਰੇ ਮਰੇ ਬਿਨ ਸਿਧ ਨ ਪਾਈਅਤ ਪ੍ਰਨ ਨਿਬਾਹਨੋ ਭਾਗ ਗਨੋ ॥* [355]
8. *ਸਭੀ ਬਿਧ ਜੀਤ ਭੀ ਤਿਨ ਕੀ ਲੰਘੇ ਸਭ ਦਾਉ ਤੇ ਬਿਖੜੇ ॥* [356]
9. *ਸਭੀ ਪਾਸੇ ਪੜੇ ਕਚੇ ਚਲੇ ਤੇ ਹਾਰ ਜੂਐ ਜਨਮ  ਪਲ ਪਲ ॥*[357]
10. *ਐਰਾਪਤ ਨਿਤ ਭਰਤ ਪਾਨ ਮਾਇਆ ਨਹਿ ਲਾਵਤ ॥* [358]

---

[349] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 18.

[350] *ਉਹੀ*, ਪੰਨਾ 708.

[351] *ਉਹੀ*, ਪੰਨਾ 24.

[352] *ਉਹੀ*, ਪੰਨਾ 26.

[353] *ਸ੍ਰੀ ਸਰਬਲੋਹ ਗ੍ਰੰਥ*, ਪੰਨਾ 470.

[354] *ਉਹੀ*, ਪੰਨਾ 418.

[355] *ਉਹੀ*, ਪੰਨਾ 470.

[356] *ਉਹੀ*, ਪੰਨਾ 508.

[357] *ਉਹੀ*

## ਸਮਾਸ ਸ਼ਬਦ

*ਸ੍ਰੀ ਸਰਬਲੋਹ ਗ੍ਰੰਥ* ਵਿਚ ਸਮਾਸ ਪਦਾਂ ਦਾ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਮਿਸਾਲ ਲਈ ਨਿਮਨਲਿਖਤ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

*ਨਿਰਾਕਾਰ ਨਿਰਦ੍ਵੈਖ ਨਿਰਮਲ ਗਤ ਨਰਕ ਨਿਵਾਰੀ ॥*

*ਬਿਆਧਹਰਨ ਬਿਖਜਾਲ ਬਿਸਨ ਬਸਦੇਵ ਮੁਰਾਰੀ ॥*

*ਪੀਤੰਬਰ ਪਤ ਪ੍ਰਾਨ ਪਿਤਾ ਪੂਰਨ ਬ੍ਰਿਤਧਾਰੀ ॥* [359]

ਉਕਤ ਪੰਕਤੀਆਂ ਵਿਚ 'ਨਿਰਾਕਾਰ', 'ਨਿਰਦ੍ਵੈਖ', 'ਨਿਰਮਲ', 'ਬਿਆਧਹਰਨ', ਬਿਖਜਾਲ', 'ਪੀਤੰਬਰ', ਆਦਿ ਸਮਾਸ ਸ਼ਬਦ ਹਨ। ਇਸੇ ਤਰ੍ਹਾਂ ਵਿਚਾਰਾਧੀਨ ਗ੍ਰੰਥ ਵਿਚਲੀਆਂ ਨਿਮਨਲਿਖਤ ਪੰਕਤੀਆਂ ਵਿਚ ਸਮਾਸ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ :

*ਜਗੰਨਾਥ ਜਗਤੇਸ੍ਵਰ ਮਾਧੋ ਜਗਬੰਦਨ ਜਗਤਾਰਨ ਸੁਆਮੀ ॥*

*ਜੈ ਗੁਬਿੰਦ ਜਗਤਾਰਨ ਜਨਨੀ ਜਗਪਾਲਨ ਜੈ ਅੰਤਰਜਾਮੀ ॥*

*ਦੀਨਬੰਧ ਦਇਆਪਤਿ ਦਾਨਾ ਦੁਖ ਦਾਲਿਦ੍ਰ ਦਾਹਨ ਰਿਪ ਮਾਰੀ ॥* [360]

## ਪ੍ਰਯਾਯਵਾਚੀ ਸ਼ਬਦ

ਸਾਹਿਤਕ ਕਿਰਤ ਦੀ ਰਚਨਾ ਕਰਦੇ ਸਮੇਂ ਰਚਨਾਕਾਰ ਕੋਲ ਅਨੇਕਾਂ ਪ੍ਰਯਾਯਵਾਚੀ ਸ਼ਬਦ ਹੁੰਦੇ ਹਨ ਜਿਨ੍ਹਾਂ ਵਿਚੋਂ ਉਹ ਆਪਣੀ ਸੂਝ ਅਨੁਸਾਰ ਭਾਵਪੂਰਤ ਸ਼ਬਦਾਂ ਨੂੰ ਚੁਣਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਵੀ ਪ੍ਰਯਾਯਵਾਚੀ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਜਿਨ੍ਹਾਂ ਵਿਚੋਂ ਕੁਝ ਪ੍ਰਯਾਯਵਾਚੀ ਸ਼ਬਦਾਂ ਦੇ ਉਦਾਹਰਨ ਨਿਮਨਲਿਖਤ ਹਨ :

| | |
|---|---|
| ਧਰਤੀ | ਭੂਮਿ, ਥਲ, ਮਹੀ, ਆਦਿ |
| ਰਾਖਸ | ਦਾਨਵ, ਦੈਤ, ਅਸੁਰ, ਆਦਿ |
| ਇੰਦ੍ਰ | ਸੁਰਪਾਲ, ਬਾਸਵ, ਮਘਵਾ, ਆਦਿ |

---

358 *ਉਹੀ,* ਪੰਨਾ 12.

359 *ਉਹੀ,* ਪੰਨਾ 16.

360 *ਸ੍ਰੀ ਸਰਬਲੋਹ ਗ੍ਰੰਥ,* ਪੰਨਾ 20.

| | |
|---|---|
| ਤੀਰ | ਸਰ, ਬਿਸਖ, ਬਾਨ, ਆਦਿ |
| ਕਮਲ | ਪੰਕਜ, ਸਰੋਜ, ਆਦਿ |

**ਧੁਨੀਆਤਮਿਕਤਾ**

ਕਾਵਿ-ਭਾਸ਼ਾ ਦੀ ਲੈਅ ਨੂੰ ਸਜੀਵਤਾ ਪ੍ਰਦਾਨ ਕਰਨ ਲਈ ਕਵੀ ਪ੍ਰਸੰਗ ਦੇ ਅਨੁਕੂਲ ਸ਼ਬਦਾਂ ਤੇ ਛੰਦਾਂ ਦੀ ਚੋਣ ਕਰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਉਕਤ ਵਿਚਾਰ ਦਾ ਬਾਖ਼ੂਬੀ ਅਪਣਾਇਆ ਗਿਆ ਹੈ। ਜਿਥੇ ਹਰੀ ਜਾਂ ਉਸਦੇ ਕਿਸੇ ਗੁਣ ਦਾ ਚਿਤ੍ਰਣ ਕੀਤਾ ਗਿਆ ਹੈ ਉਥੇ ਉਪਰ ਦਸੇ ਅਨੁਸਾਰ, ਵਿਸ਼ੇਸ਼ਣਾਂ, ਸਮਾਸ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਕਿਉਂਕਿ ਵਿਚਾਰਾਧੀਨ ਗ੍ਰੰਥ ਵਿਚ ਯੁਧ੍ਬਿਰਤਾਂਤ ਹੈ, ਇਸ ਲਈ ਇਸ ਵਿਚ ਯੁਧ ਵਿਚ ਵਰਤੇ ਜਾਣ ਵਾਲੇ ਸ਼ਸਤ੍ਰਾਂ-ਅਸਤ੍ਰਾਂ ਦਾ ਭਰਪੂਰ ਜਿਕਰ ਕਰਨ ਦੇ ਨਾਲ-ਨਾਲ ਉਨ੍ਹਾਂ ਦੀਆਂ ਅਵਾਜ਼ਾਂ, ਸੂਰਬੀਰਾਂ ਦੇ ਕੌਤਕ, ਬਹਾਦੁਰੀ, ਆਦਿ ਰਾਹੀਂ ਯੁਧ ਦਾ ਇਸ ਤਰ੍ਹਾਂ ਚਿਤ੍ਰਣ ਕੀਤਾ ਹੈ ਕਿ ਪਾਠਕ ਦੇ ਮਨ ਵਿਚ ਬੀਰ ਰਸ ਦਾ ਸਹਜੇ ਹੀ ਪ੍ਰਕਾਸ਼ ਹੋ ਜਾਂਦਾ ਹੈ। ਸੂਰਬੀਰਤਾ ਦਾ ਸੰਚਾਰ ਕਰਨ ਵਾਲੀ ਵਿਚਾਰਾਧੀਨ ਰਚਨਾ ਵਿਚ ਪ੍ਰਸੰਗ ਅਨੁਸਾਰੀ ਸ਼ਬਦਾਂ ਦੀ ਚੋਣ ਵਿਸ਼ੇਸ਼ ਪ੍ਰਕਾਰ ਨਾਦ੍ਸੌਂਦਰਯ ਪੈਦਾ ਕਰਦੀ ਹੈ। ਮਿਸਾਲ ਲਈ *ਸ੍ਰੀ ਸਰਬਲੋਹ ਗ੍ਰੰਥ* ਵਿਚਲੀਆਂ ਨਿਮਨਲਿਖਤ

ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

*ਕੂਦ ਕੂਦ ਪਰੇ ਦੁਬਹੀਆ ਰੇਲ ਰੇਲ ਪਰੇ ਤਹਾਂ ॥*
*ਪੇਲ ਪੇਲ ਗਜਾਨ ਮਦ ਮਤ ਹੇਲ ਹੇਲ ਚਮੂੰ ਨਹਾਂ ॥*
*ਡ਼ੇਲ ਡ਼ੇਲ ਅਪਾਰ ਆਯੁਧ ਠੇਲ ਠੇਲ ਬਲੀ ਮਹਾਂ ॥*
*ਮਾਰ ਮਾਰ ਪੁਕਾਰ ਪੈਠੇ ਕੂਕ ਹੂਕ ਮਚਜੋ ਜਹਾਂ ॥੧੮੨੭॥੪੧੨॥...*
*ਭਿਰੇ ਕੁਸਤੀ ਦਾਵ ਬਹੁ ਬਿਧ ਠੋਕ ਭੁਜ ਦੈ ਤਾਲ ॥*
*ਪਿਲਚ ਪਿਲਚ ਪਛਾਰ ਘਾਲਤ ਜੁਟੇ ਬੀਰ ਉਤਾਲ ॥*
*ਹਾਂਕ ਹਾਂਕ ਪ੍ਰਚਾਰ ਮਾਰੁਤ ਕੂਦ ਕੂਦ ਕਰਾਲ ॥*
*ਦੌਰ ਦੌਰ ਉਚਾਇ ਲੇਵਹਿ ਉਛਰ ਉਛਰ ਬਿਸਾਲ ॥੩॥੧੮੩੨॥* [361]

[361] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 222.

ਉਕਤ ਪੰਕਤੀਆਂ ਵਿਚ 'ਕੂਦ ਕੂਦ', 'ਰੇਲ ਰੇਲ', 'ਪੇਲ ਪੇਲ', 'ਹੇਲ ਹੇਲ', 'ਝੇਲ ਝੇਲ', 'ਠੇਲ ਠੇਲ', 'ਮਾਰ ਮਾਰ', 'ਕੂਕ ਹੂਕ', 'ਪਿਲਚ ਪਿਲਚ', 'ਹਾਂਕ ਹਾਂਕ', 'ਦੌਰ ਦੌਰ', 'ਉਛਰ ਉਛਰ', ਆਦਿ ਸ਼ਬਦ, ਇਕ ਵਿਸ਼ੇਸ਼ ਪ੍ਰਕਾਰ ਦਾ ਨਾਦ ਸੌਂਦਰਯ ਪੈਦਾ ਕਰਕੇ ਯੁਧ ਦੇ ਵਾਤਾਵਰਨ ਨੂੰ ਸਜੀਵਤਾ ਸਹਿਤ ਪੇਸ਼ ਕਰਨ ਵਿਚ ਸਹਾਇਕ ਹੁੰਦੇ ਹਨ। ਇਸ ਤਰ੍ਹਾਂ *ਸ੍ਰੀ ਸਰਬਲੋਹ ਗ੍ਰੰਥ* ਵਿਚ ਲੈਆਤਮਿਕਤਾ ਨੂੰ ਜੀਵਤ ਰਖਣ ਲਈ ਧੁਨੀਆਤਮਿਕ ਸ਼ਬਦਾਂ ਦਾ ਵਿਸ਼ੇਸ਼ ਧਿਆਨ ਰਖਿਆ ਗਿਆ ਹੈ। ਇਥੇ ਹੀ ਬਸ ਨਹੀਂ, ਵਿਚਾਰਾਧੀਨ ਗ੍ਰੰਥ ਵਿਚ ਲੈਆਤਮਿਕਤਾ ਲਈ ਨਿਰਰਥਕ ਸ਼ਬਦਾਂ ਦਾ ਸੰਯੋਜਨ ਵੀ ਕੀਤਾ ਗਿਆ ਹੈ। ਮਿਸਾਲ ਲਈ ਨਿਮਨਲਿਖਤ ਪੰਕਤੀਆਂ ਦੇਖੋ :

*ਵਾਗੜਦੀ ਓ ਨਮੋ ਬਿਸਨ ਮਹਾਸੈ ॥੧॥*
*ਨਾਗੜਦੀ ਨਾਰਾਇਣ ਸਭ ਆਸੈ ॥੨॥*
*ਮਾਗੜਦੀ ਮੰਗਲਚਾਰ ਸਦਾ ਤਿਸ ॥੩॥*
*ਸਾਗੜਦੀ ਸਿੰਮ੍ਰਿਤ ਨਾਮ ਸੁਧਾ ਰਸ ॥੪॥*
*ਧਾਗੜਦੀ ਧਨ ਜਗਦੀਸ ਸ੍ਰੀਪਤਿ ॥੫॥*
*ਆਗੜਦੀ ਆਤਮ ਰਾਮ ਅਖਿਲ ਤਤ ॥੬॥*
*ਈਆਗੜਦੀ ਈਸ ਇਸਥਿਤ ਜਗ ਜੁਗ ਜੁਗ ॥੭॥*
*ਉਆਗੜਦੀ ਉਧਰਤ ਸੰਤ ਚਰਣ ਲਗ ॥੮॥* [362]

## ਵਿਆਕਰਨਿਕ ਵਿਸ਼ਲੇਸ਼ਣ

ਕਿਸੇ ਵੀ ਕਾਵਿ ਕਿਰਤ ਦਾ ਸਹੀ ਗਿਆਨ ਪ੍ਰਾਪਤ ਕਰਨ ਲਈ ਉਸਦੀ ਭਾਸ਼ਾ ਦੇ ਵਿਆਕਰਨ ਦੀ ਜਾਣਕਾਰੀ ਹੋਣੀ ਬਹੁਤ ਜਰੂਰੀ ਹੈ ਕਿਉਂਕਿ ਹਰ ਭਾਸ਼ਾ ਦੇ ਆਪਣੇ ਨਿਯਮਾਂ ਤੇ ਸਿਧਾਤਾਂ ਅਨੁਸਾਰ ਕਾਰਜ ਕਰਦੀ ਹੈ। ਹਰ ਭਾਸ਼ਾ ਵਿਚ ਨਾਂਵ, ਪੜਨਾਂਵ, ਧੁਨੀ, ਕਿਰਿਆ, ਵਿਸ਼ੇਸ਼ਣ, ਲਿੰਗ, ਵਚਨ, ਆਦਿ ਦਾ ਸਥਾਨ ਲਗਪਗ ਨਿਸ਼ਚਿਤ ਹੁੰਦਾ ਹੈ। ਇਥੇ ਇਕ ਗਲ ਜਿਕਰ ਕਰਨਯੋਗ ਹੈ ਕਿ ਕਾਵਿ ਕਿਰਤ ਵਿਚ ਕਵੀ ਭਾਸ਼ਾ ਦੇ ਸਥਾਪਿਤ ਨਿਯਮਾਂ ਦੇ ਬੰਧਨ ਤੋਂ ਮੁਕਤ ਹੁੰਦਾ ਹੈ। ਧਰਮ ਗ੍ਰੰਥ ਦੀ ਕਾਵਿ ਭਾਸ਼ਾ ਦੇ ਸੰਬੰਧ ਤਾਂ ਸਾਡੇ ਉਕਤ ਦੀ

---

[362] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 636.

ਸਹਜੇ ਹੀ ਪੁਸ਼ਟੀ ਹੋ ਜਾਂਦੀ ਹੈ। ਆਚਾਰੀਯ ਰਾਮਚੰਦ੍ਰ ਸ਼ੁਕਲ ਨੇ *ਸ੍ਰੀ ਸਰਬਲੋਹ ਗ੍ਰੰਥ* ਨੂੰ 'ਰੀਤੀਕਾਲ' (ਸੰਮਤ 1700-1900) ਦੇ ਅੰਤਰਗਤ ਰਖਿਆ ਹੈ।[363] ਉਕਤ ਕਾਲ ਵਿਚ ਕਵੀਆਂ ਦੀ ਪ੍ਰਧਾਨ ਭਾਸ਼ਾ ਬ੍ਰਜਭਾਸ਼ਾ ਰਹੀ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਕਈ ਭੂਗੋਲਿਕ ਖੇਤਰਾਂ ਦੀਆਂ ਖੇਤਰੀ ਭਾਸ਼ਾਵਾਂ, ਉਪਭਾਸ਼ਾਵਾਂ ਦਾ ਪ੍ਰਯੋਗ ਕੀਤਾ ਗਿਆ ਹੈ ਅਤੇ ਇਸਦੀ ਪ੍ਰਧਾਨ ਭਾਸ਼ਾ ਵੀ ਬ੍ਰਜਭਾਸ਼ਾ ਕਹੀ ਜਾ ਸਕਦੀ ਹੈ। ਹੁਣ ਵਿਚਾਰਾਧੀਨ ਗ੍ਰੰਥ ਵਿਚਲੇ ਕੁਝ ਵਿਆਕਰਨਿਕ ਤਤਾਂ ਦਾ ਵਿਸ਼ਲੇਸ਼ਣ ਕਰਨ ਦਾ ਜਤਨ ਕਰਾਂਗੇ।

## 1. ਨਾਂਵ

*ਸ੍ਰੀ ਸਰਬਲੋਹ ਗ੍ਰੰਥ* ਵਿਚ ਉਸਤਤੀ, ਯੁਧ, ਸੂਰਬੀਰਤਾ, ਆਦਿ ਪ੍ਰਮੁਖ ਵਿਸ਼ੇ ਹਨ। ਇਸ ਵਿਚ ਜਾਤੀਵਾਚਕ, ਵਿਅਕਤੀਵਾਚਕ ਤੇ ਭਾਵਵਾਚਕ ਸਭ ਪ੍ਰਕਾਰ ਦੇ ਨਾਵਾਂ ਦਾ ਭਰਪੂਰ ਪ੍ਰਯੋਗ ਕੀਤਾ ਗਿਆ ਹੈ। ਪੁਲਿੰਗ ਤੇ ਇਸਤਰੀ ਲਿੰਗ ਦੋਵੇਂ ਪ੍ਰਕਾਰ ਦੇ ਨਾਵਾਂ ਦਾ ਜਿਕਰ ਮਿਲਦਾ ਹੈ। ਕਵੀ ਨੇ ਆਪਣੇ ਆਲੇ ਦੁਆਲੇ ਦੇ ਜਨ ਜੀਵਨ, ਭਾਰਤੀ ਸਭਿਆਚਾਰ, ਵਖ੍ਰਖ ਪਰੰਪਰਾਵਾਂ, ਆਦਿ ਤੋਂ ਨਾਵਾਂ ਦਾ ਪ੍ਰਯੋਗ ਕੀਤਾ ਗਿਆ ਹੈ।

### 1.1 ਵਿਅਕਤੀਵਾਚਕ ਨਾਂਵ

ਕਿਸੇ ਵਿਅਕਤੀ ਵਿਸ਼ੇਸ਼, ਵਸਤੂ, ਸਥਾਨ, ਆਦਿ ਦਾ ਬੋਧ ਕਰਾਵੇ, ਉਸਨੂੰ ਨਾਂਵ ਕਹਿੰਦੇ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚ ਵਰਤੇ ਗਏ ਵਿਅਕਤੀਵਾਚਕ ਨਾਂਵਾਂ ਵਿਚੋਂ ਕੁਝ ਨਾਂਵ ਇਸ ਪ੍ਰਕਾਰ ਹਨ : ਭਵਾਨੀ, ਚੰਡੀ, ਬ੍ਰਿਜਨਾਦ, ਜੰਭਾ, ਇੰਦਰ, ਕੈਲਾਸ਼, ਕੇਦਾਰ, ਦੇਵਗੰਧਾਰ, ਸਾਰੰਗ, ਮਾਝ, ਸੂਹੀ, ਮਲਾਰ, ਭੈਰੋ, ਲਲਤ, ਕਾਫੀ, ਆਸਾਵਰੀ, ਬਿਹਾਗ, ਮਾਲਤੀ, ਕਾਮੋਦ, ਚੰਪਕ, ਕੁਸਮ, ਬਰਨ, ਸੁਹਾਗ, ਧਾਨਸਰੀ, ਬੈਰਾੜਿ, ਮਾਧੋ, ਕਾਨੜਾ, ਸੰਖ, ਚਕ੍ਰ, ਸਰ, ਗਦਾ, ਪਦਮ, ਤਬਰ, ਧਨੁਖ, ਖੰਡਾ, ਗੋਫਨ, ਗੁਰਜ, ਬਾਕ, ਬਿਛੂਆ, ਅਸ, ਤੀਰ, ਤੁਪਕ, ਪਰਜ, ਸਿਪਰ, ਪਟਸ, ਨਾਵਕ, ਜਮਦਾੜ, ਜਬਰ ਕਟਾਰੀ, ਅਸਪਾਨ, ਅਸਕੇਤ, ਖੜਗਧੁਜ, ਮਦਨ ਮੂਰਤਿ, ਜੁਆਲਾ, ਆਦਿ ਵਿਅਕਤੀਵਾਚਕ ਨਾਵਾਂ ਦਾ ਭਰਪੂਰ ਵਰਤੋਂ ਕੀਤੀ ਗਈ ਹੈ।

---

[363] *ਹਿੰਦੀ ਸਾਹਿਤਯ ਕਾ ਇਤਿਹਾਸ,* ਪੰਨਾ 246.

## 1.2. ਜਾਤੀਵਾਚਕ ਨਾਂਵ

ਜਿਸ ਸ਼ਬਦ ਤੋਂ ਇਕ ਹੀ ਪ੍ਰਕਾਰ ਦੀਆਂ ਅਨੇਕ ਵਸਤੂਆਂ, ਵਿਅਕਤੀਆਂ ਅਤੇ ਪ੍ਰਾਣੀਆਂ ਦਾ ਬੋਧ ਹੁੰਦਾ ਹੈ, ਉਸਨੂੰ ਜਾਤੀਵਾਚਕ ਨਾਂਵ ਕਹਿੰਦੇ ਹਨ। ਜਿਵੇਂ ਲੜਕਾ, ਗਾਂ, ਮਨੁਖ, ਨਦੀ, ਪਹਾੜ, ਦੇਸ਼, ਆਦਿ। *ਸ੍ਰੀ ਸਰਬਲੋਹ ਗ੍ਰੰਥ* ਵਿਚ ਅਨੇਕਾਂ ਥਾਵਾਂ ਅਤੇ ਅਨੇਕਾਂ ਪ੍ਰਕਾਰ ਦੇ ਜਾਤੀਵਾਚਕ ਨਾਂਵਾਂ ਦਾ ਪ੍ਰਯੋਗ ਕੀਤਾ ਗਿਆ ਹੈ, ਉਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ : ਸੁਰ, ਅਸੁਰ, ਮੀਨ, ਚੀਲ, ਸਰਤਾ, ਗਿਰਿ, ਸੇਸ, ਪਸੁ, ਪੰਖੀ, ਆਦਿ। ਮਿਸਾਲ ਲਈ ਨਿਮਨਲਿਖਤ ਪੰਕਤੀਆਂ ਵਿਚ ਜਾਤੀਵਾਚਕ ਨਾਵਾਂ ਦਾ ਪ੍ਰਯੋਗ, ਇਸ ਤਰ੍ਹਾਂ ਕੀਤਾ ਗਿਆ ਹੈ :

*ਸੁਰ ਨਰ ਮੁਨ ਗੰਧ੍ਰਬ ਰਚੇ ਜਖ ਕਿੰਨਰ ਗਨ ਪ੍ਰੇਤ ॥*
*ਅਸੁਰ ਪ੍ਰਬਲ ਦਾਨੋ ਬਿਕਟ ਰਾਹ ਨਿਛਤ੍ਰ ਗ੍ਰਹ ਕੇਤ ॥੩॥੫੭॥*
*ਸ੍ਵਯਾ ਛੰਦ ॥ ਸਪਤ ਸਿੰਧੁ ਸਤਦੀਪ ਖੰਡ ਨਵਖੰਡ ਬਨਾਇਓ ॥*
*ਜਲ ਥਲ ਪ੍ਰਬਤ ਕਨਕ ਮੇਰ ਹਿਮ ਭੂਮ ਰਚਾਯੋ ॥੪॥੫੮॥*
*ਪਸੁ ਪੰਖੀ ਜਲ ਜੀਉ ਅਨਲ ਗਗਨੰਤ੍ਰ ਕੀਨਾ ॥*
*ਅੰਡਜ ਜੇਰਜ ਸੇਤਜ ਉਤਭੁਜ ਪ੍ਰਗਟ ਕੀਨਾ ॥* [364]

## 1.3. ਭਾਵਵਾਚਕ ਨਾਂਵ

ਕਿਸੇ ਗੁਣ, ਕਿਰਿਆ, ਦਸ਼ਾ, ਆਦਿ ਦਾ ਬੋਧ ਕਰਾਉਣ ਵਾਲੇ ਨਾਂਵ ਨੂੰ ਭਾਵਵਾਚਕ ਨਾਂਵ ਕਿਹਾ ਜਾਂਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਵਿਚ ਅਨੇਕਾਂ ਥਾਵਾਂ 'ਤੇ ਭਾਵਵਾਚੀ ਨਾਂਵਾਂ ਦਾ ਪ੍ਰਯੋਗ ਕੀਤਾ ਗਿਆ ਹੈ।ਵਿਚਾਰਾਧੀਨ ਗ੍ਰੰਥ ਵਿਚੋਂ ਕੁਝ ਭਾਵਵਾਚੀ ਨਾਂਵ ਇਸ ਪ੍ਰਕਾਰ ਹਨ: ਦਰਿਦ੍ਰ, ਕੋਪ, ਹਸੀ, ਆਨੰਦ, ਸ਼ੋਕ, ਚਿੰਤਾ, ਅਨੁਰਾਗ, ਸੁਖ, ਦੁਖ, ਆਦਿ। *ਸ੍ਰੀ ਸਰਬਲੋਹ ਗ੍ਰੰਥ* ਦੀਆਂ ਨਿਮਨਲਿਖਤ ਪੰਕਤੀਆਂ ਵਿਚ ਭਾਵਵਾਚਕ ਨਾਂਵਾਂ ਵਰਤੋਂ, ਇਸ ਤਰ੍ਹਾਂ ਕੀਤੀ ਗਈ ਹੈ :

*ਸੁਖ ਦੁਖ ਦੁਇ ਕਪਰੇ ਬਨੇ ਮਾਨੁਖਨ ਕਾ ਬਿਵਹਾਰ ॥*
*ਧਰਮ ਪਾਪ ਸਾਖੀ ਦੋਊ ਬਿਧਨਾ ਠਠਿਓ ਅਪਾਰ ॥੭॥੬੧॥ ...*

---

[364] *ਸ੍ਰੀ ਸਰਬਲੋਹ ਗ੍ਰੰਥ,* ਪੰਨਾ ੫.

*ਮਾਇਆ ਸੁਪਨ ਸੁਖੋਪਤੀ ਪੁੰਨ ਦਾਨ ਇਸਨਾਨ ॥੬੪॥*

*ਬਲੀ ਤਪੀ ਜੋਗੀ ਕੀਏ ਜਟਾਜੂਟ ਨਖਧਾਰ ॥*

*ਗ੍ਰਿਹੀ ਜਤੀ ਜੋਗੀ ਹੁਏ ਨਾਨਾ ਬਿਧ ਬੈਪਾਰ ॥੬੫॥* [365]

## 2. ਪੜਨਾਂਵ

ਨਾਂਵ ਦੀ ਥਾਂ 'ਤੇ ਪ੍ਰਯੋਗ ਹੋਣ ਵਾਲੇ ਸ਼ਬਦ ਨੂੰ ਪੜਨਾਂਵ ਕਹਿੰਦੇ ਹਨ। ਹਰ ਮੂਲ ਪੜਨਾਂਵ ਪੁਰਖਵਾਚਕਤਾ ਦਾ ਗੁਣ ਵਿਦਮਾਨ ਹੁੰਦਾ ਹੈ। ਇਸ ਲਈ ਇਨ੍ਹਾਂ ਨੂੰ ਤਿੰਨ ਉਪ ਸ਼੍ਰੇਣੀਆਂ ਵਿਚ ਵੰਡਿਆ ਹਾਂਦਾ ਹੈ, ਪਹਿਲਾ ਪੁਰਖ (ਮੈਂ, ਅਸੀਂ, ਆਦਿ), ਦੂਜਾ ਪੁਰਖ (ਤੂੰ, ਤੁਸੀਂ, ਆਦਿ) ਤੇ ਤੀਜਾ ਪੁਰਖ (ਇਹ, ਉਹ, ਆਦਿ)। *ਸ੍ਰੀ ਸਰਬਲੋਹ ਗ੍ਰੰਥ* ਵਿਚ ਉਕਤ ਪੜਨਾਂਵਾਂ ਦੀ ਭਰਮਾਰ ਹੈ। ਪਹਿਲੇ ਪੁਰਖ ਵਿਚ ਮੋ, ਮੁਹਿ, ਮੋਰ, ਮੋਰੀ, ਹਮ, ਹੌ, ਹਮਾਰੀ, ਅਸਾਡੀ, ਆਦਿ ਪੜਨਾਂਵ ਥਾਂ ਥਾਂ 'ਤੇ ਦੇਖੇ ਜਾ ਸਕਦੇ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਉਕਤ ਪੜਨਾਂਵ ਸ਼੍ਰੇਣੀ ਦੀਆਂ ਕੁਝ ਉਦਾਹਰਨਾਂ ਨਿਮਲਲਿਖਤ ਹਨ :

*ਪ੍ਰਭ ਜੂ ਰਾਖੀਏ ਮੁਹਿ ਲਾਜ ॥* [366]

*ਤੁਮ ਸਮ ਧਨੀ ਨ ਮੋ ਸਮ ਜਾਚਿਕ ਪ੍ਰਭ ਦਾਨ ਦੇਹ ਦਾਤਾਰੇ ॥*

*ਤੂੰ ਤੋ ਅਸਾਡੀ ਪੀਰ ਪਛਾਨੀ ਜੁਆਲਾ ਰਾਨੀ ॥* [367]

*ਸੁਨੋ ਸੁਆਮੀ ਅਰਜ ਹਮਾਰੀ ਯਕ9 ਬਿਨਉ ਕਰਉ ਕਰ ਜੋਰ ॥* [368]

ਵਿਚਾਰਾਧੀਨ ਗ੍ਰੰਥ ਵਿਚ ਦੂਜੇ ਪੁਰਖ ਦੇ ਤੂੰ, ਤੋਹੀ, ਤੂਹੀ, ਤੁਮ, ਤੁਹਾਰੀ, ਤੁਈ, ਤੈ, ਤੇਰਾ, ਆਦਿ ਪੜਨਾਂਵ ਅਨੇਕਾਂ ਥਾਵਾਂ 'ਤੇ ਪ੍ਰਯੋਗ ਕੀਤੇ ਗਏ ਹਨ ਜਿਨ੍ਹਾਂ ਵਿਚੋਂ ਕੁਝ ਓਦੁਹਰਨਾਂ ਨਿਮਨਲਿਖਤ ਹਨ :

*ਮਾਇਆ ਸਕਤਿ ਮੁਰਾਰਿ ਮੁਰਾਰਿ ਮਾਇਆ ਹਰ ਤੂਹੀ ॥*

*ਕਵਲ ਨੈਨ ਕਵਲਾ ਜਗਤਾਰਨ ਸਤ੍ਰ ਦਹਨ ਪਦ ਪੰਕ ਤੂਹੀ ॥* [369]

---

[365] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 4.

[366] *ਉਹੀ,* ਪੰਨਾ 16.

[367] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 16.

[368] *ਉਹੀ,* ਪੰਨਾ 24.

[369] *ਉਹੀ,* ਪੰਨਾ 18.

*ਆਜ ਕਾਲ ਜਰਤ ਤੋਹ ਗ੍ਰਸ ਹੈ ਭੀਰ ਅਚਾਨਕ ਸੀਸ ਪਰੀ ॥*

*ਜਿਉ ਜਲ ਤੰਤ ਮੀਨ ਕੋ ਫਾਸਤ ਤਿਉ ਤੋਹਿ ਫਾਸਤ ਕਾਲ ਜਰੀ ॥*[370]

*ਤੁਮ ਜੋ ਦਿਆਲ ਕ੍ਰਿਪਾਲ ਅਨੰਦੀ ਕੇਤੇ ਪਤਿਤ ਉਧਾਰੇ ॥*

*ਮੋਹ ਦੀਨ ਆਸ ਪ੍ਰਭ ਤੁਮਰੀ ਕਰਿ ਕ੍ਰਿਪਾ ਲੇਹੁ ਉਬਾਰੇ ॥੫॥੨੫੦॥*

*ਬਿਸਨਪਦ ਧਨਾਸਰੀ ॥ ਪ੍ਰਭ ਜੂ ਆਇਓ ਸਾਮ ਤੁਹਾਰੀ ॥*

*ਤੁਮ ਪਾਰਸ ਹਮ ਲੋਹ ਬਾਪੁਰੇ ਕੰਚਨ ਕੀਓ ਸੁਧਾਰੀ ॥*

*ਹਮ ਪਾਪੀ ਤੁਮ ਪਤਿਤ ਨਿਵਾਜਨ ਨੀਕੀ ਜੀਅ ਮੈ ਧਾਰੀ ॥*[371]

*ਦੀਜੈ ਦਰਸਨ ਕ੍ਰਿਪਾ ਕੀਜੈ ਏਕ ਓਟ ਚਰਨਨ ਪ੍ਰਭ ਤੋਰੀ ॥*

*ਕਵਲ ਨੈਨ ਦਰਸਨ ਬਲਿਹਾਰੀ ਕਰਹੁ ਸੁਗਤ ਕ੍ਰਿਪਾਨਿਧ ਮੋਰੀ ॥*[372]

*ਨਿਤ ਨਿਤ ਆਸ ਚਰਨ ਕਵਲਨ ਕੀ ਯਹ ਜੀਉ ਪਿੰਡ ਸਭ ਤੇਰਾ ॥੨੭੧॥੬॥...*

*ਤੁਈ ਗੁਨਹਬਖਸ ਹਾਕਮ ਫਈਆਜ ਤੋ ਦੀਦਾਰਾ ॥*[373]

*ਸ੍ਰੀ ਸਰਬਲੋਹ ਗ੍ਰੰਥ* ਵਿਚ ਤੀਜੇ ਪੁਰਖ ਦੇ ਇਹ, ਓਹੁ, ਇਨ, ਇਆ, ਇਸ, ਤਿਨ, ਆਦਿ ਪੜਨਾਂਵ ਬਹੁਤਾਤ ਵਿਚ ਪ੍ਰਯੋਗ ਕੀਤੇ ਗਏ ਹਨ ਜਿਨ੍ਹਾਂ ਵਿਚੋਂ ਕੁਝ ਉਦਾਹਰਨਾਂ ਨਿਮਨਲਿਖਤ ਹਨ :

*ਇਹ ਸੰਸਾਰ ਕਠਨ ਭੈ ਸਾਗਰ ਬੂਡਤ ਬੇੜੀ ਪਾਰ ਉਤਾਰੋ ॥*[374]

*ਲੋਭ ਮੋਹ ਮਾਇਆ ਮਦ ਮਤਸਰ ਇਨ ਸੰਗ ਗਲਤ ਭਇਓ ॥*

*ਕਬੀ ਨ ਸਿਮਰਿਓ ਮਾਤ ਚੰਡਕਾ ਜੀਵਤ ਹੀ ਓਹੁ ਮੁਇਓ ॥*[375]

*ਰੰਗਨਾ ਰੰਗਨ ਇਸ ਮਨ ਕਉ ਨਾਮ ਹਰੀ ਕੈ ਰੰਗਨਾ ॥*[376]

*ਨਿੰਦ ਚਿੰਦ ਬਿਵਹਾਰ ਜਗਤ ਕੀ ਇਆ ਮੈ ਮਨ ਉਰਝਾਨਾ ॥*[377]

---

370 *ਉਹੀ*, ਪੰਨਾ 20.

371 *ਉਹੀ*, ਪੰਨਾ 22.

372 *ਉਹੀ*

373 *ਉਹੀ*, ਪੰਨਾ 26.

374 *ਸ੍ਰੀ ਸਰਬਲੋਹ ਗ੍ਰੰਥ*, ਪੰਨਾ 22.

375 *ਉਹੀ*, ਪੰਨਾ 24.

376 *ਉਹੀ*

*ਅਸੰਖ ਦੇਉ ਰਿਖ ਮੁਨ ਗੰਧ੍ਰਬ ਜਛ ਤਿਨ ਲੋਚਾ ਲੋਚ ਘਨੇਰਾ ॥* [378]

ਉਕਤ ਪੜਨਾਂਵ ਸ਼੍ਰੇਣੀਆਂ ਤੋਂ ਇਲਾਵਾ ਪੜਨਾਂਵ ਦੇ ਹੋਰ ਰੂਪ ਵੀ *ਸ੍ਰੀ ਸਰਬਲੋਹ ਗ੍ਰੰਥ* ਵਿਚ ਵਿਦਮਾਨ ਹਨ, ਜਿਵੇਂ ਪ੍ਰਸ਼ਨਵਾਚਕ ਪੜਨਾਂਵ ਦੀ ਹੇਠ ਲਿਖੀ ਉਦਾਹਰਨ ਦੇਖੋ :

*ਕਵਨ ਕਵਨ ਨਹੀ ਤਰਿਓ ਸ੍ਰੀ ਮਾਇਆ ਜਸ ਗਾਵਤ ॥੧੬੯॥* [379]

## 3. ਕਿਰਿਆ

ਜਿਸ ਸ਼ਬਦ ਤੋਂ ਕਿਸੇ ਕਾਰਜ ਦੇ ਕਰਨ ਜਾਂ ਹੋਣ ਦਾ ਬੋਧ ਹੁੰਦਾ ਹੈ, ਉਸਨੂੰ ਕਿਰਿਆ ਕਹਿੰਦੇ ਹਨ। ਉਪਰ ਦਸੇ ਅਨੁਸਾਰ, ਵਿਚਾਰਾਧੀਨ ਗ੍ਰੰਥ ਵਿਚ ਉਸਤਤੀ, ਯੁਧ, ਸੂਰਬੀਰਤਾ, ਆਦਿ ਪ੍ਰਮੁਖ ਵਿਸ਼ੇ ਹਨ। ਇਸ ਲਈ ਇਸ ਵਿਚ ਗਾਉਣਾ, ਸੁਣਨਾ, ਧਿਆਉਣਾ, ਚੜਾਉਣਾ, ਬੰਦਨਾ, ਪੜਨਾ, ਬਚਾਉਣਾ, ਉਬਾਰਨਾ, ਲਾਉਣਾ, ਕਾਟਨਾ, ਭਜਾਉਣਾ, ਭਜਣਾ, ਮਾਰਨਾ, ਮਰਨਾ, ਆਦਿ ਅਨੇਕਾਂ ਕਿਰਿਆਵਾਂ ਦਾ ਥਾਂ੍ਥਾਂ 'ਤੇ ਪ੍ਰਯੋਗ ਕੀਤਾ ਗਿਆ ਹੈ, ਜਿਨ੍ਹਾਂ ਵਿਚੋਂ ਕੁਝ ਕਿਰਿਆਵਾਂ ਦੀਆਂ ਉਦਾਹਰਨਾਂ ਇਸ ਤਰ੍ਹਾਂ ਹਨ :

*ਕਰ ਗਹਿ ਲੇਹੁ ਉਬਾਰ ਦਰਿਦ੍ਰ ਰੁਪ ਭੈ ਸਿੰਧ ਤੇ ॥*
*ਅੰਚਲ ਦੇਹੁ ਦਇਆਲ ਅਪਦ ਕੂਪ ਮੈ ਬੂਡਤੇ ॥੧੭੬॥* [380]
*ਬੇਦ ਬਿਰੰਚ ਨਿਤ ਪੜਤ ਪਵਨ ਸਦ ਬਾਰ ਬੁਹਾਰਤ ॥*
*ਸੁਰ ਤੇਤੀਸਾ ਕਰਤ ਸੇਵ ਚਵਰ ਸੁਰਪਾਲ ਢੁਰਾਵਤ ॥*
*ਜਖ ਕਿੰਨਰ ਧੁਨ ਭਰਤ ਬਨਸਪਤ ਫੂਲ ਚੜਾਵਤ ॥*
*ਐਰਾਪਤ ਨਿਤ ਭਰਤ ਪਾਨ ਮਾਇਆ ਨਹਿ ਲਾਵਤ ॥*
*ਸਗਲ ਜੀਅ ਬੰਦਤ ਚਰਨ ਨਿਤ ਨਿਤਹ ਧਿਆਵਤ ॥*
*ਕਵਨ ਕਵਨ ਨਹੀ ਤਰਿਓ ਸ੍ਰੀ ਮਾਇਆ ਜਸ ਗਾਵਤ ॥੧੬੯॥* [381]

### ਸੰਯੁਕਤ ਕਿਰਿਆ

---

[377] *ਉਹੀ*

[378] *ਉਹੀ,* ਪੰਨਾ 26.

[379] *ਉਹੀ,* ਪੰਨਾ 12.

[380] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 12.

[381] *ਉਹੀ*

ਜਿਥੇ ਦੋ ਜਾਂ ਦੋ ਤੋਂ ਜਿਆਦਾ ਕਿਰਿਆਵਾਂ ਦਾ ਪ੍ਰਯੋਗ ਨਾਲ ਨਾਲ ਕੀਤਾ ਜਾਂਦਾ ਹੈ, ਉਸਨੂੰ ਸੰਯੁਕਤ ਕਿਰਿਆ ਕਹਿੰਦੇ ਹਨ। *ਸ੍ਰੀ ਸਰਬਲੋਹ ਗ੍ਰੰਥ* ਵਿਚ ਸੰਯੁਕਤ ਕਿਰਿਆਵਾਂ ਦੀ ਬਹੁਤਾਤ ਹੈ। ਮਿਸਾਲ ਲਈ ਹੇਠ ਲਿਖੀਆਂ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

*ਭੈਰੌ ਭੂਤ ਬਿਤਾਲ ਜਾਸ ਜਸ ਸੁਨੀਅਤ ਭਾਜੈ ॥੮॥੨੨੩॥* [382]

*ਤਾਰਨ ਤਰਨ ਸਰਨ ਮਨਮੋਹਨ ਕਾਟਤ ਬੰਧਨ ਜਨ ਪਗਰੀ ॥* [383]

ਉਕਤ ਤਿੰਨੇ ਪੰਕਤੀਆਂ ਵਿਚ ਕ੍ਰਮਵਾਰ 'ਸੁਣਨਾ ਤੇ ਭਜਣਾ' ਅਤੇ 'ਤਾਰਨਾ ਤੇ ਤਰਨਾ' ਸੰਯੁਕਤ ਕਿਰਿਆਵਾਂ ਹਨ। ਉਪਰੋਕਤ ਤੋਂ ਇਲਾਵਾ ਕਿਰਿਆਵਾਂ ਦੇ ਹੋਰ ਰੂਪ ਵੀ ਦੇਖੇ ਜਾ ਸਕਦੇ ਹਨ।

**ਵਿਸ਼ੇਸ਼ਣ**

ਨਾਂਵ ਜਾਂ ਪੜਨਾਂਵ ਦੇ ਗੁਣਾਂ ਦਾ ਬੋਧ ਕਰਾਉਣ ਵਾਲੇ ਸ਼ਬਦ ਨੂੰ ਵਿਸ਼ੇਸ਼ਣ ਕਹਿੰਦੇ ਹਨ। ਉਪਰ ਦਸੇ ਅਨੁਸਾਰ, *ਸ੍ਰੀ ਸਰਬਲੋਹ ਗ੍ਰੰਥ* ਵਿਚ ਹਰੀ ਤੇ ਉਸਦੀ ਮਾਇਆ, ਸ਼ਕਤੀਆਂ ਦੀ ਉਸਤਤੀ ਹੈ। ਇਸ ਲਈ ਇਸ ਵਿਚ ਗੁਣਵਾਚਕ ਵਿਸ਼ੇਸ਼ਣਾਂ ਦੀ ਭਰਮਾਰ ਹੈ। ਮਿਸਾਲ ਲਈ

ਨਿਮਨਲਿਖਤ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ :

*ਦਾਸ ਨਿਵਾਜਨ ਭਗਤਹਿਤ ਸਿਖ੍ਨ ਕੇ ਪ੍ਰਤਿਪਾਲ ॥*
*ਮੁਕਤਿਦੇਨ ਰਛਿਆ ਕਰਨ ਮਾਇਆ ਸ੍ਰੀ ਗੋਪਾਲ ॥੧੩॥*
*ਦਾਨ ਦੇਤ ਸਭ ਜਗਤ ਕੋ ਪ੍ਰਤਿਪਾਲੇ ਬਹੁ ਭਾਂਤਿ ॥*
*ਕਾਲਰਛ ਜਗਪਾਲਨੀ ਬਿਧਨਾ ਸ੍ਰੀ ਪ੍ਰਭ ਨਾਥ ॥੧੪॥*
*ਦਇਆਕਰਨ ਕਿਲਬਿਖ ਹਰਨ ਮਾਇਆ ਅਛਲ ਸਰੂਪ ॥*
*ਬਿਆਧਹਰਨ ਸੰਕਟਦਰਨ ਖਲਖੰਡਨ ਜਗਭੂਪ ॥੧੫॥*
*ਭਗਤਦਾਹਨੀ ਦਾਸਹਿਤ ਰਛਕ ਕਰਨ ਸਭ ਜਾਨ ॥*
*ਦੀਨਨਿਵਾਜਨ ਭੈਹਰਨ ਕਰੁਨਾਨਿਧ ਭਗਵਾਨ ॥੧੬॥* [384]

---

[382] *ਉਹੀ,* ਪੰਨਾ 18.

[383] *ਉਹੀ,* ਪੰਨਾ 20.

ਉਕਤ ਵਿਸ਼ਲੇਸ਼ਣ ਤੋਂ ਸਪਸ਼ਟ ਹੈ ਕਿ ਵਿਚਾਰਾਧੀਨ ਗ੍ਰੰਥ ਕਈ ਭਾਸ਼ਾਵਾਂ ਤੇ ਉਪਭਾਸ਼ਾਵਾਂ ਦਾ ਮਿਸ਼ਰਣ ਹੈ। ਇਸ ਵਿਚ ਜਿਥੇ ਭਾਸ਼ਾਵਾਂ ਦਾ ਬਹੁ-ਵਿਧਾਈ ਪ੍ਰਯੋਗ ਕੀਤਾ ਗਿਆ ਹੈ ਉਥੇ ਛੰਦ, ਲੈਅ, ਧੁਨੀ, ਵਿਆਕਰਨ, ਆਦਿ ਪਖਾਂ ਤੋਂ ਵਿਸ਼ੇਸ਼ ਮਹਤਵ ਰਖਦਾ ਹੈ। ਇਸ ਤਰ੍ਹਾਂ *ਸ੍ਰੀ ਸਰਬਲੋਹ ਗ੍ਰੰਥ* ਵਿਚ ਬਹੁਮੁਲੀ ਸਾਹਿਤਕ ਸਮਗਰੀ ਸਮੋਈ ਹੋਈ ਹੈ।

---

[384] *ਸ੍ਰੀ ਸਰਬਲੋਹ ਗ੍ਰੰਥ,* ਪੰਨਾ 2.

# ਸੰਪਾਦਨ-ਵਿਧੀ ਤੇ ਸੰਕੇਤਾਵਲੀ

## ੳ) ਸੰਪਾਦਨ-ਵਿਧੀ

ਸ੍ਰੀ ਸਰਬਲੋਹ ਗ੍ਰੰਥ ਦੇ ਪਾਠ-ਸੰਪਾਦਨ ਲਈ ਸਾਡੇ ਵਲੋਂ ਅਪਣਾਈ ਗਈ ਸੰਪਾਦਨ-ਵਿਧੀ ਇਸ ਤਰ੍ਹਾਂ ਹੈ :

1. ਸ੍ਰੀ ਸਰਬਲੋਹ ਗ੍ਰੰਥ ਦਾ ਪਾਠ ਨਿਰਧਾਰਤ ਕਰਨ ਲਈ ਸਾਡੇ ਕੋਲ ਉਪਲਬਧ ਹਥਲਿਖਤ ਖਰੜਿਆਂ ਦਾ ਪ੍ਰਯੋਗ ਕੀਤਾ ਗਿਆ ਹੈ।
2. ਪਾਠ-ਸੰਪਾਦਨ ਲਈ ਸਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ (ਮਹਾਂਰਾਸ਼ਟਰ) ਵਾਲੇ ਹਥਲਿਖਤ ਖਰੜੇ ਨੂੰ ਅਧਾਰਮੂਲਕ ਖਰੜੇ ਵਜੋਂ ਅਪਣਾਇਆ ਗਿਆ ਹੈ। ਬਾਕੀ ਹਥਲਿਖਤ ਖਰੜੇ ਜਿਵੇਂ ਮਸਤੂਆਣਾ ਸਾਹਿਬ ਵਾਲੀ ਬੀੜ, ਖ਼ਾਲਸਾ ਕਾਲਜ ਅੰਮ੍ਰਿਤਸਰ ਵਾਲੀ ਬੀੜ, ਸ਼ਾਹੀ ਸਮਾਧਾਂ ਸੰਗਰੂਰ ਵਾਲੀ ਬੀੜ ਅਤੇ ਗੁਰਦੁਆਰਾ ਅੰਗੀਠਾ ਸਾਹਿਬ ਪਟਿਆਲੇ ਵਾਲੀ ਬੀੜ ਨਾਲ ਅਧਾਰਮੂਲਕ ਖਰੜੇ ਦਾ ਤੁਲਨਾਤਮਕ ਪਾਠ-ਅਧਿਐਨ ਕੀਤਾ ਗਿਆ ਹੈ। ਗੁਰਦੁਆਰਾ ਸ਼ਹਿਦੀ ਬਾਗ ਸ੍ਰੀ ਅਨੰਦਪੁਰ ਸਾਹਿਬ ਅਤੇ ਗੁਰਦੁਆਰਾ ਬੜੀ ਸੰਗਤ ਬੁਰਹਾਨਪੁਰ ਵਾਲੀਆਂ ਹਥਲਿਖਤ ਬੀੜਾਂ, ਸਚਖਮਡ ਸ੍ਰੀ ਹਜ਼ੂਰ ਸਾਹਿਬ, ਨੰਦੇੜ ਵਾਲੀ ਬੀੜ ਦਾ ਉਤਾਰਾ ਹੋਣ ਕਾਰਨ ਉਕਤ ਦੋਵੇਂ ਬੀੜਾਂ ਦਾ ਪ੍ਰਯੋਗ ਉਥੇ ਕੀਤਾ ਗਿਆ ਹੈ ਜਿਥੇ ਅਧਾਰਮੂਲਕ ਖਰੜੇ ਦਾ ਕੋਈ ਅਖਰ ਜਾਂ ਸ਼ਬਦ ਸਪਸ਼ਟ ਦਿਖਾਈ ਨਾ ਦਿੰਦਾ ਹੋਵੇ।
3. ਨਿਰਧਾਰਤ ਪਾਠ ਦੇ ਬੰਦਾਂ/ਪਦਾਂ ਦਾ ਅੰਕ-ਪ੍ਰਬੰਧ ਅਧਾਰਮੂਲਕ ਖਰੜੇ ਵਾਲਾ ਹੀ ਰਖਿਆ ਗਿਆ ਹੈ। ਸਾਡੇ ਕੋਲ ਉਪਲਬਧ ਕਿਸੇ ਵੀ ਬੀੜ ਦਾ ਅੰਕ-ਪ੍ਰਬੰਧ ਇਕ-ਦੂਜੇ ਨਾਲ ਮੇਲ ਨਹੀਂ ਖਾਂਦਾ। ਇਸਦਾ ਕਾਰਨ ਉਤਾਰਾਕਾਰਾਂ ਵਲੋਂ ਆਪਣੇ ਵਲੋਂ ਕੀਤੇ ਸੁਧਾਰ ਹਨ। ਸ਼ੁਰੂ ਵਿਚ ਵੱਖ-ਵੱਕ ਬੀੜਾਂ ਵਿਚ ਆਏ ਅੰਕ-ਪ੍ਰਬੰਧ ਸੰਬੰਧੀ ਕੁਝ ਟਿਪਣੀਆਂ ਵੀ ਕੀਤੀਆਂ ਗਈਆਂ ਹਨ।
4. ਨਿਰਧਾਰਤ ਪਾਠ ਵਿਚ ਸਿਰਲੇਖ ਵੀ ਅਧਾਰਮੂਲਕ ਖਰੜੇ ਵਾਲੇ ਹੀ ਰਖੇ ਗਏ ਹਨ । ਉਕਤ ਬੀੜ ਵਿਚ ਕਈ ਸਿਰਲੇਖ ਸੰਖੇਪ ਰੂਪ ਵਿਚ ਆਏ ਹਨ ਜੋ ਗੁਰਦੁਆਰਾ

ਅੰਗੀਠਾ ਸਾਹਿਬ ਪਟਿਆਲੇ ਵਾਲੀ ਬੀੜ ਵਿਚ ਨਹੀਂ ਹਨ ਪਰੰਤੂ ਅਸੀਂ ਪਾਠ ਦੇ ਸਰੂਪ ਨੂੰ ਹੂ-ਬ-ਹੂ ਉਵੇਂ ਹੀ ਰਖਿਆ ਹੈ ਜਿਵੇਂ ਸੰਬੰਧਿਤ ਬੀੜ ਵਿਚ ਆਇਆ ਹੈ।

5. ਪਾਠ-ਭੇਦ ਨੂੰ ਦਰਸਾਉਣ ਲਈ ਵੱਖ-ਵੱਖ ਹਥਲਿਖਤ ਖਰੜਿਆਂ ਨੂੰ ਸਚ, ਮਸ, ਖਕ, ਸਸ, ਅਸ, ਆਦਿ ਸੰਕੇਤਾਂ ਨਾਲ ਦਰਸਾਇਆ ਗਿਆ ਹੈ, ਜਿਨ੍ਹਾਂ ਦਾ ਵੇਰਵਾ ਸੰਕੇਤਾਵਲੀ ਵਿਚ ਦਿਤਾ ਗਿਆ ਹੈ।

6. ਪਾਠਾਂਤਰ ਨੂੰ ਦਰਸਾਉਣ ਲਈ ਗੁਰਮੁਖੀ ਲਿਪੀ ਦੇ ਅਖਰਾਂ (੧, ੨, ੩, ਆਦਿ) ਦਾ ਕ੍ਰਮਵਾਰ ਪ੍ਰਯੋਗ ਕੀਤਾ ਗਿਆ ਹੈ।

7. ਨਿਰਧਾਰਤ ਪਾਠ ਵਿਚ ਆਏ ਅਖਰ, ਸ਼ਬਦ ਜਾਂ ਪੰਕਤੀ/ਪੰਕਤੀਆਂ ਸੰਬੰਧੀ ਕੋਈ ਟਿਪਣੀ ਦੇਣ ਲਈ ਪੰਜਾਬੀ ਭਾਸ਼ਾ ਦੇ ਅਖਰਾਂ (ੳ, ਅ, ੲ, ਆਦਿ) ਦਾ ਕ੍ਰਮਵਾਰ ਪ੍ਰਯੋਗ ਕੀਤਾ ਗਿਆ ਹੈ।

8. ਵਿਚਾਰਾਧੀਨ ਨਿਰਧਾਰਤ ਪਾਠ ਵਿਚ ਆਏ ਪਾਠਾਂਤਰ ਤੇ ਟਿਪਣੀਆਂ ਨੂੰ ਪੈਰ-ਨੋਟ ਦੇਣ ਦੀ ਬਜਾਇ ਸਾਹਮਣੇ ਵਾਲੇ ਪੰਨੇ ’ਤੇ ਦਿਤਾ ਗਿਆ ਹੈ।

9. ਜਿਥੇ ਕਿਤੇ ਵੀ ਇਕ ਤੋਂ ਜ਼ਿਆਦਾ ਇਕਠੇ ਸ਼ਬਦਾਂ ਜਾਂ ਪੰਕਤੀ/ਪੰਕਤੀਆਂ ਸੰਬੰਧੀ ਕੋਈ ਪਾਠ-ਭੇਦ, ਅਰਥ ਜਾਂ ਟਿਪਣੀ ਦੀ ਲੋੜ ਸੀ ਉਥੇ ਉਨ੍ਹਾਂ ਸ਼ਬਦਾਂ ਜਾਂ ਪੂਰੀ ਪੰਕਤੀ ਨੂੰ ਅੰਡਰਲਾਈਨ ਕਰਕੇ ਅਖੀਰਲੇ ਅਖਰ ’ਤੇ ਅੰਕ ਦਰਸਾ ਦਿਤਾ ਗਿਆ ਹੈ। ਇਸ ਲਈ ਸੰਬੰਧਿਤ ਨੋਟ ਬਾਰੇ ਸਮਝਣਾ ਚਾਹੀਦਾ ਹੈ ਕਿ ਇਹ ਅੰਡਰਲਾਈਨ ਕੀਤੇ ਸ਼ਬਦਾਂ ਜਾਂ ਪੂਰੀ ਪੰਕਤੀ ਬਾਰੇ ਹੈ। ਮਿਸਾਲ ਲਈ ਪੰਨਾ ਨੰ. 50 ’ਤੇ ਪਾਠਾਂਤਰ ਨੰ. 6, 7 ਤੇ 10 ਦੇਖੇ ਜਾ ਸਕਦੇ ਹਨ ।

10. ਕਈ ਥਾਵਾਂ ’ਤੇ ਅਧਾਰਮੂਲਕ ਖਰੜੇ ਅਤੇ ਬਾਕੀ ਖਰੜਿਆਂ ਵਿਚ ਸ਼ਬਦ-ਜੋੜਾਂ ਵਿਚ ਭਿੰਨਤਾ ਹੈ; ਜਿਵੇਂ ਪਰੇਓ/ਪਰਿਯੋ/ਪਰਜੋ, ਅਸ੍ਰ/ਅਸੁਰ, ਆਦਿ। ਪਾਠ ਵਿਚ ਇਕਸਾਰਤਾ ਲਿਆਉਣ ਲਈ ਅਸੀਂ ਠੀਕ ਸ਼ਬਦ-ਜੋੜਾਂ ਨੂੰ ਚੁਣਿਆ ਹੈ। ਇਸ ਤਰ੍ਹਾਂ ਦੇ ਵਾਰ-ਵਾਰ ਆ ਰਹੇ ਸ਼ਬਦ-ਜੋੜਾਂ ਸੰਬੰਧੀ ਟਿਪਣੀ ਦੇਣ ਦੀ ਲੋੜ ਨਹੀਂ ਸਮਝੀ।

11. ਕਈ ਸ਼ਬਦ-ਭੇਦ ਵਿਚਾਰਾਧੀਨ ਖਰੜਿਆਂ ਵਿਚ ਨਿਰੰਤਰ ਚਲੇ ਆ ਰਹੇ ਹਨ। ਅਜਿਹੇ ਪਾਠ-ਭੇਦਾਂ ਲਈ ਅਸੀਂ ਸ਼ੁਰੂ ਵਿਚ ਕੁਝ ਕੁ ਵਾਰ ਦਰਸਾ ਕੇ ਕਈ ਥਾਵਾਂ 'ਤੇ ਨਜ਼ਰ-ਅੰਦਾਜ਼ ਕਰ ਦਿਤਾ ਹੈ। ਮਿਸਾਲ ਲਈ ਅਧਾਰਮੂਲਕ ਖਰੜੇ ਵਿਚ 'ਹਰ' ਸ਼ਬਦ ਨਿਰੰਤਰ ਆ ਰਿਹਾ ਹੈ, ਖ਼ਾਲਸਾ ਕਾਲਜ ਅੰਮ੍ਰਿਤਸਰ ਵਾਲੀ ਬੀੜ ਵਿਚ ਕਈ ਥਾਵਾਂ 'ਤੇ 'ਹਰ' ਸ਼ਬਦ ਹੈ ਅਤੇ ਕਈ ਥਾਵਾਂ 'ਤੇ 'ਹਰਿ' ਸ਼ਬਦ ਆ ਰਿਹਾ ਹੈ. ਗੁਰਦੁਆਰਾ ਅੰਗੀਠਾ ਸਾਹਿਬ ਪਟਿਆਲੇ ਵਾਲੀ ਬੀੜ ਵਿਚ 'ਹਰਿ' ਸ਼ਬਦ ਆ ਰਿਹਾ ਹੈ। ਅਜਿਹੀਆ ਸਥਿਸੀਆਂ ਵਿਚ ਸ਼ੁਰੂ ਵਿਚ ਕੁਝ ਕੁ ਵਾਰ ਪਾਠ-ਭੇਦ/ਟਿਪਣੀ ਦੇ ਕੇ ਬਾਅਦ ਵਿਚ ਕਈ ਥਾਵਾਂ 'ਤੇ ਟਿਪਣੀ ਦੇਣ ਦੀ ਲੋੜ ਨਹੀਂ ਸਮਝੀ। ਇਸੇ ਤਰ੍ਹਾਂ ਪਾਠ 'ਸੋ' ਅਤੇ 'ਸੁ', 'ਜੇ' ਅਤੇ 'ਜਿ', ਆਦਿ ਸੰਬੰਧੀ ਟਿਪਣੀ ਦੇਣ ਸੌਂ ਗੁਰੇਜ਼ ਕੀਤਾ ਗਿਆ ਹੈ।

12. ਨਿਰਧਾਰਤ ਪਾਠ ਵਿਚ ਕੁਝ ਪੰਕਤੀਆਂ ਅਧਾਰਮੂਲਕ ਖਰੜੇ ਵਿਚ ਨਾ ਹੋਣ ਕਾਰਨ ਬਾਕੀ ਬੀੜਾਂ ਤੋਂ ਸੁਧਾਈ ਕੀਤੀ ਹੈ ਅਤੇ ਜੇ ਕੋਈ ਪੰਕਤੀ ਅਧਾਰਮੂਲਕ ਖਰੜੇ ਵਿਚ ਹਾਸ਼ੀਏ 'ਤੇ ਬਾਅਦ ਵਿਚ ਲਿਖੀ ਗਈ ਹੈ, ਉਸ ਪੂਰੀ ਪੰਕਤੀ ਜਾਂ ਪੰਕਤੀਆਂ ਨੂੰ ਅੰਡਰਲਾਈਨ ਕਰਕੇ ਅਖੀਰਲੇ ਅਖਰ 'ਤੇ ਅੰਕ ਦਰਸਾ ਕੇ ਸੰਬੰਧਿਤ ਬੀੜ ਬਾਰੇ ਟਿਪਣੀ ਦੇ ਦਿਤੀ ਗਈ ਹੈ। ਮਿਸਾਲ ਲਈ ਪੰਨਾ ਨੰ. 128 'ਤੇ ਟਿਪਣੀ ਨੰ. ਅ ਨੂੰ ਅਤੇ ਪੰਨਾ ਨੰ. 590 'ਤੇ ਟਿਪਣੀ ਨੰ. ਅ ਨੂੰ ਦੇਖਿਆ ਜਾ ਸਕਦਾ ਹੈ।

13. ਨਿਰਧਾਰਤ ਪਾਠ ਵਿਚ ਆਪਣੇ ਵਲੋਂ ਕੋਈ ਵੀ ਛੇੜ-ਛਾੜ ਨਹੀਂ ਕੀਤੀ ਗਈ । ਜਿਥੇ ਕਿਤੇ ਪਾਠ ਸੰਬੰਧੀ ਕੋਈ ਰਾਇ ਪ੍ਰਗਟਾਈ ਹੈ ਉਹ ਸਿਰਫ ਟਿਪਣੀ ਰੂਪ ਵਿਚ ਹੈ।

**ਅ) ਸੰਕੇਤਾਵਲੀ**

ਪਾਠ-ਸੰਪਾਦਨ ਲਈ ਪ੍ਰਯੋਗ ਕੀਤੇ ਗਏ ਹਥਲਿਖਤ ਖਰੜਿਆਂ ਦੇ ਸੰਕੇਤ ਇਸ ਤਰ੍ਹਾਂ ਹਨ :

ਸਚ - ਸਚਖੰਡ ਸ੍ਰੀ ਹਜ਼ੂਰ ਸਾਹਿਬ, ਨੰਦੇੜ ਵਾਲੀ ਬੀੜ

ਮਸ - ਮਸਤੂਆਣਾ ਸਾਹਿਬ ਵਾਲੀ ਬੀੜ

ਖਕ - ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੀ ਬੀੜ

ਸਬ - ਗੁਰਦੁਆਰਾ ਸ਼ਹੀਦੀ ਬਾਗ, ਅਨੰਦਪੁਰ ਸਾਹਿਬ ਵਾਲੀ ਬੀੜ

ਸਸ - ਗੁਰਦੁਆਰਾ ਸ਼ਾਹੀ ਸਮਾਧਾਂ, ਸੰਗਰੂਰ ਵਾਲੀ ਬੀੜ

ਅਸ - ਗੁਰਦੁਆਰਾ ਅੰਗੀਠਾ ਸਾਹਿਬ, ਪਟਿਆਲਾ ਵਾਲੀ ਬੀੜ

ਬਸ - ਗੁਰਦੁਆਰਾ ਬੜੀ ਸੰਗਤ, ਬੁਰਹਾਨਪੁਰ ਵਾਲੀ ਬੀੜ

## 10. ਸਾਰ

ਸ੍ਰੀ ਸਰਬਲੋਹ ਗ੍ਰੰਥ, ਸ੍ਰੀ ਦਸਮ ਗ੍ਰੰਥ ਤੋਂ ਬਾਅਦ ਸਿੱਖ ਜਗਤ ਵਿਚ ਵਿਸ਼ੇਸ਼ ਸਥਾਨ ਰਖਦਾ ਹੈ। ਇਹ ਵਡ-ਆਕਾਰੀ ਛੰਦ-ਬਧ ਰਚਨਾ ਹੈ ਜਿਸ ਨੂੰ ਪੰਜ ਅਧਿਆਇਆਂ ਵਿਚ ਵੰਡਿਆ ਗਿਆ ਹੈ। ਇਸ ਵਿਚ ਬੀਰ ਰਸ ਦੀ ਪ੍ਰਧਾਨਤਾ ਹੈ। ਸ੍ਰੀ ਸਰਬਲੋਹ ਤੇ ਬ੍ਰਿਜਨਾਦ ਦੇ ਯੁਧ-ਬਿਰਤਾਂਤ ਰਾਹੀਂ ਨੇਕੀ ਤੇ ਬਦੀ ਦਾ ਟਾਕਰਾ ਅਤੇ ਅੰਤ ਵਿਚ ਨੇਕੀ ਦੀ ਜਿਤ ਦਰਸਾਈ ਗਈ ਹੈ ਜਿਸ ਤੋਂ ਸਪਸ਼ਟ ਹੈ ਕਿ ਇਹ ਗ੍ਰੰਥ ਸਿੱਖ ਮਾਨਸਿਕਤਾ ਨੂੰ ਬਦੀ ਦੇ ਵਿਰੋਧ ਵਿਚ ਹਥਿਆਰਬੰਦ ਸੰਘਰਸ਼ ਲਈ ਸੂਰਬੀਰਤਾ ਦਾ ਸੰਚਾਰ ਕਰਨ ਦਾ ਮਹਤਵਪੂਰਨ ਸਰੋਤ ਰਿਹਾ ਹੋਵੇਗਾ।

ਵਿਚਾਰਾਧੀਨ ਖੋਜ-ਪ੍ਰਬੰਧ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲਾ, ਵਿਸ਼ਲੇਸ਼ਣਾਤਮਕ ਅਧਿਐਨ ਅਤੇ ਦੂਜਾ, ਪਾਠ-ਸੰਪਾਦਨ। ਵਿਸ਼ਲੇਸ਼ਣਾਤਮਕ ਅਧਿਐਨ ਵਿਚ, ਸ੍ਰੀ ਸਰਬਲੋਹ ਗ੍ਰੰਥ ਦੇ ਹਥਲਿਖਤ ਖਰੜਿਆਂ ਦਾ ਸਰਵੇਖਣ ਕੀਤਾ ਗਿਆ ਹੈ। ਅੰਦਰੂਨੀ ਗਵਾਹੀਆਂ ਦੇ ਅਧਾਰ 'ਤੇ ਸ੍ਰੀ ਸਰਬਲੋਹ ਗ੍ਰੰਥ ਦਾ ਕਰਤਾ ਤੇ ਰਚਨਾਕਾਲ ਸੰਬੰਧੀ ਵਿਚਾਰ ਕਰਦਿਆਂ ਇਸ ਵਿਚ ਕਵੀ ਰਾਮ, ਕਵੀ ਸਾਮ, ਦਾਸ ਗੋਬਿੰਦ ਕਵੀ ਛਾਪਾਂ ਬਾਰੇ ਦਸਿਆ ਗਿਆ ਹੈ। ਵਿਚਾਰਾਧੀਨ ਗ੍ਰੰਥ ਵਿਚਲੇ ਹਵਾਲਿਆਂ, ਜਿਵੇਂ ਅਕਾਲ ਉਸਤਤਿ ਸੰਬੰਧੀ, ਖ਼ਾਲਸਾ ਸਾਜਨਾ (1699 ਈ.) ਸੰਬੰਧੀ, ਰੂਪ ਦੀਪ ਭਾਖਾ ਪਿੰਗਲ (ਸੰਮਤ 1776) ਸੰਬੰਧੀ, ਆਦਿ ਦੀ ਰੌਸ਼ਨੀ ਵਿਚ ਇਸ ਨੂੰ ਸਤਾਰਵੀਂ ਸਦੀ ਦੇ ਪਿਛਲੇ ਅਧ ਤੋਂ ਅਠਾਰਵੀਂ ਸਦੀ ਦੇ ਪਹਿਲੇ ਦਹਾਕਿਆਂ ਦੀ ਲਿਖਤ ਕਿਆਸਿਆ ਗਿਆ ਹੈ। ਹਨੂਮਾਨ ਨਾਟਕ, ਵੇਦ, ਸ਼ਾਸਤ੍ਰ, ਸਿੰਮ੍ਰਤੀਆਂ, ਪੁਰਾਣ, ਮਹਾਭਾਰਤ, ਗੀਤਾ, ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ-ਰਚਨਾ, ਆਦਿ ਨੂੰ ਸੰਪਾਦਨ ਅਧੀਨ ਗ੍ਰੰਥ ਦੇ ਸੰਭਾਵੀ ਸਰੋਤ ਦਰਸਾਇਆ ਗਿਆ ਹੈ। ਕਿਉਂਕਿ ਸ੍ਰੀ ਸਰਬਲੋਹ ਗ੍ਰੰਥ ਨੂੰ ਪੌਰਿਣਿਕ ਸ਼ੈਲੀ ਦੇ ਅੰਨੁਰੂਪ ਹੀ ਲਿਖਿਆ ਗਿਆ ਹੈ। ਇਸ ਲਈ ਪੁਰਾਣ ਸਾਹਿਤ ਬਾਰੇ ਸੰਖੇਪ ਵਿਚਾਰ ਉਪਰੰਤ ਵਿਚਾਰਾਧੀਨ ਗ੍ਰੰਥ ਵਿਚੋਂ ਪੌਰਾਣਿਕ ਸ਼ੈਲੀ ਤੇ ਪ੍ਰਵਿਰਤੀਆਂ ਦੀ ਨਿਸ਼ਾਨਦੇਹੀ ਕਰਨ ਦਾ ਜਤਨ ਕੀਤਾ ਗਿਆ ਹੈ। ਇਸ ਲਈ ਸਰਗ, ਪ੍ਰਤਿਸਰਗ, ਵੰਸ਼, ਮਨੂਆਂ ਦਾ ਰਾਜ, ਵੰਸ਼ਾਨੁਚਰਿਤ, ਆਦਿ ਪੌਰਾਣਿਕ ਲਛਣਾਂ ਤੋਂ ਇਲਾਵਾ ਆਸਤਿਕਤਾ, ਸੰਪ੍ਰਦਾਇਕਤਾ, ਸਮਨਵੈ ਭਾਵਨਾ, ਉਪਦੇਸ਼ਾਤਮਕਤਾ, ਮੂਲ ਭਾਵਨਾ, ਆਦਿ ਪ੍ਰਵਿਰਤੀਆਂ ਬਾਰੇ ਵੀ ਚਰਚਾ ਕੀਤੀ ਗਈ ਹੈ।

ਉਪਰੰਤ ਸ੍ਰੀ ਸਰਬਲੋਹ ਗ੍ਰੰਥ ਵਿਚਲੇ ਪੰਜਾਂ ਅਧਿਆਇਆਂ ਦੇ ਕਥਾ-ਵਸਤੂ ਬਾਰੇ ਦਸਦਿਆਂ ਇਸ ਦੇ ਵਿਸ਼ਾ-ਵਸਤੂ ਬਾਰੇ ਜਾਣਨ ਦਾ ਜਤਨ ਕੀਤਾ ਗਿਆ ਹੈ। ਵਿਚਾਰਾਧੀਨ ਗ੍ਰੰਥ ਦਾ ਉਦੇਸ਼ ਪਰੰਪਰਾਈ ਇਸ਼ਟ-ਮਾਨਤਾਵਾਂ ਦਾ ਸਤਿਕਾਰ ਕਰਦਿਆਂ ਸਰਬਵਿਆਪਕ ਸਰਬਲੋਹ (ਪਰਮਾਤਮਾ) ਨੂੰ ਪਛਾਣਨ ਦਾ ਸੰਦੇਸ਼ ਦੇਣਾ ਹੈ। ਹੰਕਾਰ, ਵਾਸ਼ਨਾਵਾਂ, ਆਦਿ ਵਿਕਾਰਾਂ ਤੋਂ ਮੁਕਤ ਹੋ ਕੇ ਨਾਮ-ਸਿਮਰਨ, ਸੰਗਤ, ਆਦਿ ਸਦਗੁਣਾਂ ਵਾਲੀ ਜੀਵਨ-ਸ਼ੈਲੀ ਧਾਰਨ ਕਰ ਕੇ ਸੰਤ-ਸਿਪਾਹੀ ਖ਼ਾਲਸ ਪਦ ਨੂੰ ਪ੍ਰਾਪਤ ਕਰਨ, ਪਰਮਾਤਮਾ ਵਿਚ ਅਭੇਦ ਹੋਣ ਦਾ ਉਪਦੇਸ਼ ਮਿਲਦਾ ਹੈ। ਇਸ ਤਰ੍ਹਾਂ ਇਹ ਗ੍ਰੰਥ ਸਿੱਖ ਅਧਿਆਤਮਕ ਪਰੰਪਰਾ ਵਿਚ ਵਿਸ਼ੇਸ਼ ਮਹਤਵ ਰਖਦਾ ਹੈ।

ਸ੍ਰੀ ਸਰਬਲੋਹ ਗ੍ਰੰਥ ਵਿਚਲੇ ਹਵਾਲਿਆਂ ਦੇ ਅਧਾਰ ’ਤੇ ਇਸ ਉਪਰ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੇ ਪ੍ਰਭਾਵ ਸੰਬੰਧੀ ਵਿਚਾਰ ਕੀਤੀ ਗਈ ਹੈ। ਉਪਰੰਤ ਸ੍ਰੀ ਸਰਬਲੋਹ ਗ੍ਰੰਥ ਦਾ ਛੰਦ-ਵਿਧਾਨ, ਰਾਗ-ਪ੍ਰਬੰਧ, ਅਲੰਕਾਰ-ਵਿਧਾਨ, ਰਸ-ਵਿਧਾਨ, ਭਾਸ਼ਾ-ਸ਼ੈਲੀ, ਆਦਿ ਦਾ ਅਧਿਐਨ ਕੀਤਾ ਗਿਆ ਹੈ। ਉਕਤ ਸਾਹਿਤਕ ਅਧਿਐਨ ਤੋਂ ਕਿਹਾ ਜਾ ਸਕਦਾ ਹੈ ਕਿ ਵਿਚਾਰਾਧੀਨ ਗ੍ਰੰਥ ਬਹੁਮੁਲੀ ਅਮੀਰ ਸਾਹਿਤਕ ਵਿਰਾਸਤ ਦਾ ਭੰਡਾਰ ਹੈ।

ਪਾਠ-ਸੰਪਾਦਨ ਵਾਲੇ ਦੂਜੇ ਭਾਗ ਵਿਚ, ਸੰਪਾਦਨ-ਵਿਧੀ ਦਸਣ ਉਪਰੰਤ ਸੰਪਾਦਨ ਅਧੀਨ ਗ੍ਰੰਥ ਦਾ ਮੂਲ ਪਾਠ ਦਿਤਾ ਗਿਆ ਹੈ। ਹਥਲਿਖਤ ਖਰੜਿਆਂ ਦੇ ਤੁਲਨਾਤਮਕ ਅਧਿਐਨ ਰਾਹੀਂ ਸਹੀ ਪਾਠ ਖੋਜਣ ਦਾ ਜਤਨ ਕੀਤਾ ਗਿਆ ਹੈ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਹਥਲਾ ਖੋਜ-ਕਾਰਜ ਅਕਾਦਮਿਕ ਖੇਤਰ ਵਿਚ ਸ੍ਰੀ ਸਰਬਲੋਹ ਗ੍ਰੰਥ ਨਾਲ ਸੰਬੰਧਿਤ ਪਹਿਲਾ ਖੋਜ-ਕਾਰਜ ਹੈ। ਆਸ ਹੈ ਕਿ ਹਥਲਾ ਖੋਜ-ਕਾਰਜ ਅਕਾਦਮਿਕ ਤੇ ਧਾਰਮਿਕ ਖੇਤਰ ਖੋਜਾਰਥੀਆਂ ਤੇ ਵਿਦਿਆਰਥੀਆਂ ਲਈ ਅਧਾਰ-ਸਮਗਰੀ ਪ੍ਰਦਾਨ ਕਰਨ ਸਹਾਈ ਹੋਵੇਗਾ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ[੧] ॥

ਸ੍ਰੀ ਭਵਾਨੀ ਜੀ ਸਹਾਇ ॥ ਸ੍ਰੀ ਮਾਇਆ ਲਛਮੀ ਜੀ[ੳ] ਸਹਾਇ ॥

ਉਸਤਤ ਸ੍ਰੀ ਮਾਇਆ ਲਛਮੀ ਜੀ ਕੀ ॥ ਸ੍ਰੀ ਮੁਖਬਾਕ[ਅ] ਪਾਤਿਸਾਹੀ ੧੦ ॥

ਦੋਹਰਾ ॥ ਛਾਇਆ ਰੂਪੀ ਹੋਇ ਕੈ ਬਿਚਰਤ[੨] ਸ੍ਰੀ ਗੋਪਾਲ ॥ ਆਪਹਿ ਲਛਮੀ ਬਪੁ ਧਰੇ[੩] ਜੀਅ[੪] ਜੰਤ ਪ੍ਰਤਿਪਾਲ ॥੧॥ ਚੌਪਈ[ੲ] ॥ ਸ੍ਰੀ ਮਾਇਆ ਮੁਖਿ ਕਰੋ ਉਚਾਰ ॥ ਦਰਿਦ੍ਰ[੫] ਸਾਗਰ ਤੇ ਲੇਹੁ ਉਬਾਰ ॥੨[ਸ]॥ ਰਹਾਉ ॥ ਦੋਹਰਾ[ਹ] ॥ ਆਦਿ ਭਵਾਨੀ ਈਸਰੀ ਮਾਇਆ ਜਾ ਕੋ ਨਾਮ ॥ ਇਨ ਬਿਨੁ ਸਰੇ ਨ ਏਕ ਛਿਨ ਪੂਰਨ ਹੋਤ ਨ ਕਾਮ ॥੩[ਕ]॥ ਸੁਖਦਾਇਕ ਮੰਗਲਕਰਨ ਪ੍ਰਤਿਪਾਲੇ ਬਹੁ ਭਾਂਤਿ ॥ ਸੁਬੁਧਦੈਨ ਜੈ ਜੈ ਕਰਨ ਮਾਇਆ ਸ੍ਰੀ ਜਗਮਾਤ ॥੪॥ ਬਿਸਨਪਦ ॥ ਸਾਰੰਗ ॥ ਜਗਬੰਦਨ ਜਗਨਾਥ ਜਗਤਪਾਲਕ ਹਰ ਅੰਬੈ ॥ ਪ੍ਰਜਾਨਾਥ ਜਗਨਾਥ ਸੇਵਕ ਰਛਕ ਹਰ ਅੰਬੈ ॥੫[ਖ]॥ ਜਗਤਾਰਨ ਭੈ ਹਰਨ ਪ੍ਰਜਾਪਤਿ ਆਦਿ ਭਵਾਨੀ ॥ ਮਾਇਆ ਕੋ ਬਪੁ ਧਾਰ ਜਗਤ ਮਹਿ ਅਲਖ ਲਖਾਨੀ ॥੬॥ ਅਪਦਾ[੬] ਬਿਨਾਸਨ ਸੁਖ ਕਰਨ ਦਾਸ ਰਛਕ ਹਰ ਮਾਇਆ ॥ ਤੀਨ ਲੋਕ ਬਸ ਕਰਨ ਅਮਿਤਗਤ ਪ੍ਰਗਟ ਸੁਭਾਇਆ[੭] ॥੭॥ ਦੋਹਰਾ ॥ ਤੁਮ ਬਿਨ ਸਰੇ ਨ ਏਕ ਛਿਨ ਕਾਰਜ ਹੋਤ ਨ ਸਿਧ ॥ ਜਿਨ ਕੋ[੮] ਤੁਮ ਕਿਰਪਾ ਕਰੀ ਤਿਨ ਕੇ ਗ੍ਰਿਹ ਨਵਨਿਧ ॥੮॥ ਅਘਹਾ ਦਰਿਦ੍ਰ ਨਿਵਾਰਨੀ ਭਵਹਾ ਜਾ ਕੋ ਨਾਮ ॥ ਸਤ੍ਰੁਘਾਤਨੀ ਅਮਿਤਗਤ ਮਿਤ੍ਰਪਾਲਨ ਸੁਖਧਾਮ[੯] ॥੯॥ ਮਨ ਬਾਛਤ ਫਲ ਦੇਤ ਹਰ ਭਗਤ ਆਪਨੋ ਜਾਨ ॥ ਸੁਜਸਦੇਨ[੧੦] ਮੰਗਲਕਰਨ ਸਭ ਕੋ ਕਰੋ ਕਲਿਆਨ ॥੧੦॥ ਦੀਨਬੰਧੁ ਜਗਤਾਰਨੀ ਮਾਇਆ ਬਪੁ ਹਰਰਾਇ ॥ ਜੁਆਲ ਬਿਸਾਲ ਮੁਖ ਤੇਜ ਦੁਤ[ਘ] ਸੰਕਟ ਕਰੋ ਸਹਾਇ ॥੧੧॥ ਮਹੀਪਾਲਨ ਜਗਮੰਡਨੀ ਖਲਖੰਡਨ ਜਗਮਾਤ ॥ ਅਚਲ ਸਵਰੂਪ[੧੧] ਅਥਾਹਗਤਿ[੧੨] ਮਾਇਆ ਸ੍ਰੀ ਜਗਨਾਥ ॥੧੨॥ ਦਾਸ ਨਿਵਾਜਨ ਭਗਤਹਿਤ ਸਿਖ੍ਯਨ[੧੩] ਕੇ ਪ੍ਰਤਿਪਾਲ ॥ ਮੁਕਤਿਦੇਨ ਰਛਿਆ ਕਰਨ ਮਾਇਆ ਸ੍ਰੀ ਗੋਪਾਲ ॥੧੩॥ ਦਾਨ ਦੇਤ ਸਭ[੧੪] ਜਗਤ ਕੋ ਪ੍ਰਤਿਪਾਲੇ ਬਹੁ ਭਾਂਤਿ ॥ ਕਾਲਰਛ ਜਗਪਾਲਨੀ ਬਿਧਨਾ ਸ੍ਰੀ ਪ੍ਰਭ ਨਾਥ ॥੧੪॥ ਦਇਆਕਰਨ ਕਿਲਬਿਖ ਹਰਨ ਮਾਇਆ ਅਛਲ ਸਰੂਪ ॥ ਬਿਆਧਹਰਨ ਸੰਕਟਦਰਨ ਖਲਖੰਡਨ ਜਗਭੂਪ ॥੧੫॥ ਭਗਤਦਾਹਨੀ ਦਾਸਹਿਤ ਰਛਕ ਕਰਨ ਸਭ ਜਾਨ ॥ ਦੀਨਨਿਵਾਜਨ ਭੈਹਰਨ ਕਰੁਨਾਨਿਧ ਭਗਵਾਨ ॥੧੬॥ ਸਿਧ ਕਰਨ ਜਗਮਗ ਲਸਤ[੧੫] ਬਿਆਪਕ ਸਗਲ ਸੰਸਾਰ ॥ ਚੌਰਾਸੀ ਜੋਇਨ ਕਟਤ ਸਿਮਰਤਿ ਸ੍ਰੀ ਮੁਰਾਰ ॥੧੭॥ ਸੋਰਠਾ ॥ ਧਨਦਾਇਕ ਦਿਬਦੇਨ ਪ੍ਰਜਾਪਾਲਨੀ ਪ੍ਰਜਾਪਤਿ ॥ ਕੁਮਤਿ ਬਿਨਾਸ ਸੁਭ ਕੇਨ[੧੬] ਅਮਿਤਤੇਜ ਅਮਿਤੋਜਗਤ ॥੧੮॥ ਬਿਸਨਪਦ ॥ ਛੰਦ ॥ ਛਪੈ ॥ ਨਵਲਨਾਥ ਨਿਰਬਾਨ ਸੁਬੁਧਦਾਇਕ ਮੰਗਲਕਰ ॥ ਕਾਲ ਬਿਨਾਸਨ ਰਹਤ ਕਾਲ ਸੁਤਦਾਇਕ ਨਰਹਰ ॥੧॥੧੯॥ ਕਰੁਨਾਨਿਧ ਕ੍ਰਿਪਾਲ ਕਲਪਬ੍ਰਿਛ ਜਾ ਕੀ ਛਾਇਆ ॥ ਨਾਥ ਨਿਰੰਜਨ ਨਰਹਰੀ ਸਭ ਜਗਤ ਸਹਾਇਆ ॥੨॥੨੦॥ ਮਾਇਆ ਬਪ ਜਗ ਮਾਹਿ ਦੁਖ ਹਰਤਾ ਸਭ ਜਗਤ ਕੀ ॥ ਜਸੁ ਸੁਨੀਅਤ ਦੁਖ ਜਾਹ ਬਿਧਪੂਰਨ[੧੭] ਹਰ ਲਛਮੀ ॥੧॥੩॥੨੧॥ ਦੋਹਰਾ[ਘ] ॥ ਨਰਕ ਨਿਵਾਰਨ ਜਗਤ ਗੁਰ ਮੋਹਨ ਸਕਲ ਸੰਸਾਰ ॥ ਰਿਜਕ ਦੇਨ ਸਭ ਜਗਤ ਕੋ ਸੰਪੂਰਨ[੧੮] ਭੰਡਾਰ ॥੨੨॥ ਸਵਯਾ ਛੰਦ ॥ ਅਘਕੰਦਨ ਭੌ ਹਰਨ ਜੋਗ ਜੁਆਲਾ ਛਤ੍ਰੀਬ੍ਰਿਤ ॥ ਧਰਮ ਧੁਜਾ ਫਰਹਰਤ ਧਰਮ ਮੂਰਤ ਧਰਮਾਕ੍ਰਿਤ ॥੨੩॥ ਅਸਪਾਨ ਅਸਕੇਤ ਖੜਗਧੁਜ ਧਰਮ ਧਨੁਰਧਰ ॥ ਅਕਾਲ ਮੂਰਤਿ[੧੯] ਅਨਭਵ[੨੦] ਪ੍ਰਕਾਸ ਅਮਿਤੋਜ ਅਟਲ ਬਰ ॥੨੪॥ ਨਿਹਕਲੰਕ ਨਿਰਬਾਨ ਅਚਲ ਮੂਰਤ ਅਨਭੈ ਗਤਿ ॥ ਨਿਰਾਕਾਰ ਨਿਰਬਿਆਧ ਮਦਨ ਮੂਰਤਿ ਬਿਦਿਆਪਤਿ ॥੨੫॥ ਨਵਤਨ ਨਵਲ ਕਿਸੋਰ ਅਮਰਗਤਿ ਜਾ ਕੀ ਬਾਨੀ ॥ ਅਤਿ ਸੁੰਦਰ ਛਬਿ ਧਰੇ ਪ੍ਰਜਾਪਤਿ ਜੁਆਲਾ ਰਾਨੀ ॥੨੬॥ ਧਰਮ ਸਿੰਧ ਕਲਿਆਨ ਸੁਧਾ ਗਤਿ ਮਾਇਆ ਕਰਨੀ ॥ ਏਕ ਦ੍ਰਿਸਟ ਭੌ ਤਰਤ ਜਾਸ ਗਤ ਊਨਵ ਭਰਨੀ[੨੧] ॥੨੭॥ ਦੋਹਾ ਸੋਰਠਾ ॥ ਕਲਾਧਾਰ ਸਭ ਮਧਰਾਜ ਗਾਜਤ ਕੇਹਰ ਸਮ ॥ ਨੇਪੁਰ ਚਰਨ ਅਪਾਰ ਰਾਜ ਸੁਹਾਤ ਧੁਨ ਸੁਨੀਅਤ ਭਾਜੇ ਜਮ[੨੨] ॥੨੮॥ ਸਭ ਕਿਛੁ ਤੁਮਰੇ ਹਾਥ ਜਿਸ ਦੇਵੈ ਸੋ ਪਾਵਹੀ ॥ ਸ੍ਰੀ ਨਾਥਾ ਕੇ ਨਾਥ ਮਾਇਆ ਚਰਨ ਧਿਆਵਹੀ ॥੨੯॥ ਦਇਆ ਰੂਪ ਭਗਵੰਤ ਦਰਿਦ੍ਰ ਨਿਵਾਰਨ ਸੁਖਕਰਨ ॥ ਮੰਗਲ ਰੂਪ ਅਨੰਦ[੨੩] ਅਪਦਾ[੨੪] ਬਿਨਾਸਨ ਜੈ ਕਰਨ ॥੩੦॥ ਲੋਕ ਚਤੁਰਦਸ ਨਾਥ ਰਮਾ ਰਾਵ ਸਭ ਜਗਤ ਕੀ ॥ ਦੀਨਾ ਨਾਥ ਅਨਾਥ ਮਇਆ ਕਰੋ ਇਸ ਪਤਿਤ ਕੀ ॥੩੧॥ ਮੈ ਧਰ ਓਟ ਨ ਅਉਰ ਢਹ ਪਏ ਦੁਆਰੇ[੨੫] ਮਾਇਆ ਹਰੀ ॥ ਦੂਸਰ ਨਾਹੀ ਠੌਰ ਕਿਸ ਕੌ ਜਾਚੌ ਨਰਹਰੀ ॥੩੨॥ ਹਰੋ ਦੀਨ ਅਪਦਾ ਹਰੀ ਮੇਹਰ ਉਪਾਵਹੁ ਦੁਖ ਹਰੋ ॥ ਮਇਆ ਕਰੋ ਇਸ ਪਤਿਤ ਪਰ ਮੰਗਲ ਕਰੋ[੨੬] ਅਪਦਾ ਹਰੋ ॥੩੩॥ ਦਰਿਦ੍ਰ ਸਾਗਰ ਮਹਿ ਡੂਬਤੇ ਹੇ ਮਾਇਆ ਜਗਤਾਤ ॥ ਤੁਛ ਬਾਤ ਤੁਮ ਨਿਕਟ ਹੈ ਗਹ ਭੁਜਾ ਲੇਹ[੨੭] ਰਘੁਨਾਥ ॥੩੪॥ ਕਰਮਹੀਨ ਮਤਹੀਨ ਹੌ ਅਲਪ ਬੁਧ ਮਤਿ ਥੋਰ ॥ ਮਹਾ ਪਤਿਤ ਦੁਖੀਆ ਅਧਿਕ

## ਪਾਠਾਂਤਰ

[੧]ਫਤੇ (ਸਬ)
[੨]ਬੀਚਰਤ (ਬਸ)
[੩]ਧਰੇਉ (ਬਸ)
[੪]ਜੀਉ (ਮਸ)
[੫]ਦ੍ਰਿਦ੍ਰਿ (ਮਸ)
[੬]ਅਪਦ (ਖਕ, ਸਬ, ਸਸ, ਅਸ)
[੭]ਸੁਹਾਇਆ (ਸਬ, ਅਸ)
[੮]ਕੌਂ (ਖਕ, ਸਸ, ਅਸ)
[੯]ਸੁਖਨਾਮ (ਬਸ)
[੧੦]ਸੁਜਸੁ ਦੇਤ (ਮਸ, ਖਕ, ਸਸ, ਅਸ)
[੧੧]ਸਰੂਪ (ਸਬ, ਸਸ)
[੧੨]ਅਨੂਪਗਤਿ (ਮਸ, ਖਕ, ਅਸ)
[੧੩]ਸਿਖਯਨ (ਸਸ, ਅਸ)
[੧੪]ਬਹੁ (ਮਸ, ਖਕ, ਸਸ, ਅਸ)
[੧੫]ਜਗ ਮੰਗਲ ਸਭ (ਮਸ, ਖਕ, ਸਬ, ਸਸ)
[੧੬]ਮਤ ਦੇਨ (ਸਸ, ਅਸ)
[੧੭]ਜਸੁ ਪੂਰਨ (ਮਸ, ਖਕ, ਸਸ, ਅਸ)
[੧੮]ਜਸ ਪੂਰਨ (ਮਸ, ਖਕ, ਸਬ, ਸਸ, ਅਸ)
[੧੯]ਅਕਾਲ ਰੂਪ (ਸਬ, ਅਸ)
[੨੦]ਅਨਭੌਂ (ਮਸ)
[੨੧]ਤਰਨੀ (ਮਸ)
[੨੨]ਨੂਪੁਰ ਚਰਨ ਅਪਾਰ ਧੁਨ ਸੁਨੀਅਤ ਭਾਜੇ ਜਮ (ਸਸ, ਅਸ)
[੨੩]ਅਨੂਪ (ਮਸ), ਅਨੰਤ (ਅਸ)
[੨੪]ਅਪਦ (ਮਸ)
[੨੫]ਦੁਆਰ (ਸਸ, ਅਸ)
[੨੬]ਕਰ (ਸਸ, ਅਸ)
[੨੭]ਭੁਜ ਲਿਹੁ (ਸਸ, ਅਸ)

## ਟਿਪਣੀਆਂ

[ੳ]ਸਬ ਵਿਚ 'ਜੀ' ਸ਼ਬਦ ਨਹੀਂ ਹੈ
[ਅ]ਮਸ, ਖਕ ਵਿਚ 'ਸ੍ਰੀ ਮੁਖਬਾਕ' ਸ਼ਬਦ ਨਹੀਂ ਹਨ
[ੲ]ਸਸ, ਅਸ ਵਿਚ 'ਚੌਪਈ' ਸਿਰਲੇਖ ਨਹੀਂ ਹੈ
[ਸ]ਸਸ, ਅਸ ਵਿਚ '॥੧॥' ਹੈ
[ਹ]ਸਬ ਵਿਚ 'ਦੋਹਰਾ' ਸ਼ਬਦ ਨਹੀਂ ਹੈ
[ਕ]ਸਬ ਦੇ ਆਰੰਭ ਵਿਚ ਦਸਮ ਗ੍ਰੰਥ ਦਾ ਕੁਝ ਪਾਠ ਲਿਖਿਆ ਹੋਇਆ ਹੈ ਜਿਸ ਕਰਕੇ ਇਥੇ '॥੪੦੭॥' ਹੈ ਅਤੇ ਅਸ ਵਿਚ ਚੌਪਈ ਸਿਰਲੇਖ ਨਾ ਹੋਣ ਕਾਰਨ ਇਸਨੂੰ ਅੰਕ ਨੰ. '॥੨॥' ਲਿਖਿਆ ਹੈ
[ਖ]ਸਸ, ਅਸ ਵਿਚ ਕੋਈ ਅੰਕ ਦਰਜ਼ ਨਹੀਂ ਹੈ ਕਿਉਂਕਿ ਉਕਤ ਦੋਵਾਂ ਵਿਚ ਦੋ-ਦੋ ਪੰਕਤੀਆਂ ਦਾ ਬੰਦ ਨਾ ਮੰਨਕੇ, ਛੇ ਪੰਕਤੀਆਂ ਦਾ ਬੰਦ ਮੰਨ ਕੇ ਅੰਕ ਨੰ. ਲਿਖਿਆ ਹੋਇਆ ਹੈ। ਲਗਪਗ ਸਾਰੇ ਉਤਾਰਿਆਂ ਦਾ ਅੰਕ ਪ੍ਰਬੰਧ ਹੀ ਅਧਾਰਮੂਲਕ ਖਰੜੇ ਨਾਲ ਮੇਲ ਨਹੀਂ ਖਾਂਦਾ। ਇਸ ਤੋਂ ਅਗਾਂਹ ਅਸੀਂ ਅੰਕ ਪ੍ਰਬੰਧ ਸੰਬੰਧੀ ਉਕਤ ਖਰੜਿਆਂ ਬਾਰੇ ਟਿਪਣੀ ਨਹੀਂ ਕਰਾਂਗੇ
[ਗ]ਅਧਾਰਮੂਲਕ ਖਰੜੇ ਵਿਚ 'ਦੀਨਬੰਦੁ' ਸ਼ਬਦ ਹੈ, ਸੁਧਾਈ ਮਸ ਅਤੇ ਖਕ ਤੋਂ ਕੀਤੀ ਗਈ ਹੈ
[ਘ]ਮਸ, ਖਕ ਵਿਚ 'ਤੇਜਯੁਤ' ਅਤੇ ਸਸ, ਅਸ ਵਿਚ 'ਤੇ ਜਲਤ' ਸ਼ਬਦ ਹਨ
[ਘ]ਅਧਾਰਮੂਲਕ ਖਰੜੇ ਵਿਚ 'ਦੋਹਰਾ' ਸ਼ਬਦ ਨਹੀਂ ਹੈ, ਸੁਧਾਈ ਸਸ ਤੋਂ ਕੀਤੀ ਗਈ ਹੈ

ਚਿਤਵਓ[ੳ] ਅਪਨੀ ਓਰ ॥੩੫॥ ਮਿਹਰ ਫਜਲ ਕੀ ਨਜਰ ਸੇ[੧] ਚਿਤਵਹੁ ਦੀਨ ਦਇਆਲ[ਅ] ॥ ਮੀਨ ਤਪਤ ਜਲ ਦੇਹੁ ਹਰ[੨] ਕਰੁਨਾਨਿਧ ਗੋਪਾਲ ॥੩੬॥ ਕਿਰਪਾਸਿੰਧ[੩] ਸੰਕਟਹਰਨ ਕਲਪਬ੍ਰਿਛ ਜਿਹ ਛਾਹ ॥ ਸਿਧ ਰੂਪ ਅਨਹਦ ਸਬਦ ਜਿਹ ਸਮ ਦੂਸਰ ਨਾਹ ॥੩੭॥ ਚਾਰਨੀ ਦੋਹਰਾ ॥ ਸ੍ਰੀ ਮਾਇਆ ਜਗਮੋਹਨੀ ਨਿਹਕਲੰਕ ਜਿਹ[੪] ਰੂਪ ॥ ਤੀਨ ਲੋਕ ਬੰਦਤ ਚਰਨ ਬ੍ਰਹਮਾ ਬਿਸਨ ਅਨੂਪ ॥੩੮॥ ਬਿਸਨਪਦ ਸਾਰੰਗ ॥ ਛਪਯ ॥ ਸੇਸ ਸਹਸ ਗੁਨ ਰਵਤ[੫] ਤਦਪ ਤੁਮ ਅੰਤ ਨ ਪਾਵਤ ॥ ਨੇਤ ਨੇਤ ਸਭ ਕਹਤ ਦੇਵ ਸੁਰ ਨਰ ਸਭ ਧਿਆਵਤ ॥੩੯॥ ਚਿਤ ਚਿੰਤਾ ਨਰਹਰਤ ਮਾਇਆ ਇਛਿਆ ਪੂਰਨ ਜਗ ॥ ਕਲਮਲ ਅਘ ਸਭ ਹਰਤ ਮੁਖ ਮੰਡਲ ਨਵਤਨ ਛਬ ॥੪੦॥ ਕਵਲ ਨੈਨ ਨਿਰਪਨ ਨਿਰਪ ਕਟਿ[ੲ] ਕੇਹਰ ਮ੍ਰਿਗਲੋਚਨੀ ॥ ਕਦਲਿ ਜੰਘ ਆਜਾਨ ਬਾਹੁ ਪ੍ਰਜਾਪਾਲ ਦੁਖਮੋਚਨੀ ॥੪੧॥ ਬਡਾ ਦੋਹਰਾ ॥ ਚਤ੍ਰਬਾਹ ਅਸਟਾਕਰੀ ਨਰ ਸਿੰਘ ਜਿਹ[ਸ] ਕੇ ਭੇਸ ॥ ਪ੍ਰਹਲਾਦ ਉਬਾਰਿਓ ਦੁਖ ਹਰਿਓ ਹਰਨਾਕਸ ਹਤਿਓ[੬] ਨਰੇਸ ॥੪੨॥ ਇੰਦ੍ਰ ਦੋਹਰਾ ॥ ਮੁਕਤਦੇਨ ਮੰਗਲਕਰਨ ਛੇਮਕਰਨ ਹਰਰਾਇ ॥ ਸੁਭਬਚਨੀ ਸੁਭਕਰਨ[੭] ਹਰ[੮] ਸਭ ਕੋ ਕਰੋ ਸਹਾਇ ॥੪੩॥ ਬਿਸਨਪਦ ਗੌਰੀ[ਹ] ॥ ਛੇਮਕਰਨ ਇਛ ਪੁਜਨ ਅਮਰ ਧਨ ਬ੍ਰਿਤ ਮਹੀਧਰ ॥ ਰਛਕਰਨ ਭੈ ਹਰਨ ਸਦਾ ਜੈ ਧਰਮ ਧਨੁਰਧਰ ॥੧॥੪੪॥ ਮਾਇਆ ਨਾਮ ਅਪਾਰ ਜਗਤ ਮਹਿ ਪ੍ਰਗਟ ਭਵਾਨੀ ॥ ਸੰਕਟ ਦਰਿਦ੍ਰ ਅਪਦਾ ਹਰਨ ਪੀਰ ਤ੍ਰੈਲੋਕ ਪਛਾਨੀ ॥੨॥੪੫॥ ਦੀਨਾ ਨਾਥ ਸਨਾਥ ਸੰਤਨ[੯] ਪ੍ਰਤਿਪਾਲ ਕਰਈਆ ॥ ਜਗਬੰਦਨ ਭੌ ਹਰਨ ਮਾਇਆ ਦੂਧ ਪੂਤ ਦੇਵਯਾ ॥੩॥੪੬॥ ਮਨ ਬਾਛਤ ਫਲ ਦੇਤ ਬਿਰਦ ਕੀ ਲਾਜ ਰਖਯਾ ॥ ਦੀਨਨ ਕੀ ਪ੍ਰਤਿਪਾਲ ਧਰਮਬ੍ਰਿਤ ਅਪਦ ਮਿਟਯਾ ॥੪॥੪੭॥ ਇੰਦ੍ਰ ਸੋਰਠਾ ॥ ਮਾਇਆ ਅਛਲ ਅਪਾਰ ਮੋਛ ਕਰਨ ਸੰਕਟ ਹਰਨ ॥ ਬਿਧਨਾ ਸਗਲ[੧੦] ਸੰਸਾਰ ਰਿਜਕ[ਕ] ਦੇਨ ਇਛਿਆ ਪੁਜਨ ॥੪੮॥ ਰਸਾਲ ਦੋਹਰਾ ॥ ਸੁਖਦ ਦੇਨ ਅਨਹਦ ਕਰਨ ਜੈ ਜੈ ਮੰਗਲ ਰੂਪ ॥ ਅਬਿਨਾਸੀ ਅਬਚਲ ਸਦਾ ਬਿਧਨਾ ਬ੍ਰਹਮ ਸਰੂਪ ॥੪੯॥ ਦਰਬ ਉਪਾਵਨ ਕੇ ਨਮਿਤ ਸਿਮਰੌਂ ਸ੍ਰੀ ਜਗਮਾਇ॥ ਆਦਿ ਅੰਤ ਰਛਿਆਕਰਨ ਸਭ ਕੋ ਕਰੋ ਸਹਾਇ॥੫੦॥ ਅਗਮ ਰੂਪ ਮਾਇਆ ਹਰੀ ਪਰਮ ਸਿਧ ਕੀ ਖਾਨ॥ ਕੁਮਤ ਬਿਨਾਸਨ ਜੈ ਕਰਨ ਦਾਤਾ ਸਗਲ ਜਹਾਨ॥੫੧॥ ਦੂਖ ਨਿਵਾਰਨ ਅਘ ਹਰਨ ਦੀਨ ਦਇਆਲ ਕ੍ਰਿਪਾਲ ॥ ਸਰਨ ਪਰੇ ਕੀ ਰਾਖਤੀ ਦਾਤਾ ਸਗਲ ਗੋਪਾਲ ॥੫੨॥ ਸ੍ਰੀ ਨਾਰਾਇਨ ਜਗਤਪਿਤ ਭਵਖੰਡਨ ਜਗਮਾਤ॥ ਸ੍ਰਿਸ੍ਰਿ ਉਪਾਵਨ ਜਗ ਕਰਨ ਪ੍ਰਤਿਪਾਲੇ ਦਿਨਰਾਤ ॥੫੩॥ ਕਿਰਤਾਰਥ ਮੰਗਲਕਰਨ ਕਰੁਨਾਨਿਧ ਕਰਤਾਰ॥ ਕਾਲਰਛ ਤਾਰਨ ਪ੍ਰਭੂ ਮਾਇਆ ਰੂਪ ਮੁਰਾਰ ॥੫੪॥ ਮਧੁਰਧੁਨ ਦੋਹਰਾ[ਖ] ॥ ਬਿਧਨਾ ਸਗਲ[੧੧] ਸੰਸਾਰ ਕੀ ਜਿਨ ਸਿਰਜਾ ਧਰਨ ਅਕਾਸ ॥ ਚੰਦ ਸੂਰਜ ਦੋ ਦੀਵੜੇ ਕੀਨੇ ਬਿਬਿਧੁ ਪ੍ਰਗਾਸ ॥੧॥੫੫॥ ਬ੍ਰਹਮਾ ਬਿਸਨ ਉਪਾਇ ਕੈ ਕੀਨੀ ਸਕਤ ਪਸਾਰ ॥ ਕੋਟ ਤੇਤੀਸਾ ਸੁਰ ਭਏ ਨਾਲੇ ਇੰਦ੍ਰ ਭੂਆਰ ॥੨॥੫੬॥ ਸੁਰ ਨਰ ਮੁਨ ਗੰਧ੍ਰਬ ਰਚੇ ਜਖ ਕਿੰਨਰ ਗਨਪ੍ਰੇਤ ॥ ਅਸੁਰ ਪ੍ਰਬਲ ਦਾਨੋ ਬਿਕਟ ਰਾਹ ਨਿਛਤ੍ਰ ਗ੍ਰਹ ਕੇਤ[੧੨] ॥੩॥੫੭॥ ਸ੍ਵਯਾ ਛੰਦ ॥ ਸਪਤ ਸਿੰਧੁ ਸਤਦੀਪ ਖੰਡ ਨਵਖੰਡ ਬਨਾਇਓ[ਗ] ॥ ਜਲ ਥਲ ਪ੍ਰਬਤ ਕਨਕ ਮੇਰ ਹਿਮ ਭੂਮ ਰਚਾਯੋ ॥੪॥੫੮॥ ਪਸੁ ਪੰਖੀ[੧੩] ਜਲ ਜੀਉ[੧੪] ਅਨਲ ਗਗਨੰਤ੍ਰ ਕੀਨਾ ॥ ਅੰਡਜ ਜੇਰਜ ਸੇਤਜ ਉਤਭੁਜ ਪ੍ਰਗਟ ਕੀਨਾ ॥੫॥੫੯॥ ਨਰਕ ਸੁਰਗ ਚਹੁ ਜੁਗ ਬਨੇ ਰਾਤ੍ਰ ਦਿਨਸ ਪਲ ਮਾਸ ॥ ਪਵਨ ਪਾਨੀ ਬੈਸਤਰੋ ਠਾਕੁਰ ਚੇਰੋ ਦਾਸ ॥੬॥੬੦॥ ਸੁਖ ਦੁਖ ਦੁਇ ਕਪਰੇ ਬਨੇ ਮਾਨੁਖਨ ਕਾ ਬਿਵਹਾਰ ॥ ਧਰਮ ਪਾਪ ਸਾਖੀ ਦੋਊ ਬਿਧਨਾ ਠਠਿਓ[੧੫] ਅਪਾਰ ॥੭॥੬੧॥ ਕਨਕ ਦੋਹਰਾ ॥ ਜਾਤ ਅਜਾਤ ਰਚਨਾ ਭਈ ਸਭ ਮਹਿ ਆਪ ਖੇਲੰਤ ॥ ਨੀਚ ਊਚ ਮਹਿ ਆਪ ਹਰ[੧੬] ਬਿਰਲਾ ਕੋ ਬੂਝੰਤ ॥੬੨॥ ਰਾਵ ਰੰਕ ਪ੍ਰਜਾ ਭਈ ਗ੍ਰਾਮ ਨਗਰ ਸਭ ਦੇਸ ॥ ਭੂਪ ਛਤ੍ਰਪਤ ਤੇਜਬਰ ਸੂਰੇ ਜੋਧ ਨਰੇਸ ॥੬੩॥ ਖਤ੍ਰੀ ਬ੍ਰਹਮਨ ਸੂਦ ਵੈਸ ਚਾਰ ਬਰਨ ਕੀ ਖਾਨ ॥ ਮਾਇਆ ਸੁਪਨ ਸੁਖੋਪਤੀ ਪੁੰਨ ਦਾਨ ਇਸਨਾਨ ॥੬੪॥ ਬਲੀ ਤਪੀ ਜੋਗੀ ਕੀਏ ਜਟਾਜੂਟ ਨਖਧਾਰ ॥ ਗ੍ਰਿਹੀ ਜਤੀ ਜੋਗੀ ਹੁਏ ਨਾਨਾ ਬਿਧ ਬੈਪਾਰ ॥੬੫॥ ਸੁਰ ਨਰ ਮੁਨ ਦੇਵਤ ਬਨੇ ਆਪ ਬਨੇ ਅਵਤਾਰ ॥ ਰਤਨ ਲਾਲ ਹੀਰਾ ਮੁਕਤ ਕੰਚਨ ਰੂਪ ਸੁਧਾਰ ॥੬੬॥ ਸਭ ਮਹਿ ਤੁਹੀ ਨਿਰੰਜਨਾ ਊਨੀ ਠੌਰ ਨ ਕੋਇ ॥ ਘਟ ਘਟ ਮਹਿ ਬਿਚਰੇ ਪ੍ਰਭੁ ਨਾ ਕੋਈ ਹੋਆ ਨ ਹੋਇ ॥੬੭॥੧॥ਰਹਾਉ॥ ਚਾਰ ਬੇਦ ਖਟ ਅਸਟਦਸ ਬਿਧਨਾ ਰਚੀ ਬਿਸਥਾਰ ॥ ਤੀਨ ਲੋਕ ਰਚਨਾ ਭਈ ਕਰਤਾ ਸਿਰਜਨਹਾਰ ॥੬੮॥ ਤੁਮ ਬਿਨ ਸਰੇ ਨ ਏਕ ਛਿਨ ਤੁਮ ਸਭ ਜੀਅਨ[ਘ] ਪ੍ਰਾਨ ॥ ਤੁਮ ਕਰਤਾ ਸਭ ਜਗਤ ਕੀ ਤੁਮ ਹੀ ਤੇ ਸਭ ਮਾਨ ॥੬੯॥੧॥ਰਹਾਉ॥ ਕਰਮ ਧਰਮ ਸੁਚ ਨੇਮ ਜਪ ਖਟ ਕਰਮਨ ਕੀ ਰੀਤ ॥ ਸੰਨਿਆਸੀ ਤ੍ਰਪਨ ਸੁਰਤ[੧੭] ਧੁਨ ਨਟਨਾਟਕ ਰਸ[ਘ] ਰੀਤ ॥੩॥੭੦॥ ਜੰਤ੍ਰ ਮੰਤ੍ਰ ਤੰਤ੍ਰਨ ਭਈ ਥਿਤ ਵਾਰ ਰੁਤ ਮਾਸ ॥ ਰਸ ਕਸ ਭੋਜਨ ਬਿੰਜਨਾ ਦੁਗਧ ਖੀਰ ਜਗਰਾਸ ॥੭੧॥ ਨੇਕੀ ਬਦੀ ਖੁਸੀਆ ਘਨੀ

## ਪਾਠਾਂਤਰ

[੧]ਮਿਹਰ ਨਜਰ ਕੀ ਫਜਲ ਸੇ (ਮਸ, ਖਕ, ਸਸ, ਅਸ)
[੨]ਹਰਿ (ਮਸ, ਖਕ, ਸਸ, ਅਸ)
[੩]ਕ੍ਰਿਪਾਸਿੰਧ (ਸਸ,ਅਸ)
[੪]ਜਿਸ (ਸਬ, ਬਸ)
[੫]ਫਨ ਰਟਤ (ਮਸ, ਸਸ, ਅਸ)
[੬]ਹਰਿਓ (ਮਸ, ਖਕ, ਸਸ, ਅਸ)
[੭]ਸੂਤਬਚਨੀ ਸੂਤਕਰਨ (ਅਸ)
[੮]ਹਰਿ (ਸਬ)
[੯]ਸਭਨ (ਮਸ, ਖਕ, ਸਸ, ਅਸ)
[੧੦]ਸਕਲ (ਮਸ, ਸਬ)
[੧੧]ਸਕਲ (ਮਸ, ਖਕ, ਸਸ, ਅਸ)
[੧੨]ਗ੍ਰਿਹਹੇਤ (ਅਸ)
[੧੩]ਪੰਛੀ (ਮਸ, ਖਕ, ਸਸ, ਅਸ)
[੧੪]ਜੀਵ (ਮਸ, ਖਕ, ਸਸ, ਅਸ)
[੧੫]ਠਟਿਯੋ (ਮਸ, ਖਕ, ਸਸ, ਅਸ)
[੧੬]ਹਰਿ (ਸਬ)
[੧੭]ਸੂਤ (ਸਬ)

## ਟਿਪਣੀਆਂ

[ੳ]ਸਚ ਵਿਚ 'ਚਿਤਓ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਸਚ ਵਿਚ 'ਦੇਆਲ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ੲ]ਮਸ, ਖਕ ਵਿਚ 'ਨਿਰਕਪਟ' ਸ਼ਬਦ ਹੈ ਜੋ ਉਤਾਰਾਕਾਰਾਂ ਦੀ ਭੁਲ ਜਾਪਦੀ ਹੈ
[ਸ]ਅਧਾਰਮੂਲਕ ਖਰੜੇ ਦਾ ਪਤਰਾ ਫਟਿਆ ਹੋਣ ਕਾਰਣ ਸੁਧਾਈ ਮਸ, ਖਕ ਤੋਂ ਕੀਤੀ ਹੈ
[ਹ]ਅਧਾਰਮੂਲਕ ਖਰੜੇ ਵਿਚ ਬਿਸਨਪਦ ਗੌਰੀ ਦੇ ਨਾਲ 'ਛਪੈ' ਅਤੇ ਮਸ, ਖਕ ਵਿਚ 'ਸੋਰਠਾ' ਸਿਰਲੇਖ ਵੀ ਹੈ, ਸੁਧਾਈ ਸਸ, ਅਸ ਤੋਂ ਕੀਤੀ ਗਈ ਹੈ
[ਕ]ਅਧਾਰਮੂਲਕ ਖਰੜੇ ਵਿਚ 'ਰੁਜਕ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਗਈ ਹੈ
[ਖ]ਮਸ, ਖਕ ਵਿਚ 'ਮਧੁਰਧੁਨ ਛੰਦ ਦੋਹਰਾ' ਲਿਖਿਆ ਹੋਇਆ ਹੈ
[ਗ]ਅਧਾਰਮੂਲਕ ਖਰੜੇ ਵਿਚ 'ਬਨਾਓ' ਸ਼ਬਦ ਹੈ, ਸੁਧਾਈ ਸਬ ਤੋਂ ਕੀਤੀ ਗਈ ਹੈ
[ਘ]ਅਧਾਰਮੂਲਕ ਖਰੜੇ ਵਿਚ 'ਜੀਅ' ਸ਼ਬਦ ਹੈ, ਸੁਧਾਈ ਖਕ ਤੋਂ ਕਤਿੀ ਹੈ
[ਘ]ਅਧਾਰਮੂਲਕ ਖਰੜੇ ਵਿਚ 'ਰਸਕ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਗਈ ਹੈ

ਜੋਗ ਭੋਗ ਕੀ ਖਾਨ ॥ ਰਿਧ ਸਿਧ ਚਿੰਤਾ ਸਕਲ ਜੀਅ ਜੰਤ ਅਪ੍ਰਮਾਨ ॥੭੨॥ ਬਿਪਤ ਸਪਤ ਅਪਦਾ ਰਚੀ ਰਚਨਾ ਅਨਿਕ ਪ੍ਰਕਾਰ ॥ ਬਨ ਤਿਨ[੧] ਪਰਬਤ ਭੂਮਧਰ[੨] ਉਡਗ ਨਖਤ੍ਰ ਗੈਨਾਰ ॥੭੩॥ ਸਭ ਮਹਿ ਏਕ ਨਾਰਾਇਣਾ ਮਾਇਆ ਕੋ ਬਪ ਧਾਰ ॥ ਪ੍ਰਤਿਪਾਲੇ ਸਭ[੩] ਜੀਅ ਜੰਤ ਸਭ ਕੋ ਦੇਤ ਅਹਾਰ ॥੭੪॥ਰਹਾਉ ॥ ਮਾਧੋ ਦੋਹਰਾ ॥ ਫੂਲ ਫਲ[੪] ਬਿਰਖਾ ਤੁਹੀ ਤੁਹੀ ਸਭਨ ਕੀ ਸਾਰ ॥ ਤੁਮ ਸਭ ਕੋ ਪੈਦਾ ਕਰੋ ਤੁਮਹੀ ਕਰੋ ਸੰਘਾਰ ॥੭੫॥ ਪੰਚਾਲ ਦੋਹਰਾ ॥ ਜਬ ਮਾਇਆ ਹਰਿ[੫] ਬਪ ਧਰਿਓ ਤਬ ਹੀ ਸਭ ਬਿਵਹਾਰ[੬] ॥ ਜਬ ਰਚਨਾ ਖਿੰਚੀ ਸਕਲ ਤਬ ਆਪੇ ਆਪ ਮੁਰਾਰ ॥੭੬॥[ਅ] ਜੁਗ ਜੁਗਾਂਤ ਸੁੰਨ[ੲ] ਧੁੰਧ ਤੇ ਏਕ ਅਲਖ ਕਰਤਾਰ ॥ ਗੁਪਤ ਪ੍ਰਗਟ ਸਭ ਘਟ ਬਿਖੈ ਵਰਤੇ ਰੂਪ ਅਪਾਰ ॥੭੭॥ ਆਨੰਦ ਦੋਹਰਾ ॥ ਸਰਬਲੋਹ ਰਛਿਆ ਕਰਨ ਸੰਤਨ ਕੇ ਸੁਖ ਧਾਮ ॥ ਸ੍ਰੀ ਮਾਇਆ ਜਗਬੰਦਨੀ ਲਛਮੀ ਜਾਕੋ ਨਾਮ ॥੭੮॥ ਮੰਗਲ ਦੋਹਰਾ ॥ ਕਰੁਨਾਕਰ ਕਿਰਪਾਲ ਹਰ ਹੌ ਮਤਮੰਦ ਅਭਾਗ ॥ ਦੋ ਕਰ ਜੋਰ ਬਿਨਤੀ ਕਰਤ ਰਤੀ ਭਾਗ ਮੋਹਿ[ਸ] ਜਾਗ ॥੭੯॥ ਕਰਮ ਰੇਖ ਮਾਇਆ ਤੁਹੀ ਤੁਹੀ ਸਭਨ ਕੀ ਸਾਰ ॥ ਜਬ ਤੁਮਰੀ ਕਿਰਪਾ ਭਈ ਜਾਗ੍ਰਿਤ[੬] ਭਾਗ ਲੀਲਾਰ ॥੮੦॥ ਅਨੰਦ ਦੋਹਰਾ ॥ ਅਨੰਦ ਰੂਪ ਅਨਹਦ ਸਦਾ ਅਨਦਿਨ ਅਨਦ ਅਨੰਦ ॥ ਅਨਦ ਬਿਨੋਦ ਆਨਦ ਅਨਦ[੭] ਹਰ ਅਨਾਦ[੮] ਗੋਬਿੰਦ ॥੮੧॥ ਜਯ ਦੋਹਰਾ ॥ ਜੈ ਜਸ ਜੈਤ ਜੈ ਕਰ ਜਯੀ ਜੈ ਜੈ ਜੈ ਜਗਦੀਸ ॥ ਜੀਵਤ ਜਮੁਨ ਜਤ ਬ੍ਰਿਤ ਜਗ ਜਗਮਗ ਜਗ ਜੈਯੀਸ ॥੮੨॥ ਪਵਿਤ੍ਰ ਦੋਹਰਾ ॥ ਪਰਮ ਪਵਿਤ੍ਰ ਪੁਨੀਤ ਪਤ ਪੀਤੰਬਰ ਪ੍ਰਭਨਾਮ[੯] ॥ ਪਾਪ ਪਰਨ ਪੂਰਨ ਪਿਤ੍ਰ ਪੀਰ ਪਰਾ ਪਰਧਾਨ[੧੦] ॥੮੩॥ ਧਰਮ ਦੋਹਰਾ ॥ ਧਰਮ ਅਧਿਕਾਰ ਧਨ ਧਾਮ ਧਨਯ ਧਨ ਧਰਨੀਧਰਾ ॥ ਧੀਰਜ ਧਰਮ ਧਿਆਨ ਧੁੰਧ ਧੂਰ ਧੀਰਕ ਧਰਾ॥ ਮੋਹਨ ਦੋਹਰਾ ॥ ਮਨਮੋਹਨ ਮਿਹਰਵਾਨ ਮੰਗਲ ਮਗਨ ਮਹਾਨ ਮਤ ॥ ਮਾਧੋ ਮਦਨ ਮੁਰਾਰ ਮਦਸੂਦਨ[੧੧] ਮੋਹਕ ਮਹਤ ॥੮੫॥ ਚਿਤਾਨੰਦ ਸੋਰਠਾ[ਹ] ॥ ਚਿੰਤਾਮਨ ਚਿਰੰਕਾਲ ਚਿਰ[੧੨] ਚੀਰ ਚੈਤੰਨ[ਕ] ਚਿਤ ॥ ਚੰਚਲ ਚਪਲ ਅਚਾਲ ਦ੍ਰਿਗ ਚਕੋਰ ਪੰਕਜ ਅਚੁਤ ॥੮੬॥ ਛਤ੍ਰੀ ਸੋਰਠਾ ॥ ਛਤ੍ਰੀ ਛਤ੍ਰ ਛਿਤਾਰ ਛੀਰ ਛਿਮੋਹ ਛੇਤ੍ਰ ਛਕਤ ॥ ਛਿਮ ਛੇਮ ਛੈ ਛਾਰ ਛਾਰ ਕਰਨ ਛੁਦ੍ਰ ਛਪਤ[੧੩] ॥੮੭॥ ਭਾਵੀਉਦੋਤ ਸੋਰਠਾ ॥ ਭਾਵੀ ਭੁਗਤ ਭੰਡਾਰ ਭੀਰ ਭੀਮ ਭੈਰੋ ਹਰਨ ॥ ਭਵਹਾ ਭੂਤ ਭਵਾਨ ਭਗਤ ਭਾਵ ਭਵਜਲ ਧਰਨ[੧੪] ॥੮੮॥ ਪਾਰਸ ਸੋਰਠਾ ॥ ਪਾਰਸ ਪਿਤਾ ਪੁਰਾਨ ਪਰਮਾਨੰਦ ਪ੍ਰੀਤਮ ਪ੍ਰਭੂ ॥ ਪੂਰਨ ਪੁਰਖ ਸੁਜਾਨ[੧੫] ਪਾਪ ਪੁੰਜ ਗਾਰਤ ਸਭੂ ॥੮੯॥ ਨਾਰਾਇਨ ਸੋਰਠਾ ॥ ਨਾਰਾਇਨ ਨਿਰੰਕਾਰ ਨਾਰਸਿੰਘ ਨਰਹਰ ਨਵਲ ॥ ਨਿਰਬਿਕਾਰ ਨਿਰਾਹਾਰ ਨੰਦਨੰਦਨ ਨੇਤ੍ਰ: ਕਵਲ[੧੬] ॥੯੦॥ ਗਿਰਧਾਰੀ ਦੋਹਰਾ ॥ ਗਿਰਧਾਰੀ ਗੋਬਿੰਦ ਗੁਰੂ ਗੋਵਰਧਨ ਗੋਪਾਲ ॥ ਗੋਸਾਈ ਗੋਪੀਬਲਭ ਗੋਪਨਾਥ ਗੋਆਲ[੧੭] ॥੯੧॥ ਕਵਲ ਦੋਹਰਾ ॥ ਕਾਰਨ ਕਰਨ ਕਰੀਮ ਕੇਸਵ[ਖ] ਕਿਰਤਾਰਥ ਕਰਨ ॥ ਕੋਮਲ ਕਮਲ ਨਵੀਨ ਕੋਟ ਕਲੰਕ ਕੰਟਕ ਹਰਨ ॥੯੨॥ ਖਾਲਕ ਦੋਹਰਾ ॥ ਖਾਲਕ[੧੮] ਖਲਕ ਖੁਦਾਇ ਖੈਰ ਖੂਬ ਖੁਸਹਾਲ ਖੁਸ ॥ ਖਾਲਸ ਖਸਮ ਅਤਾਇ ਖਾਮਖੂਰ[੧੯] ਖਤਾਬਖਸ[ਗ] ॥੯੩॥ ਘਨਸਯਾਮ[ਘ] ਦੋਹਰਾ ॥ ਘਟ ਘਨ[੨੦] ਮੈ ਘਨਸ੍ਯਾਮ ਜੂ ਘਹਰਤ ਘਨ ਘਨਘੋਰ ॥ ਜੀਅ ਜੰਤ ਚਾਤ੍ਰਿਕ ਮਯੂਰ ਚਿਤਵਤ ਕੋਕਲ ਮੋਰ ॥੯੪॥ ਦਇਆ ਦੋਹਰਾ ॥ ਦੀਨ ਦਇਆਲ ਦਾਤਾ ਦਇਆ ਦੁਖ ਦਲਿਦ੍ਰ ਦਲ ਦੁੰਦ ॥ ਦ੍ਰਿਗ ਵਿਸਾਲ ਦੁਤ ਅਦ੍ਵੀਤ ਦਿਨਕਰ ਸਮਰ ਮੁਕੰਦ ॥੯੫॥ ਓਅੰ ਦੋਹਰਾ ॥ ਓਅੰ ਵਾਸਦੇਵ ਵੇਦਨ[੨੧] ਵਿਦਤ ਵਾਰ ਵਾਰ ਲਖਵਾਰ ॥ ਓਰ ਨਿਬਾਹ ਵੈਰੀ ਨਹੀ ਵੈਰ ਹਰਨ ਕਰਤਾਰ ॥੯੬॥ ਸਹੰਸਮੁਖੀ ਦੋਹਰਾ ॥ ਸਹਨਸਾਹ ਸਹਪਤ ਸਗਲ ਸੰਸਾ ਸਿਹਰ ਸਿਰਾਇ ॥ ਸਜਨ ਸਾਧ ਸੰਸਾ ਨਹੀ ਸੀਤਲ ਸਤ ਸੁਖਦਾਇ ॥੯੭॥ ਇੰਦ੍ਰਗ ਦੋਹਰਾ ॥ ਈਸਰ ਈਸ ਈਮਾਨ ਇਕ ਇਮਨਾਇਕ ਇਮਨਾਇ ॥ ਇਕ ਇਕ ਈਕਾਨ ਈਸਰ ਇੰਦ੍ਰ ਲਾਇਨਤਹਾਇ ॥੯੮॥ ਝੂਰਨ ਦੋਹਰਾ ॥ ਝੂਰਨ ਝੋਰ ਝੰਕਤ ਝਪਟ ਝਿਮ ਝਿਮ ਝਿਮ ਝੁਨਕਾਰ ॥ ਝੀਨ ਸਬਦ ਝਾਝਨ ਝਰਨ ਝਗਰਾ ਝੂਠ ਝੀਕਾਰ ॥੯੯॥ ਟੋਟਕ ਦੋਹਰਾ ॥ ਟੋਟ ਟੂਟ ਟੰਟਾ ਟਰਨ ਟੀਕਾ ਸਗਲ ਸੰਸਾਰ ॥ ਟਕ ਟਕ ਟਕ ਨਿਰਖੋ ਤੁਮਹ ਟੇਕ[੨੨] ਟਿਕਨ ਕਰਤਾਰ ॥੧੦੦॥ ਠੌਰ ਠੌਰ ਠਾਕੁਰ ਠਠਿਓ ਬਿਨ ਠਾਕੁਰ ਨਹੀ ਠਾਠ[੨੩] ॥ ਠਾਕ ਠੇਕ ਸੌ ਦੂਰ ਯਹ ਨਹੀ ਬਾਗਾ ਨਹੀ ਠਾਟ ॥੧੦੧॥ ਨਿਡਰ ਦੋਹਰਾ ॥ ਡਾਂਗਰ ਡੀਗਰ ਹੋ ਅਧਿਕ ਤੁਮ ਨਿਡਰ ਡਰਡਾਰ ॥ ਬਾਰ ਬਾਰ ਡੰਡਉਤ ਤੁਮਹ[ਙ] ਤੁਮ ਜਸ ਡੰਕ ਅਪਾਰ ॥੧੦੨॥ ਢੀਠ ਦੋਹਰਾ ॥ ਢੋਰ ਢੀਮ ਢਾਢੀ ਢਿਮਕ ਹੋਂ ਤਰ ਢਾਕ ਪਲਾਸ ॥ ਢੇਰ ਢੀਠ ਢੁਲਕਤ ਫਿਰਤ ਢਹ ਢਹ ਪਰਨ ਉਦਾਸ ॥੧੦੩॥ ਛਪੈ ॥ ਤਰਨ ਤਾਪ ਤਮ ਹਰਨ ਤਾਤ ਤਿਆਗੀ ਤੀਰਥ ਤਤ ॥ ਤਿਮਰ ਤਪਤ ਤਿਖ ਟਰਨ ਤੋਖ ਤਪੀਅਤਿ ਤ੍ਰਿਗਤ ॥ ਜੰਤ੍ਰ ਮੰਤ੍ਰ ਮਹ ਆਪ ਤੋਸਾ ਤਕੀਆ ਛਿਤ

## ਪਾਠਾਂਤਰ

[੧]ਤ੍ਰਿਨ (ਮਸ, ਖਕ, ਸਸ, ਅਸ)
[੨]ਗੈਨਧਰ (ਮਸ, ਸਸ, ਅਸ)
[੩]ਬਹੁ (ਮਸ, ਖਕ, ਸਸ, ਅਸ)
[੪]ਫਲੰ (ਸਸ, ਅਸ)
[੫]ਹਰ (ਖਕ, ਸਸ, ਅਸ)
[੬]ਜਾਗਿਤ (ਖਕ, ਸਸ, ਅਸ)
[੭]ਅਨੰਤ (ਮਸ, ਖਕ, ਸਸ, ਅਸ)
[੮]ਅਨਾਹਦ (ਮਸ, ਖਕ, ਸਸ, ਅਸ)
[੯]ਪ੍ਰਤਿਨਾਮ (ਮਸ, ਖਕ)
[੧੦]ਪਰਧਾਮ (ਮਸ, ਸਸ, ਅਸ)
[੧੧]ਮਧਸੂਦਨ (ਸਸ)
[੧੨]ਚਿਤ (ਮਸ, ਖਕ, ਸਸ, ਅਸ)
[੧੩] ਛੁਦ੍ਰ ਪਤਿ (ਮਸ, ਖਕ), ਛੁਦ੍ਰਨ ਬਿਪਤਿ (ਸਸ, ਅਸ)
[੧੪]ਹਰਨ (ਮਸ, ਸਸ, ਅਸ)
[੧੫]ਪੁਰਾਨ (ਮਸ, ਸਸ, ਅਸ)
[੧੬]ਨੇਤ੍ਰ ਕਵਲ (ਖਕ)
[੧੭]ਗੋਪਾਲ (ਮਸ, ਖਕ)
[੧੮]ਖਾਲਸ (ਮਸ, ਸਸ, ਅਸ)
[੧੯]ਖਾਮਖੁੰਨ (ਸਸ, ਅਸ)
[੨੦]ਘਟ (ਮਸ, ਖਕ, ਸਸ, ਅਸ)
[੨੧]ਦੇਵਨ (ਸਬ, ਅਸ)
[੨੨]ਏਕ (ਅਸ)
[੨੩]ਠਾਟ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]ਸਚ ਵਿਚ 'ਬੇਵਹਾਰ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਅ]ਮਸ, ਖਕ, ਸਸ, ਅਸ ਵਿਚ 'ਗੁਪਤ ਪ੍ਰਗਟ ਸਭ ਘਟ ਬਿਖੈ ਵਰਤੇ ਰੂਪ ਅਪਾਰ॥' ਲਿਖਿਆ ਹੋਇਆ ਹੈ ਜੋ ਉਤਾਰਾਕਾਰਾਂ ਦੀ ਭੁਲ ਜਾਪਦੀ ਹੈ, ਸਬ, ਬਸ ਵਿਚ ਅਧਾਰਮੂਲਕ ਖਰੜੇ ਵਾਲੀ ਪੰਕਤੀ ਹੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਸੁਨ' ਸ਼ਬਦ ਹੈ, ਸੁਧਾਈ ਸਬ, ਅਸ ਤੋਂ ਕੀਤੀ ਗਈ ਹੈ
[ਸ]ਅਧਾਰਮੂਲਕ ਖਰੜੇ ਵਿਚ 'ਮੋਹੀ' ਸ਼ਬਦ ਹੈ, ਸੁਧਾਈ ਖਕ ਤੋਂ ਕੀਤੀ ਹੈ
[ਹ]ਮਸ, ਖਕ, ਸਸ, ਅਸ ਵਿਚ 'ਚਿਤਾਨੰਦ ਦੋਹਰਾ' ਸਿਰਲੇਖ ਹੈ।
[ਕ]ਅਧਾਰਮੂਲਕ ਖਰੜੇ ਵਿਚ 'ਚੈਤਨ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਖ]ਅਧਾਰਮੂਲਕ ਖਰੜੇ ਵਿਚ 'ਕੇਸ੍ਵ 'ਸ਼ਬਦ' ਹੈ, ਸੁਧਾਈ ਬਾਕੀ ਬੀੜਾਂ ਤੋਂ ਕੀਤੀ ਹੈ
[ਗ]ਅਧਾਰਮੂਲਕ ਖਰੜੇ ਵਿਚ 'ਖਤਾਰ ਬਖਸ' ਸ਼ਬਦ ਹੈ, ਸੁਧਾਈ ਸਸ, ਅਸ ਤੋਂ ਕੀਤੀ ਗਈ ਹੈ
[ਘ]ਅਧਾਰਮੂਲਕ ਖਰੜੇ ਵਿਚ 'ਘਨਸਾਮ' ਸ਼ਬਦ ਹੈ, ਸੁਧਾਈ ਮਸ ਤੋਂ ਕੀਤੀ ਹੈ
[ਙ]ਅਧਾਰਮੂਲਕ ਖਰੜੇ ਵਿਚ 'ਸੁਮਹ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ

॥ ਤਟ ਤੀਰਥ ਤਿਟਕਾਟ ਆਪ ਆਪੇ ਤਪਸੀ ਬ੍ਰਿਤ ॥ ਤਾਪ ਨਿਵਾਰਨ ਤਮ ਹਰਨ ਅਘਨਾਸਨ ਅਮਿਤੋਜਗਤ[ੳ] ॥ ਤਕੀਆ ਤਾਨ ਨਿਤਾਨ ਮਾਨ[ਅ] ਦਾਇਕ ਛਤ੍ਰੀਪਤ ॥੧੦੪॥ ਥੀਰਕਤ ਦੋਹਰਾ ॥ ਥਾਨ ਥਨੰਤਰ ਰਮ ਰਹੇ ਅਸਥਿਰ ਥੀਰ ਦਇਆਲ[ੲ] ॥ ਥਕਤ ਥਕਤ ਆਏ ਪ੍ਰਭੂ ਕਰ  ਗਹਿ ਲੇਹ ਗੋਪਾਲ ॥੧੦੫॥ ਮੰਗਲ ਦੋਹਰਾ ॥ ਨਿਤ ਮੰਗਲ ਮੰਗਲ ਸਦਾ ਮੰਗਲ ਮੰਗਲ ਭੂਪ ॥ ਜੈ ਮੰਗਲ ਜੈ ਮੰਗਲਾ ਸੁਭ ਮੰਗਲ[ਸ] ਅਨੂਪ ॥੧੦੬॥ ਫਿਰਤ ਫਿਰਤ ਬਹੁ ਬਿਧ ਫਿਰੇ[ਹ] ਫੇਰੀ ਚੁਕੀ ਨ ਫੇਰ ॥ ਫਾਹ ਫਾਸ ਫਾਸੀ ਕਟਕ ਜਿਨੈ[ਕ] ਕਹਿਓ ਇਕ ਬੇਰ ॥੧੦੭॥ ਬਿਸਨ ਦੋ: ॥ ਬਿਸਨ ਬਿਆਪਕ ਸਰਬ ਮੈ ਬਿਆਧਹਰਨ ਬਿਖਜਾਲ ॥ ਬਾਰ ਬਾਰ ਬੰਦਤ ਚਰਨ ਬਿਪਤ ਬਿਘਨ ਰਛਪਾਲ ॥੧੦੮॥ ਰਮਾ ਦੋ:[ਖ] ॥ ਰਾਮੁ ਰਮਤ ਸਭ ਘਟ ਬਿਖੈ ਸਬ ਮਹ ਰਾਮ ਰਹੀਮ ॥ ਰਾਵ ਰੰਕ ਰਯਤ ਤੁਹੀ ਰਾਵਤ ਰਾਜ ਕਰੀਮ ॥੧੦੯॥ ਲਲਤ ਦੋ: ॥ ਲਾਲ ਗੋਪਾਲ ਦਇਆਲ ਲਾਲ ਲਲਤ ਬਚਨ ਲਖ ਰੂਪ ॥ ਲਲਤ ਰੰਗ ਲਲਤਾ ਲਲਾ ਲਾਲ ਖਿਆਲ ਅਨੂਪ ॥੧੧੦॥ ਹਰਿਆਵਲ ਦੋ: ॥ ਹਰ[੧] ਹੀਰਾ ਹਰਿਆਵਲਾ ਹਰਿ ਹਰਿ ਕੀਨੋ ਜੰਗ ॥ ਹਰਨ ਭਰਨ ਹਰ ਹਰ[੨] ਹਰੀ ਹੇਮੰਚਲ ਹਰ[੧] ਮੰਗ ॥੧੧੧॥ ਙਿਆਨੀ ਵਤਨ ਬਿਹੀਨ ਗਿਆਤ[ਗ] ਰੂਪ ਅਨਭਵ ਸਦਾ ॥ ਰਾਣਾ ਰਾਵ ਪ੍ਰਬੀਨ ਅਚਲ ਅਥਾਹ ਸਦ ਸਰਬਦਾ ॥੧੧੨॥ ਆਦਿ ਅੰਤ ਜੁਗ ਜੁਗ ਅਟਲ ਸਰਬ ਬਿਆਪੀ ਦੇਵ ॥ ਉਤਪਤ ਪ੍ਰਲੈ ਕਰਨਹਾਰ ਮਾਇਆ ਅਲਖ ਅਭੇਵ ॥੧੧੩॥ ਜਲ ਬਲ ਮਹੀਅਲ ਜੀਅ ਜੰਤ ਨਭ ਮੰਡਲ ਪਾਤਾਲ ॥ ਸੁਰਗ ਮ੍ਰਿਤ ਚਉਦਹ ਭਵਨ ਬਿਧਨਾ ਸੁਆਮ ਗੋਪਾਲ ॥੧੧੪॥ ਨਾਮ ਠਾਮ ਘਟਿ ਘਟਿ ਬਿਖੇ ਸਭ ਮਹਿ ਰਮਤ ਪ੍ਰਕਾਸ ॥ ਅਖਰ ਬਾਨੀ ਸਭ ਤੁਹੀ ਸਭ ਮੁਖ ਦੇਤ ਗ੍ਰਾਸ ॥੧੧੫॥ ਦੋ: ॥ ਲਛਮੀ ਕੋ ਬਪ ਧਾਰ ਹਰਿ ਮਾਇਆ ਕਰੀ ਪ੍ਰਕਾਸ ॥ ਹਰਨ ਭਰਨ ਸਭ ਜਗਤ ਕੀ ਸੰਤਨ ਕੀ ਸੁਖਰਾਸ ॥੧੧੬॥ ਨਰਾਜ ਛੰਦ ॥ ਅਚਲ ਅਥਾਹ ਅਗਮ ਕਾ ਬੇਅੰਤ ਧਿਆਨ ਧਾਰੀਏ ॥ ਜਗਤਮਾਤ ਅੰਬਕਾ ਸੁ ਨਿਤਨੇਮ ਉਚਾਰੀਏ ॥ ਅਖੰਡ ਖਿਆਲ ਖੰਡਕਾ ਪ੍ਰਚੰਡ ਜਾਪ ਜਾਪੀਏ ॥ ਅਕਾਲ ਕਾਲ ਕਾਲਕਾ ਅਨੰਤ ਥਾਪ ਥਾਪੀਏ ॥੧੧੭॥ ਨਰਾਜ ॥ ਜਗਤਮਾਤ ਜਾਲਪਾ ਸੁ ਨਿਤਪ੍ਰਤ ਗਾਈਏ ॥ ਜੈ ਚੰਡ ਅਖੰਡ ਚੰਡਕਾ ਪ੍ਰਭਾਤ ਉਠ ਧਿਆਈਏ ॥ ਅਸਟਬਾਹ ਈਸਰੀ ਕਲਿਆਨ ਰੂਪ ਪੇਖੀਐ ॥ ਚਤ੍ਰਭੁਜਾ ਸਿੰਘਾਸਨੀ ਅਨੰਤ ਕੈ ਬਿਸੇਖੀਐ ॥੧੧੮॥ ਜਗਤਮਾਤ ਲਛਮੀ ਚਰਨ ਚਿਤ ਲਾਈਏ ॥ ਅਨੰਤ ਰੂਪ ਮੰਗਲਾ ਬਿਸੇਖ ਕੈ ਮਨਾਈਏ ॥ ਜਯੰਤ ਜੈਤ ਜੈਕਰੀ ਸੁਧਾਗਤੀ ਬਖਾਨੀਏ ॥ ਕਵਲ ਨੈਨ ਕੇਸਰੀ ਸੁ ਜਾਪ ਮੰਤ੍ਰ ਠਾਨੀਏ ॥੧੧੯॥ ਅਮਰ ਅਟਲ ਅਗਾਧਬੋਧ ਦਿਆਲ ਲਾਲ ਜਾਪੀਏ ॥ ਸੁਸੀਲ ਸਤ ਧਰਮ ਬ੍ਰਿਤ ਪੇਖ ਪੇਖ ਧ੍ਰਾਪੀਏ ॥ ਅਨਾਸ ਅਕਾਸ ਬ੍ਰਹਮ ਕੋ ਨਮਸਕਾਰ ਨਿਤੀਯੰ ॥ ਅਦ੍ਵੈਖ ਅਦਾਗ ਆਤਮਾ ਸਦੀਵ ਸਤ ਨੇਤੀਯੰ ॥੧੨੦॥ ਮੁਰਾਰ ਮੰਗਲਾ ਹਰੀ ਬਕਤ੍ਰ ਤੇ ਉਚਾਰੀਏ ॥ ਮੁਖਾਸੁਰੀ[ਘ] ਬਿੰਦੇਸਵਰੀ ਸੁ[ਙ] ਧਿਆਇ ਪਾਪ ਟਾਰੀਏ ॥ ਜੈਯੰਤ ਜੁਆਲ ਜਾਲਪਾ ਰਿਦੇ ਮੰਝਾਰ ਧਾਰੀਏ ॥ ਬਹੁ ਪੁੰਜ ਪਾਪ ਕੋਟ ਕੋਟ ਧਿਆਇ ਗਾਇ ਜਾਰੀਏ ॥੧੨੧॥ ਜੈ ਮਛ ਕਛ ਬ੍ਰਾਹ ਰੂਪ ਨਾਰਸਿੰਘ ਗਾਈਏ ॥ ਪ੍ਰਸਰਾਮ ਰਾਮ ਕ੍ਰਿਸਨ ਬਾਵਨਾ ਧਿਆਈਏ ॥ ਜਗਨਨਾਥ ਨਿਹਕਲੰਕ ਸਦੀਵ ਸਤ ਮਨਾਈਏ ॥ ਸਤਨਾਮ ਅਕਾਲ ਰੂਪ[੩] ਅਨਾਸ ਕੌ[੪] ਰੀਝਾਈਏ ॥੧੨੨॥ ਜਲੰ ਥਲੰ ਗਿਰੰ ਨਭੰ ਸਮਸਤ[ਚ] ਰੂਪ ਜਾਨੀਏ ॥ ਸੁ ਕੀਟ ਹਸਤ ਤ੍ਰਿਣ ਮੇਰ ਬ੍ਰਹਮ ਸਤ ਮਾਨੀਏ ॥ ਅਨੰਤ ਨਾਮ[੫] ਬੇਅੰਤ ਕੋ ਬੈਰਾਟ ਕੋ ਪਛਾਨੀਏ ॥ ਜੈ ਵਾਸਦੇਵ ਕਾਲਕਾ ਸੁ ਮੰਤ੍ਰ ਜਾਪ ਠਾਨੀਏ[ਛ] ॥੧੨੩॥ ਦੋਹਰਾ ॥ ਸਤ ਸਤ ਅਨਭਵ[੬] ਸਦਾ ਕਹ ਲਗ ਕਰੋ ਬਖਿਆਨ ॥ ਸ੍ਰੀ ਮਾਇਆ ਜਗਤਾਰਨੀ ਰਖਿ ਲੀਜੈ ਲਾਜ ਨਿਦਾਨ ॥੧੨੪॥ ਛੰਦ ॥ ਕਹ ਲਗ ਕਰੋਂ ਬਖਿਆਨ ॥ ਹੌ ਮੂੜ ਮਤ ਅਜਾਨ ॥ ਤੁਅ ਜਸ ਅਗਾਹ ਸਮੁੰਦ ॥ ਨਿਤਨੇਮ ਰਟੰਤ ਫਨਿੰਦ ॥੧੨੫॥ ਛੰਦ ॥ ਨਿਤ ਰਟਤ ਨਾਮ ਅਪਾਰ ॥ ਤਦਪ ਨ ਪਾਵਤ ਪਾਰ ॥ ਸਿਵ ਬਿਸਨ ਔ ਮੁਖਚਾਰ ॥ ਨਿਤ ਭਜਤ ਮਾਇਆ ਮੁਰਾਰ ॥੧੨੬॥ ਸੁਕ ਬਿਆਸ ਨਾਰਦ ਦੇਵ ॥ ਸਭ ਕਰਤ ਮਾਇਆ[੭] ਸੇਵ ॥ ਸਸਿ ਸੂਰ ਉਡਗਨ ਜੇਤ ॥ ਸਭ ਰਟਤ ਮਾਇਆ ਨੇ ਤ ॥੧੨੭॥ ਚਹੁ ਜੁਗ ਦਿਨਸ ਅਰ ਰਾਤ ॥ ਸਭ ਭਜਤ[੮] ਸ੍ਰੀ ਜਗਮਾਤ ॥੧੨੮॥ ਕਈ ਕਲਪ ਜੁਗਹ ਜੁਗਾਂਤ ॥ ਸਭ ਕਥਤ ਅਬਲੌ ਮਾਤ ॥ ਤੁਮ ਨਾਮ ਕਾ ਬਿਸਥਾਰ ॥ ਕਿਨਹੂ ਨ ਪਾਇਆ ਪਾਰ ॥੧੨੯॥ ਛੰਦ ॥ ਅਬ ਮੁਹਿ[ਜ] ਰਾਖੀਏ ਗੁਰਦੇਵ ॥ ਪ੍ਰਭ ਜੀ ਲਾਈਏ ਨਿਜ ਸੇਵ ॥ ਮੁਹਿ ਅਵਰ ਨਾਹੀ ਜਾਇ ॥ ਏਕ ਆਸ ਤੁਅ[੯] ਜਗਮਾਇ ॥੧੩੦॥ ਛੰਦ ॥ ਢਹ ਪਏ ਸਰਨੀ ਆਇ ॥ ਅਬ ਮੋਰੀ ਲਾਜ ਰਾਖੋ ਰਾਇ ॥ ਬਿਨ ਸ੍ਹਾਮ[੧੦] ਸਰਨੀ ਓਟ ॥ ਕਬਹੂੰ ਨ ਪਾਵਤ ਛੋਟ ॥੧੩੧॥ ਦੋ: ॥ ਅਪਦ ਸਿੰਧ ਮਹਿ ਬੂਡਤੇ ਕਰ ਗਹਿ ਲੇਹੁ ਉਬਾਰ ॥

## ਪਾਠਾਂਤਰ

[੧]ਹਰਿ (ਮਸ, ਖਕ, ਸਸ, ਅਸ)
[੨]ਹਰਿ ਹਰਿ (ਮਸ, ਖਕ, ਸਸ, ਅਸ)
[੩]ਅਕਾਲ ਮੂਰਤਿ (ਮਸ, ਖਕ, ਸਸ, ਅਸ)
[੪]ਕੋ (ਮਸ)
[੫]ਅਨਾਮ (ਸਚ)
[੬]ਅਨਭੌ (ਮਸ, ਖਕ, ਸਸ, ਅਸ)
[੭]ਹਰਿ ਕੀ (ਖਕ, ਸਸ, ਅਸ)
[੮]ਜਪਤ (ਮਸ), ਜਜਤ (ਸਸ, ਅਸ)
[੯]ਤੁਮ (ਮਸ, ਖਕ, ਸਸ, ਅਸ)
[੧੦]ਮਾਯ (ਸਸ, ਅਸ)

## ਟਿਪਣੀਆਂ

[ੳ]ਸਚ ਵਿਚ 'ਅਮਤੋਗਤ' ਸ਼ਬਦ ਹੈ, ਸੁਧਾਈ ਸਬ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਨਿਤਾਨਨਮਾਨ' ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਦਿਆਲ' ਸ਼ਬਦ ਹੈ, ਸੁਧਾਈ ਖਕ, ਮਸ ਤੋਂ ਕੀਤੀ ਗਈ ਹੈ
[ਸ]ਅਧਾਰਮੂਲਕ ਖਰੜੇ ਵਿਚ 'ਮੰਗਲ' ਸ਼ਬਦ ਦੋ ਵਾਰ ਲਿਖਿਆ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਹ]ਅਧਾਰਮੂਲਕ ਖਰੜੇ ਵਿਚ 'ਫਿਰੇਵੇ' ਹੈ, ਸੁਧਾਈ ਸਸ, ਅਸ ਤੋਂ ਕੀਤੀ ਹੈ
[ਕ]ਅਧਾਰਮੂਲਕ ਖਰੜੇ ਵਿਚ 'ਜਿਨੇ' ਸ਼ਬਦ ਹੈ. ਸੁਧਾਈ ਮਸ, ਖਕ ਤੋਂ ਕੀਤੀ ਹੈ
[ਖ]ਸਬ ਵਿਚ 'ਰਮਾਪਤ ਦੋਹਰਾ' ਸਿਰਲੇਖ ਹੈ
[ਗ]ਅਧਾਰਮੂਲਕ ਖਰੜੇ ਵਿਚ 'ਗੇਆਤ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਘ]ਅਧਾਰਮੂਲਕ ਖਰੜੇ ਵਿਚ 'ਮੁਖਾਸਰੀ' ਸ਼ਬਦ ਦਿਸਦਾ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਙ]ਅਧਾਰਮੂਲਕ ਖਰੜੇ ਵਿਚ 'ਸੁ' ਸ਼ਬਦ ਨਹੀਂ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਚ]ਅਧਾਰਮੂਲਕ ਖਰੜੇ ਵਿਚ 'ਸਮਸ੍ਤੁ' ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਛ]ਸਸ, ਅਸ ਵਿਚ 'ਠਾਨੀਯੇ' ਹੈ, 'ਏ' ਦੀ ਥਾਂ 'ਤੇ 'ਯੇ' ਸ਼ਬਦ ਮਿਲਦਾ ਹੈ
[ਜ]ਅਧਾਰਮੂਲਕ ਖਰੜੇ ਵਿਚ 'ਮੁਹ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ

ਤ੍ਰਾਹ ਤ੍ਰਾਹ ਅਪਦਾ ਹਰੋ ਮਾਇਆ ਦਰਿਦ੍ਰ[੧] ਨਿਵਾਰ[ੳ] ॥੧੩੨॥ ਕਰਮ ਰੇਖ ਮਾਇਆ ਹਰੀ[੨] ਤੁਹੀ ਸਭਨ ਕੀ ਸਾਰ ॥ ਜਬ ਤੁਮਰੀ ਕਿਰਪਾ ਭਈ ਜਾਗ੍ਰਿਤ[੩] ਭਾਗ ਲਿਲਾਰ ॥੧੩੩॥ ਉਦੇ ਹੋਇ ਅੰਕੂਰ ਜਬ ਪ੍ਰਾ[੪] ਪੂਰਬਲਾ ਸੋਇ ॥ ਪੂਰਨ ਬਿਧ ਬਿਧਨਾ ਸਗਲ[੫] ਜਿਸ ਸਿਮਰੇ ਗਤਿ[ਅ] ਹੋਇ ॥੧੩੪॥ ਨਵਲ ਨਿਰੰਜਨ ਦੇਉ ਹਰ[੬] ਕਰੁਨਾਕਰ ਕਿਰਪਾਲ ॥ ਦੀਨਬੰਧ ਸੰਕਟ ਹਰਨ ਮਾਇਆ ਸ੍ਰੀ ਗੋਪਾਲ ॥੧੩੫॥ ਲਘੁ ਸਵੈਯਾ ॥ ਕਵਲ ਦੁਤ ਨੈਨ ਮਧੁ[੭] ਬਚਨ ਅਮਿਤ ਦੁਤ ਸੁੰਦਰ ਚੰਡੀ ॥ ਖਲਖੰਡਨ ਖਲਘਾਇ ਸਕਲ ਦੁਖ ਰੋਗ ਬਿਹੰਡੀ ॥ ਮਦਸੂਦਨ[੮] ਮਹਖਾਸੁਰੀ ਰਿਪਦਾਲਨ ਡੰਡੀ ॥ ਅਕਾਲ ਮੂਰਤਿ ਅਨਭਵ[੯] ਪ੍ਰਕਾਸ ਜੈ ਜੈ ਜੈ ਚੰਡੀ ॥੧੩੬॥ ਮਹਾਕਾਲ ਅਕਾਲ ਕਾਲ ਕੀ ਮੂਰਤਿ ਕਾਲੀ ॥ ਦਇਆ ਰੂਪ ਦਇਆਲ[ੲ] ਕ੍ਰਿਪਾਨਿਧ ਦਾਤਾ ਜੁਆਲੀ ॥ ਜੁਆਲਾ ਜਗਮਗ ਜੋਤ ਗਾਤ[ਸ] ਸੰਤਨ ਰਛਪਾਲੀ ॥ ਜੈ ਜੈ ਮੰਗਲ ਰੂਪ ਸਦਾ ਜੈ ਜੈ ਨਿਤ ਕਾਲੀ ॥੧੩੭॥ ਸਵੈਯਾ ॥ ਸਭ ਬਿਦਿਆ ਕੀ ਦੈਨ ਸੁਬੁਧ ਦਾਤਾ ਜੈ ਸ੍ਵਰਸ੍ਵਤ ॥ ਗਿਆਨ ਬਢਤ ਜਸ ਕਹਤ ਦਾਸ ਰਛਕ ਜੈ ਨਰਪਤ ॥ ਅਚਲ ਅਗਮ ਅਥਾਹ ਬਾਕਦਾਇਕ ਜੈ ਜਗਮਤ[੧੦] ॥ ਮੁਕਤ ਦੇਤ ਧਨ ਦੇਤ ਸਦਾ ਜੈ ਜੈ ਜੈ ਸ੍ਵਰਸ੍ਵਤ ॥੧੩੮॥ ਦੋਹਰਾ[ਹ] ॥ ਗਨਪਤਿ ਗੌਰੀ ਸੁਤ ਭਜੌ ਰਿਧ ਸਿਧ ਕੋ ਧਾਮ ॥ ਸੁਖ ਪਾਵਹੁ ਨਿਤ ਨਿਤ ਸਦਾ ਧਨ ਪਾਵਹੁ ਬਿਸ੍ਰਾਮ ॥੧॥ ਛੰਦ ॥ ਏਕ ਰਦਨ ਗਜ ਬਦਨ ਸਦਨ ਗੌਰੀ ਸੁਤ ਨੰਦਨ ॥ ਬੁਧਦਾਇਕ ਅਘਹਰਨ ਸਦਾ ਸੁਰ ਕਿਲਬਿਖ ਖੰਡਨ ॥ ਸੁਬੁਧ ਗਿਆਨ ਦਾਤਾ ਹਰੀ ਅਘ ਪਾਪ ਨਿਕੰਦਨ ॥ ਗਨਪਤਿ ਗੌਰੀ ਦੇਵ ਸੁਤ ਜੈ ਜੈ ਸਿਵਨੰਦਨ ॥੧੩੯॥ ਦੋ: ॥ ਰੇ ਮਨ ਭਜ ਤੂ ਸਾਰਦਾ ਜਾ ਸਮ ਅਵਰ ਨ ਕੋਇ ॥ ਜਿਹ ਸਿਮਰਤਿ ਕਿਲਬਿਖ ਨਸੇ ਅੰਤ ਪਰਮਗਤਿ ਹੋਇ ॥੧੪੦॥ ਛੰਦ॥ ਅਮਿਤ ਦਰਬ ਕੀ ਖਾਨ ਖਾਨ ਬਿਦਿਆ ਕੋ ਸਾਰਦ ॥ ਅਮਿਤ ਮਾਨ[੧੧] ਕੋ ਸਿੰਧ ਸਿੰਧ ਰਤਨਾਗਰ ਸਾਰਦ ॥ ਪਦ ਪੰਕਜ ਕਨਕਾ ਅਚਲ ਮੰਗਲ ਕਰ ਸਾਰਦ ॥ ਸਭ ਗੁਨ ਨਿਧਾਨ ਦਾਤਾ ਜਈ ਜੈ ਜੈ ਹਰ[੧੨] ਸਾਰਦ ॥੧੪੧॥ ਦੋ: ॥ ਰੇ ਮਨ ਜਪ ਤੂ ਮੰਗਲਾ ਮੰਗਲਕਰ ਹਰ[੧੪] ਨੀਤ ॥ ਇਕ ਮਨ ਇਕ ਚਿਤ ਹੁਇ[੧੩] ਭਜੋ ਗਤ ਪਾਵਹੁਗੇ ਮੀਤ ॥੧੪੨॥ ਨਰਾਜ ਛੰਦ ॥ ਨਮਾਮ ਮੰਗਲਾ ਹਰੀ ਸਕਲ ਸਿਧ ਦਾਇਨੀ ॥ ਪ੍ਰਨਾਮ ਮੰਗਲਾ ਕਰੀ ਸੁਬੁਧ ਰਿਧ ਭਾਵਨੀ ॥ ਸੰਸਾਰ ਸਿੰਧ ਤਾਰਨੀ ਸਹਨਸਾਹ ਰਾਵਨੀ ॥ ਅਨੰਤ ਰੂਪ ਮੰਗਲਾ ਕਲਪਬਿਰਛ ਛਾਵਨੀ ॥੧੪੩॥ ਦੋ:॥ ਨਮੋ ਨਮੋ ਬੀਨਾਇਕਾ ਸਾਛੀ ਭੂਤ ਭਵਾਨ ॥ ਅਪਦ ਹਰਨ ਸੰਪਦ[੧੫] ਸਦਾ ਮੰਗਲਕਰ ਕਲਿਯਾਨ ॥੧੪੪॥ ਨਰਾਜ ਛੰਦ ॥ ਨਮਾਮ ਸਾਮਕਾਰਤੰ ਸੁਬਾਹਨਾ ਮਈਊਰੀਅੰ ॥ ਪ੍ਰਬਿਧ[੧੬] ਬ੍ਰਹਮ ਰੂਪੀਯੰ ਸੰਤਾਪ ਪਾਪ ਚੂਰੀਯੰ ॥ ਤ੍ਰੈਲੋਕ[ਕ] ਨਾਥ ਸੰਭੁ ਸੁਤ ਗੋਰ ਨੰਦ ਜਾਪੀਏ ॥ ਗਨੇਸ ਸਾਮਕਾਰਤਕੰ ਮਯੂਰ ਬਾਹ ਥਾਪੀਏ ॥੧੪੫॥ ਦੋ: ॥ ਤਿਲ ਤਿਲ ਬਸੁਧਾ ਰਤਨ ਹੈ ਹੇਮ ਰੂਪ ਬਹੁ ਥਾਨ ॥ ਬਨ ਬਨ ਮਲਿਆਗਰ ਬਨੇ ਹ੍ਵੈ ਹੈ ਰੂਪ ਭਗਵਾਨ ॥੧੪੬॥ ਦੋ: ॥ ਦੇਵ ਦੈਤ ਜਛਨ ਤੁਹੀ ਨਰ ਨਾਰੀ ਫੁਨ ਆਪ ॥ ਗਨ ਗੰਧਰਬ ਸੁਰ ਸਿਧ ਰਿਖ ਜਪੀਅਤ ਤਾਕੋ ਜਾਪ ॥੧੪੭॥ ਦੋ: ॥ ਤਿਲ ਤਿਲ ਬਸੁਧਾ ਰਤਨ ਹੈ ਹੇਮ ਰੂਪ ਬਹੁ ਖਾਨ ॥ ਬਨ ਬਨ ਮਲਿਆਗੀਰ ਹੈ ਰੂਪ ਰੂਪ ਭਗਵਾਨ ॥੧੪੮॥ ਦੋ: ॥ ਰੋਮ ਰੋਮ ਮਹਿ ਰਮ ਰਹਿਓ ਬਿਧਨਾ ਸ੍ਰੀ ਨਿਰੰਕਾਰ ॥ ਨਾਮ ਠਾਮ[੧੭] ਸਗਲੀ ਤੁਈ[੧੮] ਤਾਕੋ ਸਦ ਨਮਸਕਾਰ ॥੧੪੯॥ ਦੋ: ॥ ਕਵਲਾਪਤਿ ਕਵਲੇਸਰੀ ਕਵਲ ਨੈਨ ਕਰਤਾਰ ॥ ਕਲਾਧਾਰ ਕਲਮਲ ਦਹਨ ਕਿਲਬਿਖ ਕਲਹ ਨਿਵਾਰ ॥੧੫੦॥ ਸ੍ਰੀ ਮਾਇਆ ਮੁਖ ਕਰੋ ਉਚਾਰ ॥ ਅਪਦ ਸਿੰਧ ਤੇ ਲੇਹੁ ਉਬਾਰ ॥੧੫੧॥ ਰਹਾਉ ॥ ਸਵਯਾ ਛੰਦ ॥ ਕਟ ਕੇਹਰ ਭਏ ਲਜਤ ਸਭੈ ਮ੍ਰਿਗ ਨੈਨ ਲਜਾਨੇ[ਖ] ॥ ਕੀਰ ਕਪੋਤ ਖੰਜਨ ਖਿਸੇ ਸਭ ਛਾਡ ਪਰਾਨੇ॥ ਬਨ ਬਾਸਾ ਸਭ ਲੀਯੋ ਦੇਖ ਸੁੰਦਰ ਰਸਖਾਨੇ ॥ ਕਦਲੀ[ਗ] ਕਪੂਰ ਕੁੰਚਰ ਲਜੇ ਹੀਅ[ਘ] ਮਧ ਲਜਾਨੇ ॥੧੫੨॥ ਦੋ: ॥ ਕਵਲ ਨੈਨ ਸੁੰਦਰ ਪ੍ਰਭਾ ਜਗਮੋਹਨ ਸ੍ਰੀ ਮਾਤ ॥ ਅਤ ਦੁਤ ਅਤ ਛਬ ਮੈਨ ਬਪ ਪਤ ਰਾਖੋ ਜਗਗਾਤ ॥੧੫੩॥ ਛਪੈ ॥ ਸਵਯਾ[ਙ] ॥ ਅੰਮ੍ਰਿਤ ਜਾ ਕਾ ਦਰਸ ਸੁਧਾ ਹੈ ਜਾ ਕੀ ਬਾਨੀ ॥ ਜੀਵਨ ਤਾ ਕਾ ਰੂਪ ਅਨੰਦ ਮੰਗਲ ਸੁਖਧਾਨੀ ॥ ਮਾਇਆ ਨਾਮ ਅਪਾਰ ਮੁਦਤ ਬ੍ਰਿਤ ਮੰਗਲਰਾਨੀ ॥ ਅਨਹਦ ਨਾਦ ਗੂੰਜਾਤ[੧੯] ਤੂਰ ਬਾਜੰਤ੍ਰ ਸੁਹਾਨੀ ॥ ਸਿੰਘ ਬਾਹਨੀ ਸਿੰਘ ਨਾਦ ਪਦ ਪੰਕਜ ਜਾ ਕਾ ॥ ਕਵਲਾ ਕੰਤ ਮੁਰਾਰ ਅਮਿਤ ਛਬ ਦਰਸਨ ਤਾਕਾ ॥ ਭਵਰ ਗੁੰਜਾਰ ਚਰਨਾਰਬਿੰਦ ਮਧੁਕਰ ਅਲਗਾਤਾ ॥ ਮੀਨ ਛੀਨ ਹੋਇ ਰਹੇ[ਚ] ਦੇਖ ਛਬ ਕਵਲਾ ਮਾਤਾ ॥੧੫੪॥ ਦੋਹਰਾ ॥ ਚੰਡ ਕਾਲਕਾ ਸਕਤ ਸਭ ਮੈ ਨਿਰਗੁਨ ਲੇਹੁ ਬਚਾਇ ॥ ਅਪਦ[ਛ] ਸਿੰਧ ਕੇ[੨੦] ਲਹਰ ਤੇ ਮਾਧਵ ਪਾਰ ਲੰਘਾਇ ॥੧੫੫॥ ਸਵਯਾ ॥ ਜੈ ਜੈ ਮੰਗਲ ਰੂਪ ਸਦਾ ਬ੍ਰਿਤ ਆਦਿ ਭਵਾਨੀ ॥ ਨਿਰੰਕਾਰ ਆਕਾਰ ਜਗਤ ਮਹਿ ਅਲਖ ਲਖਾਨੀ ॥ ਮੁਖ ਮੰਡਲ ਛਬ ਲਸਤ

### ਪਾਠਾਂਤਰ

[੧]ਦੁਕ੍ਰਿਤ (ਮਸ)
[੨]ਹਤੀ (ਮਸ, ਖਕ)
[੩]ਜਾਗਤ (ਮਸ, ਖਕ, ਸਸ, ਅਸ)
[੪]ਪਰਾ (ਮਸ, ਖਕ, ਸਸ, ਅਸ)
[੫]ਸਕਲ (ਮਸ, ਖਕ, ਸਸ, ਅਸ)
[੬]ਦੇਵ ਹਰਿ (ਸਬ)
[੭]ਮਧੁਰ (ਅਸ)
[੮]ਮਧਸੂਦਨ (ਮਸ, ਸਸ, ਅਸ)
[੯]ਅਨਭੌ (ਮਸ, ਖਕ, ਸਸ, ਅਸ)
[੧੦]ਜਸਮਤ (ਮਸ, ਖਕ, ਸਸ, ਅਸ)
[੧੧]ਗਿਆਨ (ਸਸ, ਅਸ)
[੧੨]ਹਰਿ (ਖਕ, ਅਸ)
[੧੩]ਹੋਇ (ਸਚ)
[੧੪]ਹਰਿ (ਮਸ, ਖਕ)
[੧੫]ਸੰਪਤ (ਮਸ, ਸਸ, ਅਸ)
[੧੬]ਪ੍ਰਸਿਧ (ਮਸ, ਖਕ, ਸਸ, ਅਸ)
[੧੭]ਨਾਮ (ਖਕ, ਸਸ, ਅਸ)
[੧੮]ਤੁਹੀ (ਸਬ)
[੧੯]ਸੁਹਾਤ (ਮਸ, ਖਕ)
[੨੦]ਕੀ (ਖਕ, ਸਸ, ਅਸ)

### ਟਿਪਣੀਆਂ

[ੳ]ਸਚ ਵਿਚ 'ਨੇਵਾਰ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਗਤ' ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਦੇਆਲ' ਸ਼ਬਦ ਹੈ, ਸੁਧਾਈ ਖਕ, ਮਸ ਤੋਂ ਕੀਤੀ ਗਈ ਹੈ
[ਸ]ਖਕ ਵਿਚ ਹੜਤਾਲ ਫੇਰ ਕੇ 'ਜਗਾਤ' ਸ਼ਬਦ ਲਿਖਿਆ ਹੈ
[ਹ]ਸਸ, ਅਸ ਵਿਚ 'ਛਪੈ' ਸਿਰਲੇਖ ਹੈ
[ਕ]ਅਧਾਰਮੂਲਕ ਖਰੜੇ ਵਿਚ 'ਤ੍ਰੈਈਲੋਕ' ਸ਼ਬਦ ਹੈ. ਸੁਧਾਈ ਮਸ, ਖਕ ਤੋਂ ਕੀਤੀ ਹੈ
[ਖ]ਸਚ ਵਿਚ 'ਲਜਾਨੈ' ਸ਼ਬਦ ਹੈ, ਸੁਧਾਈ ਮਸ ਤੋਂ ਕੀਤੀ ਹੈ
[ਗ]ਅਧਾਰਮੂਲਕ ਖਰੜੇ ਵਿਚ 'ਕੰਦਾਲ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਘ]ਅਧਾਰਮੂਲਕ ਖਰੜੇ ਵਿਚ 'ਹੀ' ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਙ]ਛਪੈ ਤੇ ਸਵੈਯਾ ਦੋ ਛੰਦਾਂ ਦੇ ਨਾਂ ਹਨ ਪਰ ਸਾਰੀਆਂ ਬੀੜਾਂ ਵਿਚ 'ਛਪੈ॥ ਸਵੈਯਾ' ਲਿਖਿਆ ਹੋਣ ਕਾਰਨ ਅਸੀਂ ਇਸਨੂੰ ਉਸੇ ਤਰ੍ਹਾਂ ਰਖਿਆ ਹੈ
[ਚ]ਅਧਾਰਮੂਲਕ ਖਰੜੇ ਵਿਚ 'ਰਹੇਵੌਂ' ਹੈ, ਸੁਧਾਈ ਮਸ ਤੋਂ ਕੀਤੀ ਹੈ
[ਛ]ਅਧਾਰਮੂਲਕ ਖਰੜੇ ਵਿਚ 'ਅਪਦਾ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ

ਨਹਿ ਤ੍ਰਾਸ ਮਾਨਤ ਕੈਸਹੂੰ ਹਠ ਲਰਤ ਚਉਪ ਬਢਾਯ ਕੈ ॥ ਦੋਊ ਚਮੂੰ ਦੇਵੋ ਨਿਸਾਚਰੀ ਰਲ ਮਿਲੇ ਭਿਰੇ ਸਮੁਹਾਇ ਕੈ ॥ ਜਿਮ ਨਦੀ ਬਰਖਾ ਸਮੈ ਕੋ ਜਲਰਾਸ ਜਾਤ ਸਮਾਇ ਕੈ ॥੧੭੬੪॥੩੪੯॥ ਛੰਤ ॥ ਦਿਨ ਚਾਰ ਲਉ ਜੂਝਤ ਭਏ ਸਾਰ ਸਾਰ ਭਿੜਾਇ ਕੈ ॥ ਤਹਾ ਜੂਝਗੀ ਪ੍ਰਤਨਾ ਸਕਲ ਮ੍ਰਿਦੰਗ ਤਾਲ ਦਿਵਾਇ ਕੈ ॥ ਗਿਆਰਹ ਪਦਮ ਭਟ ਜੂਝਗੇ ਦੋਊ ਓਰ ਸਮਰ ਰਚਾਇ ਕੈ ॥ ਭਟ ਤਰਤ ਭੈ ਭਉਸਿੰਧ ਕੋ ਰਨਧੀਰ ਜੁਧ ਮਚਾਇ ਕੈ ॥੧੭੬੫॥੩੫੦॥ ਛੰਤ ॥ ਗਜ ਕੇਤ ਸੁਆਰਥ ਸ੍ਵੇਤ ਤਨ ਬਹੁ ਬ੍ਰਿਨ ਘਾਯਨ ਖਾਇ ਕੈ[ੳ]॥ ਮੁਰਛਿਤ ਪਰੇ ਮ੍ਰਿਤਕ ਦਸਾ ਸੁਧ ਬਿਧ ਸਭੈ ਬਿਸਰਾਇ ਕੈ ॥ ਘਾਲ ਪਾਲਕੀ ਦੂਤ ਸੁਰ ਲੈ ਗਯੋ ਗਿਰ ਪਰ ਧਾਇ ਕੈ ॥ ਰਨ[ਅ] ਜੂਝ ਕੇ[੧] ਸਾਵਤ ਸਭੀ[੨] ਨ੍ਰਿਪ ਰਹੇ ਆਪ ਲੁਝਾਇ ਕੈ ॥੧੭੬੬॥੩੫੧॥ ਛੰਤ ॥ ਰਨ ਰਹੇ ਏਕਲ ਬੀਰ ਦੋਊ ਘਨ ਘਨੇ ਬੈਰੀ ਘਾਇ ਕੈ ॥ ਬੜ ਕਠਿਨ ਹੋਨ ਚਹੇ ਪ੍ਰਭੂ ਦੋਊ ਰਹੇ ਆਪ ਜੁਝਾਇ ਕੈ ॥ ਅਸ ਪ੍ਰਨ ਕਰ ਬਲਬੀਰ ਦੋਊ ਰਹੇ ਤਹਾਂ ਹਠਾਇ ਕੈ ॥ ਕਛੁ ਕਹਤ ਨਾਹਨ ਬਨ ਪਰੈ ਕਸ ਬਨਿਓ ਅਉਸਰ ਆਇ ਕੈ ॥੧੭੬੭॥੩੫੨॥ ਛੰਤ ॥ ਆਇਸ ਦਈ ਪ੍ਰਭ ਸੰਕਰਹ ਤੁਮ ਜਾਹੁ ਗਨ ਦਲ ਸਾਥ ਲੇ ॥ ਰਿਪ ਹਨੋ ਚੁਨ ਚੁਨ ਸਮਰ ਕੀਜੋ ਕਰਹੁ ਸਾ ਕਾਜਸ[੩] ਭਲੇ ॥ ਪ੍ਰਿਤਨਾ ਸਹਿਤ ਬ੍ਰਿਜਨਾਦ ਹਨਿਹੋਂ ਨਹਿ ਜਿਯਤ ਛਾਡਹੁ ਕੈਸਹੂੰ ॥ ਸੰਘਾਰ ਰਿਪ ਦਲ ਸਕਲ ਨਿਸਚਰ ਘਰ ਜੀਤ ਬਾਜੀ ਐਯਸ ਹੂੰ ॥੧੭੬੮॥੩੫੩॥ ਛੰਤ ॥ ਗਨ ਦਲ ਪ੍ਰਬਲ ਸੰਗ ਲੀਨ ਹਰ ਜੂ ਚਲੇ ਮਾਥ ਨਿਵਾਇ ਕੈ ॥ ਕਰ ਨਾਦ ਕਿੰਗੁਰੀ ਸੰਖ ਧੁਨਿ ਡਵਰੂ ਚਲੇ ਢਮਕਾਇ ਕੈ ॥ ਅਸਵਾਰ ਨੰਦੀ ਬ੍ਰਿਖਭ ਹੋ ਕਰ ਜੈ ਸਬਦ ਬੰਬ ਬੁਲਾਇ[੪] ਕੈ ॥ ਸੁਭ ਸਸਤ੍ਰ ਭੂਖਨ ਬਿਜੈ ਮੰਗਲ ਅੰਗ ਅੰਗ ਛਕਾਇ ਕੈ ॥੧੭੬੯॥੩੫੪॥ ਛੰਤ ॥ ਸਿਰਮਉਰ ਲਾਲ ਮਨੀ ਭੁਜੰਗਨ ਸੇਸ ਫਨ ਮਨ ਸੋਭਹੀ ॥ ਕਚ ਭਵਰ ਲਜਤ ਕੰਜ ਮੁਖ ਦ੍ਰਿਗ ਪਦਮ ਮਧੁਕਰ ਲੋਭਹੀਂ ॥ ਤ੍ਰਿਨੇਤ੍ਰ ਸੁਰਸਰਿ ਸੀਸ ਰਾਜਤ ਭਾਲ ਚੰਦ੍ਰ ਬਿਸੇਖ ਹੀਂ ॥ ਸ੍ਰੀ ਖੰਡ ਮਰਦਤ ਸਕਲ ਅੰਗਨ ਜਟਾ ਬਿਮਲ ਭੂਤੇਸ ਹੀਂ ॥੧੭੭੦॥੩੫੫॥ ਛੰਤ ॥ ਅਧਰ ਕੰਜ ਕਪੋਲ ਅੰਬੁਜ ਦਸਨ ਦਾਰਮ ਰਾਜ ਹੀਂ ॥ ਅੰਗ ਅੰਗ ਅਨੰਗ ਦਮਕਤ ਅਵਿਲੋਕ ਸਸਿ ਛਬ ਲਾਜ ਹੀਂ ॥ ਨਵਲ ਬੈਸ ਕਿਸੋਰ ਨਵਤਨ ਰਸ ਭਰੇ ਬਿਧ ਸਭ ਛਾਜ ਹੀਂ ॥ ਸੁਭ ਦਰਸ ਮੰਗਲਕਰ ਮਨੋਹਰ ਛਬਿ ਨਿਰਖ ਭ੍ਰਮ ਭੈ ਭਾਜ ਹੀਂ ॥੧੭੭੧॥੩੫੬॥ ਛੰਤ ॥ ਹਰ ਬੈਸ ਅਬਲਾ ਤਰੁਨ ਨੂਤਨ ਦੁਤ ਦੇਖ ਖਗ ਮ੍ਰਿਗ ਮੋਹ ਹੀਂ ॥ ਕੰਜ ਮੀਨ ਮਰਾਲ ਲਾਜਤ ਛਬ ਮਨੋਹਰ ਸੋਭ ਹੀਂ ॥ ਹਰ ਰੂਪ ਬਲ ਬਲ ਜਾਤ ਸਭਹੀ ਵਾਰ ਤਨ ਮਨ ਡਾਰਹੀਂ ॥ ਬਸ ਭਈ ਅਬਲਾ ਨਿਰਖ ਹਰਿ ਛਬ ਲਾਲ ਮੁਕਤਾ ਵਾਰਹੀਂ ॥੧੭੭੨॥੩੫੭॥ ਛੰਤ ॥ ਸੁਰ ਕਰਤ ਬਰਖਾ ਸੁਮਨ ਨਭਿ ਚੜ ਬਜਤ ਦੁੰਦਭ ਭੇਰ ਹੇ ॥ ਨਚਤ ਕਾਪਾਲਕ ਪਸੂਚਕ ਭੂਤ ਭੈਰੋ ਘੇਰ ਹੇ ॥ ਗਰਤ ਰਾਖਸ ਭੀਮ ਬੈਤਲ ਜਖ ਦਾਨੂ ਢੇਰ ਹੇ ॥ ਰੁਦ੍ਰ[ਸ] ਮਦ ਪਾਨੀ ਅਘੋਰੀ ਡਕਤ ਦਾਰੁਨ ਟੇਰ ਹੇ ॥੧੭੭੩॥੩੫੮॥ ਛੰਤ ॥ ਲੈ ਸਸਤ੍ਰ ਅਸਤ੍ਰ ਕਰਾਲ ਤੀਛਨ ਕੁਪੇ ਦਾਰੁਨ ਸਮਰ ਹੇ ॥ ਧਾਏ ਭੈਆਨਕ ਦੀਹ ਭੈਕਰ ਰੁਦ੍ਰ ਗਨ ਦਲ ਜਬਰ ਹੇ ॥ ਹੈ੍ ਚੁੰਗ ਜੁਥਨ ਜੁਥ ਪੁੰਜਨ ਨਭ ਘੇਰ ਉਮਡੇ ਅਬਰ ਹੇ ॥ ਨਗਨ ਕਾਛਕ ਮਲ ਦਾਰੁਨ ਭੂਤ ਗਨ ਦਲ ਗਬਰ ਹੇ ॥੧੭੭੪॥੩੫੯॥ ਛੰਤ ॥ ਬਕ[੪] ਭੀਮ ਦੀਹ ਭੈਆਨ ਬਾਏ ਘੋਰ ਤਮ ਗੁਨ[੫] ਰੂਪ ਹੇ ॥ ਮੁੰਡੇ ਜਟਾਲੇ ਨਖੀ ਭੀਖਮ ਰੂਪ ਤਿਮਰ ਅੰਧ ਕੂਪ ਹੇ ॥ ਜੋਜਨ ਦੋ ਜੋਜਨ ਕਾਯ ਦੀਰਘ ਸੰਗ ਤਨ ਮਲ ਘੂਪ ਹੇ ॥ ਨਾਸ ਉਖਲ ਦੰਦ ਮੂਸਲ ਸਰਵਨ ਦੀਰਘ ਸੂਪ ਹੇ ॥੧੭੭੪॥੩੬੦॥ ਛੰਤ ॥ ਨਭ ਪੈਠ ਛਾਇ ਚਲੇ ਬਘੂਲਨ ਗੂਲ ਨਿਸਚਰ ਭੂਤ ਹੇ ॥ ਕੰਕ ਬੰਕ ਪਿਸਾਚ ਧਾਨਕ ਦੰਤ ਖੁਬਸਨ ਦੂਤ ਹੇ ॥ ਸੁਰ ਦਲ ਬੇਵਾਨੀ ਬਿਬਿਧ ਪ੍ਰਤਨਾ ਕੁਮਦ ਗਨਪਤ ਪੂਤ ਹੇ ॥ ਨਭ ਛਾਯ ਘੇਰ ਚਮੂ ਨਿਸਾਚਰ ਕਰਤ ਹਾ ਹਾ ਦੂਤ ਹੇ ॥੧੭੭੫॥੩੬੧॥ ਛੰਤ ॥ ਠਠ ਰਹੇ ਦਾਰੁਨ ਸਮਰ ਬੀਰਨ ਦਨੁਜ ਦੀਰਘ ਦੰਤ ਹੇ ॥ ਤਛ ਮੁਛ ਬਿਰੁੰਡ ਰੁੰਡਨ ਕਰਜੋ ਭਟ ਜਸਵੰਤ ਹੇ ॥ ਉਰ ਹਨਿਓ ਤਾਕ ਢੁਲਾਇ ਦੀਨਿਓ ਸਾਮ ਗਨਪਤ ਦੰਤ ਹੇ ॥ ਪੈਠ ਗਇਓ ਉਰ ਪਾਰ ਭਜੋ ਰਨ ਜੁਝੇ ਨਿਸਚਰ ਕੰਤ ਹੇ ॥੧੭੭੭॥੩੬੨॥ ਛੰਤ ॥ ਰਨ ਝੂਝ ਦੀਰਘਦੰਤ ਗੌ ਭਟ ਕਰੇ ਹਾਹਾ ਸਰਬ ਹੇ ॥ ਅਰਰਾਇ ਧਾਇ ਪਰੇ ਨਿਸਾਚਰ ਸੂਰ ਭੁਜ ਬਲ ਗਰਬ ਹੇ ॥ ਖੁਰ ਬਾਜ ਧੂਰ ਉਡੀ ਪ੍ਰਲੈ ਕਰ ਧਾਇ ਨਿਸਚਰ ਚਰਬ ਹੇ ॥ ਅਨਗਨੀ ਅਨੀ ਚਤੁਰੰਗਨੀ ਭਟ ਲਾਖ ਕੋਟਨ ਖਰਬ ਹੇ ॥੧੭੭੮॥੩੬੩॥ ਛੰਤ ॥ ਧੂਲੀ ਕਰਨ ਅਰ ਦੀਰਘਆਛ ਰਕਤਲੋਚਨ ਦਲ ਪ੍ਰਬਲ ॥ ਸਰਦਾਰ ਲਸਕਰ ਸੰਗ ਲੇ ਮਲ ਨਿਡਰ ਬਲ ਕਰ ਭਟ ਸਬਲ ॥ ਚਤੁਰੰਗ ਸੈਨ ਸੰਬੂਹ ਲੈ ਕਰ ਕੋਪ ਧਾਇਓ ਰਨ ਅਚਲ ॥ ਗਜ ਬਾਜ ਖਚਰ ਮਹਿਖ

## ਪਾਠਾਂਤਰ

[੧]ਗੇ (ਮਸ, ਖਕ, ਸਸ, ਅਸ)
[੨]ਭਏ (ਮਸ, ਖਕ, ਸਸ, ਅਸ)
[੩]ਕਾਰਜ (ਮਸ, ਖਕ, ਸਸ, ਅਸ)
[੪]ਬਡ (ਸਸ, ਅਸ)
[੫]ਤਿਮਰਨ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਹੋਤ ਭੇ' ਪਾਠ ਹੈ, ਸੁਧਾਈ ਸਸ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ ਹੜਤਾਲ ਫੇਰੀ ਹੋਈ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ 'ਸੂਦ੍ਰ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ

ਉਸਟ ਨਰ ਪਾਂਤ ਪਾਂਤਨ ਦਲ ਬਦਲ ॥੧੭੭੯॥੩੬੪॥ ਛੰਤ ॥ ਲੈ ਸਸਤ੍ਰ ਅਸਤ੍ਰ ਅਪਾਰ ਅਨਗਨ ਮੇਰ ਬ੍ਰਿਛਨ ਤਾਲ ਗਿਰ ॥ ਸਿਲਾ ਪਾਥਰ ਗੁਰਜ ਗੂਫਨ ਗਦਾ ਲਸਟਕ ਧਾਰ ਕਰ ॥ ਸੇਲ ਮੂਸਲ ਤੁਫੰਗ ਬਲਮ ਦੀਹ ਪਰਬਤ ਮੁਦਗਰਾ ॥ ਘੁਰਨਾਲ ਤੁਪਕ ਜੰਜਾਇਲੀ ਬੰਦੂਕ ਤੁਪਕ ਸਿਪਰਾ ॥੧੭੮੦॥੩੬੫॥ ਛੰਤ ॥ ਦਿਸ ਘੇਰ ਘੇਰ[ੳ] ਪਰੇ ਨਿਸਾਚਰ ਘੋਰੁ ਦਾਰੁਨ ਭੈ ਕਰਾ ॥ ਉਮਡੇ ਘਟਾ ਦਿਸ ਛਾਇ ਪ੍ਰਬਲ ਗਰਜ ਗਰਜ[ੳ] ਨਿਸਚਰਾ ॥ ਦਉਰ ਦਉਰ[ੳ] ਪਰੇ ਮਹਾਂ ਮਲ[੧] ਦੀਹ ਦਾਰੁਨ ਪ੍ਰਤਨਾ ॥ ਅਰਰਾਯ ਧਾਇ ਪਰੇ ਚਹੂ ਦਿਸ ਘੇਰ ਘੇਰ ਅਸੁਰ ਗਨਾ ॥੧੭੮੧॥੩੬੬॥ ਛੰਤ ॥ ਸੁਰ ਸਾਜ ਕਟਕ ਚਤੁਰੰਗਨੀ ਗਨ ਪ੍ਰੇਤ ਮਾਲਨ ਚਮੂ ਹੇ ॥ ਰੁਦ੍ਰ ਗਨਪਤਿ ਸਾਮਕਾਰਤਕ ਦਲ ਪ੍ਰਿਥਕ ਪ੍ਰਿਥਕ ਸਮੂ[੨] ਹੇ ॥ ਜੁਟੇ ਦੂਹੂ ਦਿਸ ਰੁਪਜੋ ਸੰਘਰ ਮਚਿਓ ਦਾਰੁਨ ਸਮ੍ਰ ਹੇ ॥ ਛੁਟੇਓ ਦੂਹੂ ਦਿਸ ਬਾਨ ਗੋਲਾ ਦੀਹ ਪ੍ਰਬਤ ਗਨਰ ਹੇ ॥੧੭੮੨॥੩੬੭॥ ਛੰਤ ॥ ਬ੍ਰਖੰਤ ਸਾਯਕ ਪ੍ਰਬਲ ਮੂਸਲ ਗੁਰਜ ਗੂਫਨ ਮੇਰ ਹੇ ॥ ਤਾਲ ਬ੍ਰਿਛਨ ਡੰਡ ਲਸਟਕ ਹੋਤ ਬਰਖਾ ਘੇਰ ਹੇ ॥ ਧੁੰਧ ਘੋਰ ਕਰਾਲ ਭੈ[੩] ਗਇਓ ਕਛੂ ਦੀਖਤ ਨਾਹਨ ਹੇਰ ਹੇ ॥ ਦਹਲਿਓ ਚਰਾਚਰ ਜੀਵ ਜੰਤਨ ਪ੍ਰਲੈ ਪਲਟਿਓ ਫੇਰ ਹੇ ॥੧੭੮੩॥੩੬੮॥ ਛੰਤ ॥ ਝੁਰਮਟ ਲਰਿਓ ਸੂਰਨ ਦੂਹੂ ਦਲ ਘੋਰ ਸੰਘਰ ਮਚਹੀਂ ॥ ਨਭ ਛਾਯੇਐ ਰਨ ਘਟਾ ਦਾਰੁਨ ਝਰ ਲਾਏ ਬਰਖਤ ਖਚਹੀਂ ॥ ਮੋਰ ਚਾਤ੍ਰਿਕ ਭੂਤ ਪ੍ਰੇਤਨਾ ਬਿਹਸ ਬਿਹਸ ਰਨ ਨਚਹੀਂ ॥ ਕੂਦ ਕੂਦ ਪਰੇ ਸੁਭਟ ਤਹ ਰੁਦ੍ਰ ਗਨ ਰੰਗ ਰਚਹੀਂ ॥੧੭੮੪॥੩੬੯॥ ਛੰਤ ॥ ਭੂਤ ਪ੍ਰੇਤ ਮਸਾਨ ਬੈਤਲ ਬੀਰ ਦਾਨਵ ਧਾਵਹੀਂ ॥ ਕੋਪ ਕੋਪ ਉਠੇ ਸਗਲ ਦੂਹੂ ਓਰ ਸਮਤ੍ਰ ਚਲਾਵਹੀ ॥ ਗਰਜ ਗਰਜ ਮਸਾਨ ਰਾਖਸ ਘੋਰ ਆਯੁਧ ਡਾਰਹੀਂ ॥ ਕੰਕ ਬੰਕ ਪਿਸਾਚ ਗਨ ਦਲ ਦੂਹੂ ਓਰ ਸੈਨ ਸੰਘਾਰਹੀਂ ॥੧੭੮੫॥੩੭੦॥ ਛੰਤ ॥ ਬੇਧ ਬੇਧ ਗਏ ਸਕਲ ਤਨ ਭਟ ਫੇਰ ਫੇਰ ਰਿਸਾਵਹੀਂ ॥ ਦਉਰ ਦਉਰ ਕਰਾਲ ਗੂਲਨ ਝਪਟ ਝਪਟ ਗਿਰਾਵਹੀਂ ॥ ਮਾਰ ਮਾਰ ਪੂਕਾਰ ਟੇਰਤ ਜੁਥ ਜੁਥਨ ਧਾਵਹੀਂ ॥ ਘੋਰ ਘੋਰ ਭੈਅੰਕ ਰਾਖਸ ਦੂੰਦ ਧੂਮ ਮਚਾਵਹੀਂ ॥੧੭੮੬॥੩੭੧॥ ਛੰਤ ॥ ਝਰਤ ਝਰਨਾ ਸਾਰ ਬੂੰਦਨ ਪ੍ਰਬਲ ਮੇਘ ਬਰਖਾਵਹੀਂ ॥ ਅਨਲ ਪਾਵਕ ਧਾਰ ਬਰਖਤ ਲਸਤ ਚਪਲਾ ਚਾਵਹੀਂ ॥ ਦੂਹੂ ਉਰ ਪਰਬਤ ਦ੍ਰੁਮ ਬਰਖਤ ਇਖਬਾਦ ਝਪਸ ਬਰਖਾਵਹੀ ॥ ਪ੍ਰਬਲ ਦੀਹ ਉਤੰਗ ਮੰਦਰ ਘੋਰ ਘੋਰ ਲੈ ਆਵਹੀਂ ॥੧੭੮੧॥੩੭੨॥ ਛੰਤ ॥ ਦੁੰਦਭ[੪] ਸੋਰ ਭੈਆਨ ਉਠਹਿ ਪ੍ਰਲੈ ਪਲਟਿਓ ਫੇਰ ਕੈ ॥ ਦਸ ਦਿਸ ਗਏ ਭਰ ਭੂਤ ਨਿਸਚਰ ਸੁਭਟ ਸੰਘਰ ਘੇਰ ਕੈ ॥ ਬਜਤ ਦੁੰਦਭ ਡੰਕ ਡਫਲ ਖਰਚਾਮ ਧਉਸਾ ਛੇਰ ਕੈ ॥ ਗਿਰ ਕਨਕ ਠਾਢੀ ਹੂਰ ਨਿਰਖਤ ਕਰਤ ਮੰਗਲ ਹੇਰ ਕੈ ॥੧੭੮੮॥੩੭੩॥ ਛੰਤ ॥ ਬਜ੍ਰ ਘਾਤ ਕਰੈ ਦੂਹੂ ਦਿਸ ਸਸਤ੍ਰ ਅਸਤ੍ਰਨ ਡਾਰਹੀਂ ॥ ਹਾਂਕ ਹਾਂਕ ਲਰੇ ਭਲੀ ਬਿਧਿ ਤਾਕ ਤਾਕ ਬ੍ਰਿਨ ਮਾਰਹੀਂ ॥ ਪਿਲਚ ਪਿਲਚ ਭਿੜਾਏ ਅੰਗਨ ਝਪਟ ਲਪਟ ਸੰਘਾਰਹੀਂ ॥ ਕਰ ਮੁਸਟ ਤੁਮਲ ਦੰਤ ਘਾਯਨ ਪਟਕ ਪਟਕ ਬਿਦਾਰਹੀਂ ॥੧੭੮੯॥੩੭੪॥ ਛੰਤ ॥ ਲੜ ਮੁਸਟ ਦਾਰੁਨ ਜੁਧ ਦਾਵਨ ਛਿਤ ਪਟਕ ਉਰ ਨਖ ਫਾਰਹੀਂ ॥ ਠੋਕ ਭੁਜ ਬੈਤਾਲ ਬਿਕ੍ਰਮ ਸਮਰ ਬੀਰ ਪਛਾਰਹੀਂ ॥ ਭੁਈ ਪਟਕ ਪਟਕ ਪਛਾਰ ਮਾਰਹਿ ਤਮਕ ਤੇਗਨ ਝਾਰਹੀਂ ॥ ਕਰ ਰੋਸ ਜੋਸ ਖਰੋਸ ਨਿਸਚਰ ਉਤੰਗ ਤਾਲ ਉਖਾਰਹੀਂ ॥੧੭੯੦॥੩੭੫॥ ਛੰਤ ॥ ਚੀਰ ਚੀਰ ਕੁਠਾਰ ਮਾਰਤ ਟੂਕ ਟੂਕ ਬਿਸੇਖਹੀਂ ॥ ਭਛ ਭਛ ਗਏ ਨਿਸਾਚਰ ਗੂਲ ਦਾਨੋ ਬੇਖ ਹੀਂ ॥ ਚਉਪ ਚਉਪ ਕਰ ਹਉਸ ਜੁਟੇ ਕਰਤ ਘਾਵ ਅਨੇਕਹੀਂ ॥ ਕਰ ਬ੍ਰਿਨ ਦਾਰੁਨ ਬਾਨ ਤੀਰਨ ਸੰਧਾਨ ਸਾਯਕ ਛੇਕ ਹੀਂ ॥੧੭੯੧॥੩੭੬॥ ਛੰਤ ॥ ਰੀਝ ਰੀਝ ਮਰੇ ਮਹਾਂ ਭਟ ਧ੍ਵਾਇ ਚਪਲ ਤੁਰੰਗ ਹੇ ॥ ਫਾਂਧ ਫਾਂਧ ਫੰਧਾਇ ਅਸ੍ਵ ਕੁਦਾਯ ਸਰਲ ਕੁਰੰਗ ਹੇ ॥ ਗਾਇ ਗਾਇ ਕਬਿਤ ਕਰਖਾ ਬਜਾਇ ਤਾਲ ਮ੍ਰਿਦੰਗ ਹੇ ॥ ਉਠਤ ਨਾਦ ਜੁਝਾਵੋ ਮਾਰੂ ਲੜਤ ਸੂਰ ਭੁਜੰਗ ਹੇ ॥੧੭੯੨॥੩੭੭॥ ਛੰਤ ॥ ਬਾਯ ਬਾਯ ਰਬਾਬ ਤੁਰਹੀ ਸੰਖ ਘੰਟ ਮੁਚੰਗ ਹੇ ॥ ਭੇਰ ਗੋਮੁਖ ਬੀਨ ਬੰਸੀ ਨਾਯ ਤੂਰ ਉਪੰਗ ਹੇ ॥ ਹੌਸ ਹੌਸ ਭਿਰੇ ਬਿਹਸ ਕਰ ਰੋਖ ਘੁਮੰਡ ਉਮੰਗ ਹੇ ॥ ਚੜਿਓ ਰੰਗ ਚਲੂਲ ਸੂਰਤ ਸੂਰ ਤਨ ਅਨੰਗ ਹੇ ॥੧੭੯੩॥੩੭੮॥ ਛੰਤ ॥ ਦਮਕੈ ਚਿਹਨ ਰਿਸ ਭਰੇ ਛਬ ਕਰ ਲਜਤ ਰੋਹ ਭੁਜੰਗ ਹੇ ॥ ਕਰਤ ਮਾਰ ਪ੍ਰਹਾਰ ਬਾਨਨ ਛੁਟਤ ਨਾਲ ਤੁਫੰਗ ਹੇ ॥ ਦਾਉ ਜੁਧ ਮ੍ਰਿਜਾਦ ਸੋ ਗੜ ਬਾਂਧ ਫਉਜ ਸੁਰੰਗ ਹੇ ॥ ਪਾਂਤ ਪਾਂਤ ਸੁਧਾਰ ਪ੍ਰਤਨਾ ਫਹਰਾਇ ਕੇਤ ਨਿਸੰਗ ਹੇ ॥੧੭੯੪॥੩੭੯॥ ਛੰਤ ॥ ਭਿਰੇ ਹਾਂਕ ਪ੍ਰਚਾਰ ਕੈ ਰਿਸ ਮੰਡਿਓ ਤੁਮਲ ਜੰਗ ਹੇ ॥ ਦੂੰਦ ਧੂਮ ਮਚਾਇ ਦਾਰੁਨ ਹਨੇ ਬ੍ਰਿਨ ਬਹੁ ਅੰਗ ਹੇ ॥ ਭੁਜ ਕਾਟ ਪਗ ਦੋਊ ਕਾਟ ਡਾਰਤ ਭਏ ਸਘਨ ਅਧੰਗ ਹੇ ॥ ਪੀਸ ਦੰਤ ਫਟਕਾਯ ਮੁਛੈ ਸਫ ਬਾਂਧ ਗੋਲੇ ਦੰਗ ਹੇ ॥੧੭੯੫॥੩੮੦॥

ਪਾਠਾਂਤਰ

[੧]ਬਲ (ਅਸ)
[੨]ਸਮੂਹ (ਮਸ, ਖਕ, ਸਸ, ਅਸ)
[੩]ਹ੍ਹੈ (ਅਸ)
[੪]ਦੁੰਦ (ਮਸ, ਖਕ, ਸਸ, ਅਸ)

**ਟਿਪਣੀਆਂ**

[੪]ਇਹ ਸੰਯੁਕਤ ਕਿਰਿਆ ਹੈ, ਇਸ ਪੰਨੇ ’ਤੇ ਸੰਯੁਕਤ ਕਿਰਿਆ ਦੀਆਂ ਮਿਸਾਲਾਂ ਦੇਖੀਆਂ ਜਾ ਸਕਦੀਆਂ ਹਨ

ਛੰਤ ॥ ਤੁਪਕ ਦਾਗ ਬ੍ਰਖਾਇ ਗੋਲਾ ਕਰੀ ਮਾਰ ਤੁਫੰਗ ਹੇ ॥ ਭਟ ਉਡੇ ਸਫ ਦੋਉ ਪ੍ਰਤਨਾ ਨਭ ਛਾਇ ਛਾਇ ਕਰੰਗ ਹੇ ॥ ਸਿਰ ਬਹਤ ਗੂਦ ਪ੍ਰਵਾਹ ਹ੍ਵੈ ਬਹੁ ਝਰਤ ਸ੍ਰੋਨਨ ਅੰਗ ਹੇ ॥ ਤਨ ਪਹਿਰ ਬਾਗਾ ਬਿਵਾਹ ਕੋ ਮੁਕਲਾਵੋ ਆਏ ਰੰਗ ਹੇ ॥੧੭੯੬॥੩੮੧॥ ਛੰਤ ॥ ਮਿਸਲ ਦਲ ਸਫ ਸਾਜ ਪਾਂਤਨ ਖੁਨਸਾਇ ਸੂਰਨ ਖਿੰਗ ਹੇ ॥ ਬਰਖਾਇ ਬਾਰਾ ਬਾਨ ਗੋਲਨ ਕਟ ਕਸੇ ਸਰਸ ਨਿਖੰਗ ਹੇ ॥ ਗਜ ਪੇਲ ਉਸਟ ਧਵਾਇ ਖਚਰ[1] ਹਕਾਏ ਸੇਰ ਪਲੰਗ ਹੇ ॥ ਰਥ ਹਾਂਕ ਧਾਏ ਪਰੇ ਤਹਾਂ ਭਟ ਨ੍ਰਿਪਤ ਮੌਜ[2] ਤਰੰਗ ਹੇ ॥੧੭੯੭॥੩੮੨॥ ਛੰਤ ॥ ਕਾਟ ਕਾਟ ਦਏ ਦੁਹੂੰ ਦਿਸ ਬਹੀ ਤੇਗ ਤੁਫੰਗ ਹੇ ॥ ਜੂਝ ਜੂਝ ਪਰੇ ਸਮ੍ਰ ਛਿਤ ਖਾਇ ਮਦਾਰਾ ਭੰਗ ਹੇ ॥ ਮੁਰਛਾਇ ਛਿਤ ਭਟ ਪਰੇ ਘਾਯਲ ਖਾਇ ਘਾਯਨ ਅੰਗ ਹੇ ॥ ਤਨ ਦੀਹ ਘੋਰ ਪਰੇ ਖੁਲੇ ਸਿਰ ਝੂਮ ਮਦੀ ਮਤੰਗ ਹੇ ॥੧੭੯੮॥੩੮੩॥ ਛੰਤ ॥ ਇਕ ਬਾਰ ਆਏ ਪਰੇ ਸਭੀ ਮਟਕਾਇ ਸੁਘ੍ਰ ਕੁਰੰਗ ਹੇ ॥ ਧੁਨ ਨਾਦ ਬਿਬਿਧ ਬਜੰਤ੍ਰ ਪੁੰਜਨ ਰਾਗ ਮਾਲ ਸੁਧੰਗ ਹੇ ॥ ਸਿਖ ਸਖਾ ਸੰਗ ਮਹੰਤ ਲੈ ਜਿਮ ਚਲੇਓ[3] ਨਾਵਨ ਗੰਗ ਹੇ ॥ ਘਹਰਾਇ ਫਉਜ ਬਨਾਇ ਧਾਇਓ ਸਫ ਬਾਂਧ ਪਾਂਤਨ ਚੁੰਗ ਹੇ ॥੧੭੯੯॥੩੮੪॥ ਛੰਤ ॥ ਧੂਲੀਕਰਨ ਭਟ ਦੀਰਘਾਆਛ ਕਰ ਲੀਨ ਸਰਸ ਕਮੰਦ ਹੇ ॥ ਸਮੁਹਾਇ ਗਨਪਤ ਰੁਦ੍ਰ ਕਾਰਤਕ ਛਾਡ ਦੀਸ ਬਿਲੰਦ ਹੇ ॥ ਬਾਨ ਬਜ੍ਰ ਪ੍ਰਹਾਰ ਬਹੁ ਬਿਧ ਖੈਚ ਲੀਨਯੋ ਨੰਦ ਹੇ ॥ ਧਵਾਇ ਨੰਦੀ ਸੰਭੂ ਧਾਏ ਕਾਟ ਦੀਨਿਓ ਫੰਦ ਹੇ ॥੧੮੦੦॥੩੮੫॥ ਛੰਤ ॥ ਕੈ ਕ੍ਰੋਧ ਸੂਲ ਚਲਾਏ ਦੀਨਿਓ ਹਨਿਓ ਧੂਲੀ ਕਰਨ ਹੇ ॥ ਰਿਸ ਮੰਡਿਯੋ ਦੀਰਘਆਛ ਸੈਥੀ ਹਨਿਯੋ ਸਿਵ ਉਰ ਬ੍ਰਿਨ ਹੇ ॥ ਦੁਵੈ ਬਾਨ ਭੀਮ ਸਮਾਨ ਨਾਗਿਨ ਤਕਾਇ ਛਾਡੇਓ ਸੰਧ ਹੇ ॥ ਉਡਾਇ ਦੋਊ ਬਲਬੀਰ ਗੌ ਨਭ ਭ੍ਰਮਤ ਬਿਕਲ ਦੋਊ ਬੰਧ ਹੇ ॥੧੮੦੧॥੩੮੬॥ ਛੰਤ ॥ ਰਕਤਲੋਚਨ ਦੀਰਘਆਛੋ ਜੁਟੇ ਸੰਕ੍ਰ ਸੰਗ ਹੇ ॥ ਬਹੁ ਸਸਤ੍ਰ ਬਰਖਾ ਹੋਤ ਭਓ[4] ਦੁਹੂ ਓਰ ਘਾਘਨ ਜੰਗ ਹੇ ॥ ਦਿਨ ਸਾਤ ਤੁਮਲ ਜੁਧ ਦਾਰੁਨ ਮਚਿਓ ਬੀਰਨ ਸੰਗ ਹੇ ॥ ਸਾਰ ਸਾਰ ਬਜਿਓ ਸਭੈ ਦਿਨ ਟਕਰਾਇ ਬ੍ਰਿਖਭ ਤੁਰੰਗ ਹੇ ॥੧੮੦੨॥੩੮੭॥ ਛੰਤ ॥ ਨਾਗ ਪਾਂਸ ਮਹੇਸ ਲੈ ਗਲ ਦੀਨ ਦਾਨਵ ਡਾਰ ਹੇ ॥ ਲਪਟਾਇ ਨਾਗ ਭੁਜੰਗ ਗਓ[5] ਰੁਕ ਸ੍ਵਾਂਸ ਲੀਨਿਓ ਮਾਰ ਹੇ ॥ ਹਨਿਯੋ ਲੋਚਨ ਸ੍ਰੋਨ ਦੀਰਘ ਨੇਤ੍ਰ ਰਨ ਕਰ ਸੂਰ ਹੇ ॥ ਬਜਾਇ ਤਾਲ ਮ੍ਰਿਦੰਗ ਦੁੰਦਭ ਜੂਝ ਗੌ ਭਟ ਗੂੜ ਹੇ ॥੧੮੦੩॥੩੮੮॥ ਛੰਤ ॥ ਇਤ ਠਟੇ ਰਨ ਹਰ ਰੋਪ ਸੰਘਰ ਮੰਡਿਓ ਤੁਮਲ ਜੰਗ ਹੇ ॥ ਚਮੂ ਚਤੁਰੰਗਨ ਘਨੀ ਸੰਗ ਰੁਦ੍ਰ ਭੀਖਮ ਤੰਗ ਹੇ ॥ ਹਨ ਸਕਲ ਪ੍ਰਤਨਾ ਦਾਨਵੀਂ ਠਠ ਰਹੇ ਬੀਰ ਨਿਸੰਗ ਹੇ ॥ ਸੁਧ ਲੇਨ ਗਨਪਤਿ ਸਮਾਕਾਰਤਕ ਪਠੇ ਦੂਤ ਭੁਜੰਗ ਹੇ ॥੧੮੦੪॥੩੮੯॥ ਛੰਤ ॥ ਛਿਤ ਖੋਜ ਪੈਠ ਪਤਾਲ ਢੂਕੇਓ[6] ਮੇਰ ਖੋਜ ਸਮੁੰਦ ਹੇ ॥ ਨਭ ਖੋਜ ਬਹਰ ਆਕਾਸ ਸ੍ਰਮਿਤ ਮਗ ਮਿਲੇ ਦੋਊ ਨੰਦ ਹੇ ॥ ਬਿਕਲ ਮਹਾਂ ਅਚੇਤ ਮੁਰਛਿਤ ਗਸ ਭਰੇ ਭਰਮਤ ਬੁਲੰਦ ਹੇ ॥ ਬੇਵਾਨ ਗਨਪਤ ਸਾਮ ਲੇ ਗਇਓ ਥੇ ਜਹਾਂ ਜਗ ਬੰਦ ਹੇ ॥੧੮੦੫॥੩੯੦॥ ਛੰਤ ॥ ਕਹੀ ਬ੍ਰਿਥਾ ਸੁਨਾਇ ਪ੍ਰਭ ਪਹਿ ਜੁਧ ਕੀ ਸਭ ਬਾਤ ਹੇ ॥ ਭਟ ਜੂਝ ਗੇ ਦੋਊ ਦਿਸਾ ਰਹ ਗਏ ਗਨਪਤ ਤਾਤ[7] ਹੇ ॥ ਦਸਾ ਦੇਖ ਗਨੇਸ ਕਾਰਤਕ ਰਿਸ ਭਰੇ ਸ੍ਰੀ ਭਗਵਾਨ ਹੇ ॥ ਪਠੇ ਰਵਿ ਸਸਿ ਸੂਰ ਬਿਕ੍ਰਮ ਸਮ੍ਰ ਬੀਰ ਪ੍ਰਧਾਨ ਹੇ ॥੧੮੦੬॥੩੯੧॥ ਛੰਤ ॥ ਤ੍ਰੈ ਨ੍ਰਿਪਤ ਮਾਨੋ ਚਮੂ ਦੀਨੇਓ ਭੇਜ ਮਦਤ ਮਹੇਸ ਹੇ ॥ ਸੀਚ ਸੁਧਾ ਚੈਤੰਨ ਕੀਨਿਓ ਜਗੇ ਸਾਮ ਗਨੇਸ ਹੇ ॥ ਜੁਗ ਬੀਰ ਹਟ ਰਨ ਧੀਰ ਹਰਵਲ ਸੈਨ ਲੇ ਬਲਬੀਰ ਹੇ ॥ ਸੁਰ ਕਟਕ ਮਾਨਵ ਪ੍ਰਤਨਾ ਚਤੁਰੰਗਨੀ ਬਹੁ ਭੀਰ ਹੇ ॥੧੮੦੭॥੩੯੨॥ ਛੰਤ ॥ ਦਿਪਤ ਆਨਨ ਜੋਤ ਜਗਮਗ ਲਸਤ ਤੇਜ ਪ੍ਰਚੰਡ ਹੇ ॥ ਉਦਿਤ ਛਟਾ ਮਯੰਕ ਦਿਨਕਰ ਬਿਦਿਤ ਸਕਲ ਬ੍ਰਹਮੰਡ ਹੇ ॥ ਸਿਰਮਉਰ ਲਾਲਨ ਲੂਲ ਮੁਕਤਾਵਰ ਜਮੁਰਦ ਮੰਡ ਹੇ ॥ ਯਕ ਛਟਾ ਤੇਜ ਪ੍ਰਕਾਸ ਛਬ ਬਪ ਦੁਜ ਛਟਾ ਰਤਨਨ[8] ਮੰਡ ਹੇ ॥੧੮੦੮॥੩੯੩॥ ਛੰਤ ॥ ਨਖਤ੍ਰ ਬਾਰਹ ਰਸ ਦਿਨਪਤ ਬਾਂਇ ਦਾਹਨ ਸੰਗ ਹੇ ॥ ਢੁਰਾਇ ਛਤ੍ਰ ਫਿਰਾਇ ਚਾਮ੍ਰ ਬਜ੍ਰ ਰਤਨਨ ਰੰਗ[9] ਹੇ ॥ ਛਕਾਇ ਭੂਸਨ ਬਸਨ ਮਨ ਗਨ ਜੜਿਤ ਖਚਿਤ ਸੁਰੰਗ ਹੇ ॥ ਸਸਤ੍ਰ ਅਸਤ੍ਰ ਅਪਾਰ ਲੈ ਚੜ ਚਲੇ ਸਾਮ ਕੁਰੰਗ ਹੇ ॥੧੮੦੯॥੩੯੪॥ ਛੰਤ ॥ ਕੰਜ ਤਨ ਮ੍ਰਿਗ ਨੈਨ ਰਾਜਤ ਕਮਲ ਬਰਨ ਅਨੂਪ ਹੇ ॥ ਅੰਗ ਅੰਗ ਅਨੰਗ ਦਮਕਤ ਨਵਲ ਨਵਤਨ ਰੂਪ ਹੇ ॥ ਬਿਮਲ ਅਮਲ ਤਨ ਭ੍ਰਿੰਗ ਗੁੰਜਤ ਕਮਲ ਬਾਸਤ ਊਪ ਹੇ ॥ ਕਰ ਦਰਸ ਮੰਗਲ ਜਾਤ ਬਲ ਬਲ ਪਾਵਨ ਪੁਨੀਤ ਸਰੂਪ ਹੇ ॥੧੮੧੦॥੩੯੫॥ ਛੰਤ ॥ ਲਾਲ ਮੁਕਤਾ ਵਾਰ ਡਾਰਤ ਸੁਰਬਧੁਨ ਮੋਹੇ ਮ੍ਰਿਗ ਮੀਨ ਹੇ ॥ ਠਟੇ ਖਗ ਮ੍ਰਿਗ ਪਥਿਕ ਮਗ ਤਜ ਲੁਭਤ ਮਧੁਕਰ ਲੀਨ ਹੇ ॥ ਬੇਵਾਨ ਨਾਨਾ ਕਟਕ ਸੁਰ ਨਰ ਚਢੇ ਦੇਵ ਸੁਖੀਨ ਹੇ ॥ ਹੋਤ ਬਰਖਾ ਪੁਸਪ ਪੁੰਜਨ ਮਨ ਲਾਲ ਵਾਰ ਖਜੀਨ ਹੇ

ਪਾਠਾਂਤਰ

[੧]ਕੈ (ਮਸ, ਖਕ, ਸਸ, ਅਸ)
[੨]ਸ੍ਰੋਨ (ਮਸ, ਖਕ, ਸਸ, ਅਸ)
[੩]ਚਲੇ (ਮਸ, ਖਕ, ਸਸ)
[੪]ਭਿਯੋ (ਮਸ, ਖਕ)
[੫]ਗਯੋ (ਅਸ)
[੬]ਢੂਢਯੋ (ਖਕ, ਅਸ)
[੭]ਰਵਿ ਦੁਤ (ਅਸ)
[੮]ਬੰਗ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]'ਤਾਤ' ਸ਼ਬਦ ਦਾ ਅਰਥ 'ਭਰਾ' ਵੀ ਹੈ, 'ਪਿਤਾ' ਵੀ ਹੈ

॥੧੮੧੧॥੩੯੬॥ ਛੰਤ ॥ ਤਟ ਕਨਕ ਮੇਰ ਸੁਮੇਰ ਉਤਰੇ ਬਜਹ ਘੰਟਾ ਸੰਖ ਹੇ ॥ ਧਵਸਾ ਦਮਾਮਨ ਡੰਕ ਭੇ
ਰਨ ਨਾਯ ਨਾਦ ਬਿਸੰਖ ਹੇ ॥ ਸਜ ਅਰਬ ਸੈਨ ਪ੍ਰਧਾਨ ਸੁਰ ਨਰ ਹਰ ਕੁਮਕ ਗਨਪਤਿ ਸਾਮ ਹੇ ॥ ਆਏ
ਸਿਵ ਪਹਿ ਬੰਧ ਦੋਊ ਹਰ ਬੁਲੇ ਆਦਰ ਮਾਨ ਹੇ ॥੧੮੧੨॥੩੯੭॥ ਛੰਤ ॥ ਬਜਤ ਤਾਲ ਤੰਬੂਰ ਤੁਰਹੀ ਢੋਲ
ਢਢ ਮ੍ਰਿਦੰਗ ਹੇ ॥ ਨਚਤ ਭੂਤ ਮਸਾਨ ਭੈਰੋ ਗਜਤ ਸੂਰ ਨਿਸੰਗ ਹੇ ॥ ਥ੍ਰਿਕਤ ਅਛਰ ਹੂਰ ਗੰਧ੍ਰਬ ਪਰੀ ਚਤੁਰ
ਬਰੰਗ ਹੇ ॥ ਛਜਤ ਸਿਵ ਰਵਿ ਸਸਿ ਨ੍ਰਿਪਤ ਜੁਤ ਸਾਮ ਗਨਪਤ ਸੰਗ ਹੇ ॥੧੮੧੩॥੩੯੮॥ ਛੰਤ ॥ ਟੰਕੋਰ
ਧਨੁਖ ਭੁੰਕਾਰ ਭੇਰਨ ਧਮਕ ਤੋਪ ਪਲੰਗ ਹੇ ॥ ਫਹਰਾਤ ਬੈਰਕ ਕੇਤ ਧੁਜ ਬਰ ਹੋਤ ਹਰਖ ਉਮੰਗ ਹੇ ॥
ਹੰਸ ਕੇਤ ਮਯੰਕ ਧੁਜ ਨ੍ਰਿਪ ਸਤ ਸੇਤ ਬਲਿੰਦ੍ਰ ਹੇ ॥ ਸਘਨ ਸੈਨ ਬਿਵਾਨ ਸੁਰ ਦਲ ਘਨੀ ਸੈਨ ਨਰਿੰਦ੍ਰ ਹੇ
॥੧੮੧੪॥੩੯੯॥ ਛੰਤ ॥ ਲਲਕਾਰ ਧਾਇ ਪਰੇ ਸੁਰਾਸੁਰ ਬਰਖਾਇ ਤੀਰ ਤੁਫੰਗ ਹੇ ॥ ਸਮੁਹਾਇ ਬੀਰ
ਜੁਝਾਰ ਜੋਧਨ ਮਟਕਾਇ ਚਪਲ ਤੁਰੰਗ ਹੇ ॥ ਘਹਰਾਯ ਦੁੰਦਪ ਡੰਕ ਧਉਸਾ ਨਾਯੇ ਭੇਰ ਮ੍ਰਿਦੰਗ ਹੇ ॥
ਪਿਲਚਾਇ ਮਲ ਵਰੀਆਮ ਸੁਭਟਨ ਜੁਟੇ ਬੀਰ ਨਿਸੰਗ ਹੇ ॥੧੮੧੫॥੪੦੦॥ ਛੰਤ ॥ ਅਸਟ ਸੂਰ ਪ੍ਰਧਾਨ ਸੁਰ
ਨਰ ਭਿਰੇ ਲੈ ਨਿਜ ਸੰਗ ਹੇ ॥ ਗਨੇਸ ਸਾਮ ਮਹੇਸ ਰਵਿ ਸਸਿ ਹੰਸ ਕੇਤ ਨ੍ਰਿਪੈਨ ਹੇ ॥ ਮਯੰਕ ਧੁਜ ਸਤ ਸੇ
ਤ ਧਾਯੇ ਸੁਭਟ ਸੂਰ ਭਟੈਨ ਹੇ ॥ ਗਹ ਸਸਤ੍ਰ ਅਸਤ੍ਰ ਅਪਾਰ ਅਨ ਗਨ ਜੁਟੇ ਬੀਰ ਲੁਝੈਨ ਹੇ ॥੧੮੧੬॥੪੦੧॥
ਛੰਤ ॥ ਸਾਰੰਗ ਸੂਲ ਤ੍ਰਿਸੂਲ ਸੈਥੀ ਬੰਦੂਕ ਸੈਫ ਕਮੰਦ ਹੇ ॥ ਚੰਦ੍ਰਹਾਸ ਸਿਲੀਮੁਖੀ ਭਟ ਛਕੇ ਸਰਸ ਅਨੰਦ
ਹੇ ॥ ਮੂਖਕ ਮਯੂਰੋ ਬ੍ਰਿਖਭ ਨੰਦੀ ਸਾਮਕਰਨ ਸਮੁੰਦ ਹੇ ॥ ਏਣ ਮ੍ਰਿਗ ਗਜ ਰਥ ਸਯੰਦਨ ਚਢੇ[1] ਅਸ੍ਵ ਭਟਿੰਦ
ਹੇ ॥੧੮੧੭॥੪੦੨॥ ਛੰਤ ॥ ਪੁੰਜ ਪੁੰਜ ਬੇਵਾਨ ਅਸ ਗਜ ਸਯੰਦ ਬਿਬਿਧ ਤੁਖਾਰ ਹੇ ॥ ਪਾਂਤ ਪਾਂਤ ਸੁਧਾਰ
ਪ੍ਰਤਨਾ ਜੁਥ ਜੁਥ ਜੁਝਾਰ ਹੇ ॥ ਜੁਟੇ ਸੈਨ ਸੁਧਾਰ ਨਿਜ ਨਿਜ ਰਕਤ ਬਾਨ ਪ੍ਰਹਾਰ ਹੇ ॥ ਧਾਯੇ ਧਾਯੇ ਪਰੇ ਚਹੂ
ਦਿਸ ਬਾਯ ਸੰਖ ਅਪਾਰ ਹੇ ॥੧੮੧੮॥੪੦੩॥ ਛੰਤ ॥ ਦਲ ਜੋੜ ਜੁਟੇ ਕੁੰਭਦਾੜਨ ਸ੍ਵੇਤ ਦੰਤ ਦਈਤ ਹੇ ॥
ਸਰਦਾਰ ਧੁਮ੍ਰਆਛ ਦਾਨਵ ਭੀਮਦਾੜ ਮਈਤ ਹੇ ॥ ਚਤੁਰੰਗ ਚੁੰਗ ਅਨੀ ਪ੍ਰਬਲ ਬਹੁ ਭੀਰ ਦਾਨੂ ਦੰਤ ਹੇ ॥
ਗਹਿ ਮੇਰ ਮੁਦਗਰ ਸਿਲਾ ਮੂਸਲ ਬ੍ਰਿਛ ਮੰਦਰ ਹੰਤ ਹੇ ॥੧੮੧੯॥੪੦੪॥ ਛੰਤ ॥ ਅਰਰਾਇ ਧਾਇ ਪਰੇ ਚਹੂੰ
ਦਿਸ ਬਜਾਯੇ ਬਜਾਇ ਘੋਰ ਬਜੰਤ੍ਰ ਹੇ ॥ ਦੀਹ ਦਾਰੁਨ ਅਨੀ ਧਾਨੀ ਰੁਕਿਓ ਸੰਘਰ ਭੰਤ੍ਰ[2] ਹੇ ॥ ਸ੍ਵੇਤ ਅਸ੍ਵ
ਗਯੰਦ ਸ੍ਵੇਤਨ ਚੜੇ ਨਿਸਚਰ ਰਾਜ ਹੇ ॥ ਢੁਰਤ ਚਾਮਰ ਛਤ੍ਰ ਰਤਨਨ ਖਚਿਤ ਮਨ ਗਨ ਸਾਜ ਹੇ ॥੧੮੨੦॥੪੦੫॥
ਛੰਤ ॥ ਬਿਬਿਧ ਅੰਬਾਰੀ ਗਜ ਅਡੰਬਰ ਕਨਕ ਮੁਕਤਾ ਆਜ ਹੇ ॥ ਕਾਕਮ ਤਮਾਮੀ ਅਤਲਸੀ ਜਰ ਬਫਤ
ਬਨਤ ਸਮਾਜ ਹੇ ॥ ਘਨ ਉਮਡ ਸੂਰਨ ਚਮੂੰ ਦਹਦਿਸ ਰੁਕਿਓ ਨਿਸਚਰ ਗਾਜ ਹੇ ॥ ਕਲਗੀ ਮੁਰਸੈ ਪੇਚ
ਲਾਲਨ ਬੰਦੀਲ ਪਾਗੈ ਤਾਜ ਹੇ ॥੧੮੨੧॥੪੦੬॥ ਛੰਤ ॥ ਛਕੇ ਭੂਸਨ ਬਸਨ ਨਾਨਾ ਸਸਤ੍ਰ ਅਸਤ੍ਰ ਅਪਾਰ ਹੇ
॥ ਸੈਥੀ ਬਨੈਟੀ ਗੁਰਜ ਗੂਫਨ ਸੇਲ ਜਮਧਰ ਆਰ ਹੇ ॥ ਸੂਆ ਸੇਲਨ ਸਾਂਗ ਧੋਪੈ ਤੁਪਕ ਜੰਬੂਆ ਢਾਰ ਹੇ ॥
ਗਦਾ ਮੂਸਲ ਡੰਡ ਲਸਟਕ ਬਾਂਕ ਬਿਸਖ ਕਟਾਰ ਹੇ ॥੧੮੨੨॥੪੦੭॥ ਛੰਤ ॥ ਜੁਟੇ ਸੂਰ ਜੁਝਾਰ ਸਾਵੰਤ ਰੁਪੇ
ਸੰਘਰ ਘੋਰ ਹੇ ॥ ਛੁਟਹ ਬਾਨ ਕਮਾਨ ਗੋਲਨ ਤੁਪਕ ਨਾਲਨ ਜੋਰ ਹੇ ॥ ਦੁਹੂ ਓਰ ਬਰਖਤ ਬਾਨ ਗੋਲਾ ਉਠਤ
ਦਾਰੁਨ ਸੋਰ ਹੇ ॥ ਬਮਤ ਜੁਆਲਾ ਤਜਤ ਲਾਟੈ ਜਰਤ ਨਿਸਚਰ ਖੋਰ[3] ਹੇ ॥੧੮੨੩॥੪੦੮॥ ਛੰਤ ॥ ਯਕ
ਬਾਰ ਮਚੀ ਕਰਾਰੀ ਮਚਿਓ ਆਰਵ ਘੋਰ ਹੇ ॥ ਘਟਾ ਘੋਰ ਘਮੰਡ ਉਮਡਿਓ ਨਚਤ ਰਾਖਸ ਮੋਰ ਹੇ ॥ ਮੇਰ
ਬ੍ਰਿਛ ਪਹਾਰ ਮੂਸਲ ਹੋਤ ਬਰਖਾ ਓਰ ਹੇ ॥ ਛੁਟਤ ਨਾਲ ਤੁਫੰਗ ਗੋਲਨ[ੳ] ਉਡਤ ਭਟ ਸਹ ਜੋਰ ਹੇ
॥੧੮੨੪॥੪੦੯॥ ਛੰਤ ॥ ਹਵ ਧੂਮ ਭੀਮ ਭੈਆਨ ਦਾਰੁਨ ਮੰਡਿਓ ਸੂਰਨ[ਅ] ਨਿਸਚਰਾ ॥ ਜੂਝ ਜੂਝ ਗਏ ਦੁਹੂ
ਦਿਸ ਸੁਭਟ ਸਾਵੰਤ ਰਿਸ ਭਰਾ ॥ ਭਿਰਹ ਆਨ ਮਸਾਨ ਸਿਵ ਗਨ ਭੂਤ ਭੈਰੋ ਬੈਤਲਾ ॥ ਕੰਕ ਬੰਕ ਪਿਸਾਚ
ਦਾਨਵ ਜੁਟੇ ਰਾਖਸ ਭੀਹਲਾ ॥੧੮੨੫॥੪੧੦॥ ਛੰਤ ॥ ਭਇਓ ਘੋਰ ਕਰਾਲ ਆਹਵ ਜੂਝ ਜੂਝ ਗਏ ਬਲੀ
॥ ਲੁਥ ਜੁਥ ਅੰਬਾਰ ਲਾਗਿਓ ਗੁਥ ਗੁਥ ਗਏ[4] ਮਲੀ ॥ ਟੂਕ ਟੂਕ ਗਏ[5] ਸੁਭਟ ਰਨ[6] ਹਾਂਕ ਹਾਂਕ ਲਰੇ ਸਭੀ
॥ ਡਾਂਟ ਡਾਂਟ ਪਰੇ ਨਿਸਾਚਰ ਮਾਰ ਮਾਰ ਉਚਾਰ ਭੀ ॥੧੮੨੬॥੪੧੧॥ ਛੰਤ ॥ ਕੂਦ ਕੂਦ ਪਰੇ ਦੁਬਹੀਆ
ਰੇਲ ਰੇਲ ਪਰੇ ਤਹਾਂ ॥ ਪੇਲ ਪੇਲ ਗਜਾਨ ਮਦ ਮਤ ਹੇਲ ਹੇਲ ਚਮੂੰ ਨਹਾਂ ॥ ਝੇਲ ਝੇਲ ਅਪਾਰ ਆਯੁਧ ਠੇ
ਲ ਠੇਲ ਬਲੀ ਮਹਾਂ ॥ ਮਾਰ ਮਾਰ ਪੁਕਾਰ ਪੈਠੇ ਕੂਕ ਹੂਕ ਮਚਜੋ ਜਹਾਂ ॥੧੮੨੭॥੪੧੨॥ ਛੰਤ ॥ ਸਾਰ ਸਾਰ
ਬਜਿਓ ਪ੍ਰਲੈ ਕਰ ਅਰਧ ਮਾਸ ਚਤੁਰ ਘਰੀ ॥ ਸੂਰ ਸੂਰ ਯਕਸਾਰ ਹੋਇ[ੲ] ਭਟ ਜੂਝ ਜੂਝ ਗਏ ਕਰੀ ॥ ਚਤੁਰੰਗ

## ਪਾਠਾਂਤਰ

[੧]ਚੜੇ (ਮਸ, ਖਕ, ਸਸ, ਅਸ)
[੨]ਤੰਤ੍ਰ (ਖਕ)
[੩]ਘੋਰ (ਮਸ, ਖਕ, ਸਸ, ਅਸ)
[੪]ਗਯੋ (ਮਸ, ਖਕ, ਸਸ, ਅਸ)
[੫]ਭਏ (ਮਸ, ਖਕ, ਸਸ, ਅਸ)
[੬]ਗਨਿ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਗੋਡਨ' ਸ਼ਬਦ ਹੈ, ਸੁਧਾਈ ਮਸ, ਖਕ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਮੂਰਨ' ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਅਸ ਤੋਂ ਕੀਤੀ ਹੈ

ਸੈਨ ਹਨਜੋ ਦੁਹੂ ਦਿਸ ਕਾਲ ਗ੍ਰਿਹ ਸੂਰਨ ਭਰੀ ॥ ਬੀਨ ਬੀਨ ਬਰੰਗ ਲੈ ਗਏਓ ਰੀਝ ਰੀਝ ਪਰੀ[੧] ਬਰੀ ॥੧੯੨੮॥੪੧੩॥ ਛੰਤ ॥ ਹਸਤ ਖੰਕਾਲੀ ਕਪਾਲੀ ਜਛ ਗੰਧ੍ਰਬ ਗਾਨ ਹੇ ॥ ਨਚਤ ਰੁਦ੍ਰ ਕਪਾਲ ਭੈਰਉ ਕਿਲਕਟੀ ਦੇਤ ਮਸਾਨ ਹੇ ॥ ਭਖਤ ਆਮਿਖ ਸ੍ਰੋਨ ਜੁਗਨ ਪਤ੍ਰ ਭਰ ਭਰ ਪਾਨ ਹੇ ॥ ਡਕਤ ਭੂਤ ਪਿਸਾਚ ਬੈਤਲ ਗੂਲ ਤੋਰਤ ਤਾਨ ਹੇ ॥੧੯੨੯॥੪੧੪॥ ਬਿਸਨਪਦ ॥ ਬਸੰਤ ॥ ਅਸੁਰ ਭਟ ਜੁਤ ਸੈਨ ਜੁਟੈ ਚਮੂ ਨਿਜ ਨਿਜ ਰੇਲ ॥ ਕਰਤ ਮਾਰ ਪ੍ਰਹਾਰ ਬਾਨਨ ਤੁਪਕ ਨਾਵਕ ਸੇਲ ॥ ਹੋਤ ਬਰਖਾ ਬਜ੍ਰ ਗੋਲਨ ਸਹਤ ਬ੍ਰਿਨ ਤਨ ਝੇਲ ॥ ਮਾਰ ਮਾਰ ਪਰੇ ਤਹਾਂ ਮਦ ਮਤ ਕੁੰਭਨ ਪੇਲ ॥੧੯੩੦॥੧॥ ਬਿਸ੍ਨਪਦ ॥ ਬਸੰਤ ॥ ਰਿਸ ਭਰੇ ਦਾਨਵ ਪੁੰਜ ਧਾਇ ਪੈਠਗੇ ਸੁਰ ਐਨ ॥ ਸੁਰ ਪਕਰ ਪਕਰ ਪਛਾਰ ਘਾਲਤ ਕਰਤ ਭਛ ਹ੍ਵੈ ਚੈਨ ॥ ਕਮਰਬੰਦ ਦਵਾਲ ਥਾਂਭਤ ਗਰੇ ਡਾਰ ਕਮੰਦ ॥ ਐਂਚ ਐਂਚ ਬੇਵਾਨ ਤੇ ਸੁਰ[੧] ਕਰਤ ਦਾਨਵ ਬੰਦ ॥੧੯੩੧॥੨॥ ਬਿਸ੍ਨਪਦ ॥ ਬਸੰਤ ॥ ਭਿਰੇ ਕੁਸਤੀ ਦਾਵ ਬਹੁ ਬਿਧ ਠੋਕ ਭੁਜ ਦੈ ਤਾਲ ॥ ਪਿਲਚ ਪਿਲਚ ਪਛਾਰ ਘਾਲਤ ਜੁਟੇ ਬੀਰ ਉਤਾਲ ॥ ਹਾਂਕ ਹਾਂਕ ਪ੍ਰਚਾਰ ਮਾਰੁਤ ਕੂਦ ਕੂਦ ਕਰਾਲ ॥ ਦੌਰ ਦੌਰ ਉਚਾਇ ਲੇਵਹਿ ਉਛਰ ਉਛਰ ਬਿਸਾਲ ॥੩॥੧੯੩੨॥ ਬਿਸ੍ਨਪਦ ਬਸੰਤ ॥ ਜੂਝ ਜੂਝ ਜੁਝਾਰ ਸਾਵੰਤ ਭਿਰੇ ਹਾਂਕ ਪ੍ਰਚਾਰ ॥ ਖੈਚ ਖੈਚ ਸੜਕ ਸੈਫਨ ਸੂਲ ਤਿਛ ਕੁਠਾਰ ॥ ਬਾਹ ਬਾਹ ਅਨੰਤ ਆਯੁਧ ਕਰ ਟੂਕ ਟੂਕ ਅਪਾਰ ॥ ਰੇਤ ਰੇਤ[੩] ਪਛਾਰ ਸੁਰ ਨਰ[੪] ਚੀਰ ਫਾਰ ਚਿਥਾਰ[ੳ] ॥੪॥੧੯੩੩॥ ਬਿਸ੍ਨਪਦ ਬਸੰਤ ॥ ਜੂਝ ਗਏ ਰਨ ਧੀਰ ਸਾਵੰਤ ਪਦਮ ਤੀਸ ਜੁਝਾਰ ॥ ਸ੍ਰੋਨ ਕੋ ਤਹ ਸਿੰਧ ਉਮਡਿਓ ਬਹਿਓ ਰਕਤ ਅਸਾਰ[੫] ॥ ਵਾਰ ਪਾਰ ਨ ਕਛੂ ਜੂਝਤ[੬] ਬਹਤ ਧਾਰਾਧਾਰ ॥ ਕੰਕ ਬੰਕ ਮਸਾਨ ਧਾਏ ਭੂਤ ਪ੍ਰੇਤ ਬੈਤਾਰ ॥੫॥੧੯੩੪॥ ਬਿਸ੍ਨਪਦ ਬਸੰਤ ॥ ਝੁੰਡ ਝੁੰਡ ਪਿਸਾਚ ਗੂਲਨ ਦੀਹ ਭੈਰੋ ਪ੍ਰੇਤ ॥ ਕਾਕ ਚੀਲ ਉਲੂਕ ਧਾਯੇ ਸਦ ਭੀਖਮ ਦੈਤ ॥ ਗ੍ਰਿਝ ਡੀਅਰ ਪ੍ਰੇਤ ਮਾਲਨ ਰੁਦ੍ਰ ਗਨ ਭਭਕੇਤ ॥ ਜਟਾ ਜੂਟ ਕਰਾਲ ਜੁਗਨ ਲੈ ਖਬਰ[੭] ਪਹੁਚੀ ਖੇਤ ॥੬॥੧੯੩੫॥ ਬਿਸਨਪਦ ਬਸੰਤ ॥ ਸੇਰ ਜੰਬੁਕ ਸੁਆਨ ਰਾਕਸ ਭਖਤ ਆਮਿਖ ਸ੍ਰੋਨ ॥ ਨਚਤ ਕਾਲ ਕਰਾਲ ਭੀਖਮ ਕਰਤ ਮੰਗਲ ਤੌਨ ॥ ਨਗਨ ਦੰਤ ਬਿਸਾਲ ਕਾਢੇ ਬਕ ਘੋਰ ਦੀਰਘ ਜੌਨ[ਅ] ॥ ਕਰਤ ਹਾਸ ਬਿਲਾਸ ਉਤਸਵ ਹਰਖ ਧਾਵਤ ਭੌਨ ॥੭॥੧੯੩੬॥ ਬਿਸ੍ਨਪਦ ਬਸੰਤ ॥ ਕਪਾਲ ਤਾਲ ਬਨਾਇ ਝਾਂਝਰ ਆਂਤ ਤਾਰ ਰਬਾਬ ॥ ਗਾਨ ਤਾਨ ਸੰਗੀਤ ਨ੍ਰਿਤਤ ਕਰਤ ਪਾਨ ਸਰਾਬ ॥ ਤੁਖਾਰ ਉਸਟਨ ਮਨੁਖ ਲੈ ਲੈ ਗੁਹਤ ਬਿਬਿਧ ਕਬਾਬ ॥ ਭਖਤ ਕ੍ਰੀੜਤ ਭੁਜਾ ਭਰ ਭਰ ਕਰਤ ਕੇਲ ਮਿਲਾਪ ॥੮॥੧੯੩੭॥ ਬਿਸ੍ਨਪਦ ਬਸੰਤ ॥ ਉਛਰ ਕੂਦਤ ਸਿੰਧ ਪਉਰਤ ਬਹਸ ਹਾਂਸ ਕਰਾਲ ॥ ਰੁੰਡ ਲੈ ਲੈ ਹਾਰ ਪ੍ਰੋਅਤ[ੲ] ਸਿਵਹਿ ਅਰਪਤ ਮਾਲ ॥ ਪੜੇ ਖਾਇ ਅਘਾਇ ਪ੍ਰੇਤਨ ਭੂਤ ਗ੍ਰਿਝ ਬਿਤਾਲ ॥ ਨਚਤ ਜੁਗਨ ਕੰਕ ਡੀਅਰ ਮਚਿਓ ਖੇਡ ਧਮਾਲ ॥੯॥੧੯੩੮॥ ਬਿਸ੍ਨਪਦ ਬਸੰਤ ॥ ਭੂਤ ਭੂਤ ਮਸਾਨ ਗੂਲਨ ਕੰਕ ਬੰਕ ਬਿਤਾਲ ॥ ਜਟਾ ਭੀਖਮ ਦਾੜ ਦਾਰੁਨ ਨਖੀ ਘੋਰ ਕਰਾਲ ॥ ਥ੍ਰਿਕਤ ਝੂਮ ਝੂਮਕ ਝੁਮ ਝੁਮ ਬਜਤ ਤਾਲ ਕਪਾਲ ॥ ਸ੍ਰੋਨ ਭਰ ਪਿਚਕਾਰ ਡਾਰਤ ਉਡਤ ਮੂਠ ਗੁਲਾਲ ॥੧੦॥੧੯੩੯॥ ਬਿਸ੍ਨਪਦ ਬਸੰਤ ॥ ਬਹੁ ਸੈਨ ਸੁਰ ਹਤ[੮] ਦੀਨ ਨਿਸਚਰ ਅਨੀ ਪ੍ਰਬਲ ਰੇਲ ਕੈ ॥ ਰਿਸ ਠਾਨ ਹਾਂਕਿਓ ਸੂਰ ਸਸਿ ਸਿਵ ਸਾਮ ਗਨਪਤ ਠੇਲ ਕੈ ॥ ਬਹੁ ਬ੍ਰਿਨ ਤਨ ਨ੍ਰਿਪ ਹੰਸ ਧੁਜ ਮਯੰਕ ਕੇਤਹ ਝੇਲ ਕੈ ॥ ਸਤ ਸੇਤਹ ਹਨਜੋ ਘਾਯਨ ਬੇਧ ਸਯੰਦਨ ਪੇਲ ਕੈ ॥੧੧॥੧੯੪੦॥ ਬਿਸ੍ਨਪਦ ਬਸੰਤ ॥ ਨ੍ਰਿਪ ਜੂਝਗੇ ਛਿਤ ਪਰੇ ਮੁਰਛਿਤ ਬਹੁ ਭਾਜਗੀ ਚਤੁਰੰਗਨੀ ॥ ਲੈ ਲੋਥ ਨ੍ਰਿਪਬ੍ਰ ਦੂਤ ਭਾਜਿਓ ਬੇਵਾਨ ਘਾਲ ਬਰੰਗਨੀ ॥ ਲੈ ਗਇਓ ਪ੍ਰਭ ਪਹਿ ਬੋਲ ਨ੍ਰਿਪਬ੍ਰ ਗਿਰ ਕਨਕ ਦੂਤ ਭੁਜੰਗਨੀ ॥ ਦੂਰਦਸਾ ਨ੍ਰਿਪ ਤ੍ਰਿਯ ਦੇਖ ਧਾਈ ਰਨਿਵਾਸ ਕੋਟ ਤ੍ਰੈ ਸੰਗਨੀ ॥੧੨॥੧੯੪੧॥ ਬਿਸ੍ਨਪਦ ਬਸੰਤ ॥ ਕਸ ਕੀਨ ਹਾ ਬਿਧ ਦੀਨ ਦਾਰੁਨ ਸੋਗ ਸਾਲ ਸੰਤਾਪ ਉਰ ॥ ਲੈ ਕੰਠ ਰੋਵਤ ਤ੍ਰਿਆ ਨ੍ਰਿਪਬਰ ਤ੍ਰੈ ਕੋਟ ਰਾਨੀ ਸਭੈ ਜੁਰ ॥ ਸਤ ਸੇਤ ਭਰ ਭਰ ਅੰਗ ਲਾਵਤ ਧਾਹੁ ਪੀਟਤ ਰੁਦਨ ਕਰ ॥ ਕਹਿਓ ਦੇਹੁ ਮੰਗਾਏ ਕਾਸਟ ਚਿਤਾ ਰਚ ਸੰਗ ਜਾਉ ਜਰ ॥੧੩॥੧੯੪੨॥ ਬਿਸ੍ਨਪਦ ਬਸੰਤ ॥ ਪ੍ਰਭ ਕਰੀ ਕਰੁਨਾ ਤ੍ਰਿਅਨ ਪਹਿ ਯਕ ਲਾਗ ਜਰਤੀ ਕੋਟ ਤ੍ਰੈ ॥ ਭਈ ਆਗਿਆ ਨਾਰਦਹ ਵਰ[ਸ] ਮੁਖ ਸੁਧਾ ਦੇਵਹੁ ਸੀਚ ਪ੍ਰੈ ॥ ਲੈ ਸੁਧਾ ਨ੍ਰਿਪ ਮੁਖ ਰਿਖ ਮੇਲ ਰਿਖਇਸ ਛੁਟੀ ਮੂਰਛਾ ਜਾਗ ਵੈ ॥ ਤਨ ਹੀਨ ਦੁਰਬਲ ਛੀਨ ਘਾਯਨ ਹੀਨ ਭਯੋ ਪਰਾਕ੍ਰਮ ਤ੍ਰੈ ॥੧੪॥੧੯੪੩॥ ਬਿਸ੍ਨਪਦ ਬਸੰਤ ॥ ਦਈ ਆਯਸ ਬਰਨ ਜਮ ਕਹ ਕਉਬੇਰ ਚੰਦ੍ਰ ਸਿਖ੍ਰ ਨ੍ਰਿਪਤਿ ॥ ਤੁਮ ਜਾਹੁ ਨਿਜ ਨਿਜ ਸੈਨ ਲੈ ਰਿਪ ਹਨੋ ਬਲ ਕਰ ਨ੍ਰਿਪਤ ਸੁਮਤਿ ॥ ਪੰਚ ਬੀਰ ਪ੍ਰਧਾਨ ਸੁਰ ਨਰ ਪਠੇ ਕੁਮਕ ਪ੍ਰਧਾਨ ਪੰਚ ॥ ਸਸਿ ਸੂਰ ਸਾਮ

## ਪਾਠਾਂਤਰ

[1]ਬਰੀ (ਮਸ, ਖਕ, ਸਸ, ਅਸ)
[2]ਸੂਰ (ਮਸ, ਖਕ)
[3]ਰੇਲ ਰੇਲ (ਅਸ)
[4]ਸੂਰਨ (ਮਸ, ਖਕ, ਸਸ, ਅਸ)
[5]ਅਪਾਰ (ਮਸ, ਖਕ, ਸਸ, ਅਸ)
[6]ਸੂਝਤ (ਮਸ, ਖਕ, ਸਸ, ਅਸ)
[7]ਖਪਰ (ਖਕ, ਅਸ)
[8]ਹਨ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਚਿਤਾਰ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਦੰਤ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਪੋਅਤ' ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ ਹੜਤਾਲ ਫੇਰੀ ਹੋਈ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

ਗਨੇਸ ਸੰਕਰ ਕਰੋ ਨਾਹਨ ਭੀਤ ਰੰਚ ॥੧੫॥੧੯੪੪॥ ਬਿਸਨਪਦ ਬਸੰਤ ॥ ਟਰੋ ਨਾਹਨ ਕੈਸਹੂੰ ਗਹਿ ਬਾਂਧ ਆਨੋ ਹਨੋ ਸਤ੍ਰ ॥ ਗਾੜ ਆਨ ਸਹਾਇ ਕਰਿਹੌ ਧਰੋ ਧੀਰਜ ਪਠੇ ਪਤ੍ਰ ॥ ਮਾਥਨਾਇ ਚਲੇ ਬੇਵਾਨੀ ਲੈ ਚਮੂੰ ਚਤੁਰੰਗਨ ਪ੍ਰਬਲ ॥ ਦੈ ਬੰਬ ਦੀਹ ਦਮਾਮ ਧਉਸਨ ਪਣਵ ਗੋਮੁਖ ਨਾਇ ਝਲ ॥੧੬॥੧੯੪੫॥ ਬਿਸਨਪਦ ਬਸੰਤ ॥ ਫਹਰਾਇ ਕੇਤ ਨਿਸਾਨ ਲੋਟਨ ਬਿਬਿਧ ਸੈਨ ਹਕਾਰ ਕੈ ॥ ਗਹ ਸਸਤ੍ਰ ਅਸਤ੍ਰ ਅਪਾਰ ਅਨਗਨ ਗਜੇ ਸੂਰ ਜੈਕਾਰ ਕੈ ॥ ਜਮਗਨ ਕਰਾਲ ਭੈਆਨ ਦਾਰੁਨ ਚਲੇ ਛਿਤ ਨਭ ਛਾਇ ਕੈ ॥ ਬ੍ਰਨ ਦਲ ਕੰਕਰ ਜਮਾਨੀ ਦੀਹ ਤਨ ਮੁਖ ਬਾਯ ਕੈ ॥੧੭॥੧੯੪੬॥ ਬਿਸ੍ਨਪਦ ਬਸੰਤ ॥ ਅਰੁਨ ਨੈਨ ਬਿਸਾਲ ਲੋਚਨ ਦਾੜ ਭੀਖਮ ਕਾੜ ਕੈ ॥ ਨਗਨ ਘੋਰ ਕਰਾਲ ਜਮਗਨ ਮਾਰ ਮਾਰ ਪੁਕਾਰ ਕੈ ॥ ਡੰਡ ਪਾਂਸ ਭੈਆਨ ਜਮਧਰ ਕਮੰਦ ਫਾਂਸ ਸੁਧਾਰ ਕੈ ॥ ਮੇਰ ਬ੍ਰਿਛ ਪਹਾਰ ਮੁਦਗਰ ਸੈਲ ਮੰਦਰ ਧਾਰ ਕੈ ॥੧੮॥੧੯੪੭॥ ਬਿਸ੍ਨਪਦ ਬਸੰਤ ॥ ਘੋਰ ਜਮ ਜਖ ਦੀਹ ਕੰਕਰ ਮਾਲ ਪ੍ਰਤਨਾ ਜੁਬਨੀ ॥ ਸੀਂਗ ਦਾਰੁਨ ਸੀਸ ਬੁਰਜੈ ਭੁਜਾ ਸਉ ਸੌ ਤਿਸ ਬਨੀ ॥ ਜਟਾ ਜੂਟ ਦਿਗੰਬਰਾ ਬਹੁ ਛਕੇ ਜਮਧਰ ਗੋਫਨੀ ॥ ਅਧਰ ਸੁਵਨਨ ਨਾਸ ਆਨਨ ਬਿਕਟ ਮੂਰਤਿ ਦ੍ਰੋਹਨੀ ॥੧੯॥੧੯੪੮॥ ਬਿਸ੍ਨਪਦ ਬਸੰਤ ॥ ਤਿਮਰ ਕਾਰੇ ਜਛ ਪੀਰੇ ਸ੍ਰਿੰਗ ਕਾਂਟੇ ਰੋਮ ਤਨ ॥ ਨਖੀ ਧੂਲ ਲੰਗੇਸ੍ਰੀ ਸਰ ਕਰਤ ਮਦਰਾ ਪਾਨ ਰਨ ॥ ਭਖਤ ਆਮਿਖ ਪਸੂ ਨਾਨਾ ਜੰਤ੍ਰ ਮੰਤ੍ਰ ਇੰਦ੍ਰਜਾਲ ਘਨ ॥ ਕਪਟ ਬੇਖ[1] ਅਘੋਰ ਕ੍ਰਿਆ ਸਿਹਰ ਜਾਦੂ ਬਿਬਿਧ ਫਨ ॥੨੦॥੧੯੪੯॥ ਬਿਸ੍ਨਪਦ ਬਸੰਤ ॥ ਨਾਗ ਪਾਂਸ ਕਮੰਦ ਪਾਸਨ ਛਕੇ ਬਿਬਿਧ ਸਿਲਾਹ ਤਨ ॥ ਮੁੰਡਹਾਰ ਬਿਸਾਲ ਅਜਗਰ ਗਰਜ ਗਰਜ ਫੁੰਕਾਰ ਫਨ ॥ ਜੁਥ ਜੁਥ ਸੁਧਾਰ ਪ੍ਰਤਨਾ ਚਮੂੰ ਚਤੁਰੰਗਨ ਸਘਨ ॥ ਨਭ ਛਾਯੇ[2] ਛਿਤ ਪੁਰ ਘੇਰ ਦਹਦਿਸ ਬਜਾਇ ਦੁੰਦਭਿ ਭੇਰਿ ਰਨ ॥੨੧॥੧੯੫੦॥ ਬਸੰਤ ਬਿਸ੍ਨਪਦ ॥ ਪਦਮ ਸਾਠ ਅਨੀ ਪ੍ਰਬਲ ਸੰਗ ਲੀਨ ਸੁਰ ਨਰ ਬਿਬਿਧ ਦਲ ॥ ਜੁਟੀ ਚਮੂੰ ਸੁਰ ਪ੍ਰਲੈ ਪਲਟਿਓ ਪੰਚ ਬੀਰ ਪ੍ਰਧਾਨ ਬਲ ॥ ਚਢੀ[3] ਫੌਜ ਅਨੀ ਪ੍ਰਬਲ ਡਗਮਗਤ ਬਸੁਧਾ ਮੇਰ ਜਲ ॥ ਭੁਈ ਕੰਤ ਉਲਕਾ ਪਾਤ ਹੋਵਤ ਅਸਗੁਨ ਮਾਨਤ ਹਾਲ ਹਲ ॥੨੨॥੧੯੫੧॥ ਬਿਸ੍ਨਪਦ ਬਸੰਤ ॥ ਇਤ ਸੂਰ ਸਾਮ ਗਨੇਸ ਸਸ ਸਿਵ ਸੈਨਾ ਨਿਜ ਨਿਜ ਜੋੜ ਕੈ ॥ ਜੁਟੇ ਦਲ ਲਲਕਾਰ ਸਭਹਨ ਟਾਂਡ ਟਾਂਡ[4] ਬਟੋਰ ਕੈ ॥ ਜੁੜੇ ਬਹੁ[5] ਰਿਸਾਇ ਕਰ ਸਮੁਹਾਇ ਨਿਜ ਦਲ ਮੋੜ ਕੈ ॥ ਲਲਕਾਰ ਧੀਰਜ ਦੈ ਸਭਨ ਸੰਗ ਲੀਨ ਪ੍ਰਤਨਾ ਹੋੜ ਕੈ ॥੨੨॥੧੯੫੨॥ ਬਸੰਤ ਬਿਸ੍ਨਪਦ ॥ ਮਿਲੇ ਧਰਮ ਕਉਬੇਰ ਭਟਬਰ ਬਰਨ ਚੰਦ੍ਰ ਸਿਖਰ ਸੁਮਤ ॥ ਦੋਊ ਸੈਨਗੀ ਮਿਲ ਆਪ ਮੋ ਜਿਮ ਮਿਲਤ ਸਰਤਾ ਨਦੀ ਪਤਿ ॥ ਜੁੜੇ ਦ੍ਵਾਦਸ ਬੀਰ ਦਲ ਲੈ ਮੰਡੇ ਸੰਘਰ ਘਾਨ ਘਤ ॥ ਸਿਵ ਸਾਮ ਗਨਪਤ ਭਾਨ ਇੰਦ ਜਮ ਬਰਨ ਚੰਦ੍ਰ ਸਿਖਰ ਸੁਮਤ ॥੨੪॥੧੯੫੩॥ ਬਿਸ੍ਨਪਦ ਬਸੰਤ ॥ ਕੁਬੇਰ ਚਿਤ੍ਰ ਬਚਿਤ੍ਰ ਰਥ ਅਤਕਾਲ ਬ੍ਰਿਕ੍ਰਮ ਧਾਰ ਦਲ ॥ ਉਤ ਜੁਟੇ ਸੰਘਰ ਰੋਪ ਦਾਨਵ ਕੁੰਭਦਾੜ ਬਲੀ ਪ੍ਰਬਲ ॥ ਸ੍ਵੇਤਕਾਂਯ ਮਹਾਂਨ ਰਾਛਸ ਧੂਮ੍ਰਆਛ ਪ੍ਰਧਾਨ ਬਲ ॥ ਸ੍ਰੋਨ ਅੰਗ ਭਟਕਾਯ ਦੀਰਘ ਪਦੁਮ ਸਾਠ ਅਨੀ ਪ੍ਰਬਲ ॥੨੫॥੧੯੫੪॥ ਬਿਸ੍ਨਪਦ ਬਸੰਤ ॥ ਪੁਨ ਭਿਰੇ ਸਿਮ੍ਰ ਸਮੁਹਾਇ ਦੋ ਦਲ ਸੁਰ ਅਸੁਰ ਸੈਨ ਅਨੀ ਚਤੁਰ ॥ ਠਠਿਯੋ ਤੁਮਲ ਜੁਧ ਦਾਰੁਨ ਗਿਰ ਚਢੇ ਨ੍ਰਿਖਤ ਦੇਵ ਬਰ ॥ ਹੂਰ ਪਰੀ ਬਰੰਗ ਅਪਛਰ ਦੇਵਾਂਗਨ ਨ੍ਰਿਪ ਬਧੁਨ ਨਰ ॥ ਬੇਵਾਨ ਨਾਨਾ ਭਾਂਤ ਸੋਭਤ ਸੁਰ ਕਰਤ ਬਰਖਾ ਸੁਮਨ ਝਰ ॥੨੬॥੧੯੫੫॥ ਬਿਸ੍ਨਪਦ ਬਸੰਤ ॥ ਪ੍ਰੇਤ ਭੂਤ ਮਸਾਨ ਹਰਖਤ ਗੂਲ ਭੈਰਉ ਰੁਦ੍ਰਗਨ ॥ ਹਸਤ ਕਾਲ ਕਪਾਲ ਖੰਕਲ ਕੰਕ ਬੰਕ ਪਿਸਾਚ ਦਨ ॥ ਨਚਤ ਡੀਅਰ ਭੂਰ ਜੁਗਿਨ ਗ੍ਰਿਝ ਕਾਕ ਸਿਆਰ ਬਨ ॥ ਬੇਵਾਨ ਬਿਬਿਧ ਤਿਆਰ ਕਰ ਕਰ ਠੜੇ ਨਭਚਰ ਦੇਵ ਮੁਨਿ ॥੨੭॥੧੯੫੬॥ ਬਿਸ੍ਨਪਦ ਬਸੰਤ ॥ ਜੁੜੇ ਨਭ ਚੜ ਅਨੀ ਲੈ ਲੈ ਭਿਰੇ ਛਿਤਚਰ ਨਿਸਚਰਾ ॥ ਜੁਟੇ ਤਮਚਰ ਭੀਰ ਭਾਰੀ ਭਿਰੇ ਖੇਚਰ ਭੂਚਰਾ ॥ ਬਲਬੀਰ ਧੀਰ ਜੁਝਾਰ ਜੁਟੇ ਕੁਪੇ ਦਲ ਲੈ ਬਨਚਰਾ ॥ ਧਮਕ ਧਉਲ ਪਤਾਲ ਪੈਠਤ ਧਸਤ ਬਸੁਧਾ ਥਰਹਰਾ ॥੨੮॥੧੯੫੭॥ ਬਿਸ੍ਨਪਦ ਬਸੰਤ ॥ ਛੁਟਤ ਬਾਨ ਤੁਫੰਗ ਸੈਥੀ ਸੇਲ ਸਾਂਗ ਤੁਪਕ ਸਰਾ ॥ ਚੰਦ੍ਰਹਾਂਸ ਸਿਲੀਮੁਖੀ ਕੈਬਰਨ ਪਾਂਸ ਸੂਆ ਛੁਰਾ ॥ ਤ੍ਰਿਸੂਲ ਸੈਥੀ ਕੁਹਕ ਬਾਨਨ ਬਿਸਖ ਬਿਖਧਰ ਬਿਸਭਰਾ ॥ ਨਾਂਗ ਫਾਂਸ ਗੁਲੇਲ ਮੂਸਲ ਬਾਕ ਬਿਛੂਆ ਜਮਧਰਾ ॥੨੯॥੧੯੫੮॥ ਬਿਸ੍ਨਪਦ ਬਸੰਤ ॥ ਗੜਾ ਮੇਰ ਤੁਫਾਨ ਝਪਸਾ ਅਗਿਨ ਬਾਨ ਛੁਟੀ ਘਨੀ ॥ ਕੁਹਕ[6] ਬਾਨ ਤੁਫੰਗ ਨਾਲੈ ਸੁਤ੍ਰਨਾਲ ਤੁਰੰਗਨੀ ॥ ਧਮਕ ਜੰਜਾਯਲ ਤਮਾਂਚੈ ਬੰਦੂਕ ਪਿਸਟਲ ਸੈਫਨੀ ॥ ਸੇਲ ਖਪਰਾ ਬਿਸਖ ਨਾਵਕ ਸਾਂਗ ਨਾਲ ਖਦੰਗਨੀ ॥੩੦॥੧੯੫੯॥ ਬਿਸ੍ਨਪਦ ਬਸੰਤ ॥ ਨਾਚੁਖ ਬਨੈਟੀ ਗਦਾ ਲਸਟਕ ਡੰਡ ਮੁਦਗਰ ਤਰਵਰਾ॥ ਤਰਵਾਰ ਧੋਪ ਕਟਾਰ ਬੁਗਦਾ ਗੁਰਜ ਗੋਫਨ

## ਪਾਠਾਂਤਰ

[1]ਬੇਗ (ਮਸ, ਖਕ, ਸਸ, ਅਸ)
[2]ਛਾਇ ਕੈ (ਮਸ, ਖਕ, ਸਸ, ਅਸ)
[3]ਚਲੀ (ਮਸ, ਖਕ, ਸਸ, ਅਸ)
[4]ਡਾਟ ਡਾਟ (ਮਸ, ਖਕ, ਸਸ), ਬਾਟ ਬਾਟ (ਅਸ)
[5]ਬਹੁਰ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਹੁਕ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ

ਖਪਰਾ ॥ ਹਥਨਾਲ ਕੈਚੀ ਕਰਦ ਬਾਨਨ ਛੁਰੀ ਜੰਬੂਆ ਸਿਪਰਾ ॥ ਬਜ੍ਰ ਬਰਫ ਤੁਸਾਰ ਪਾਵਕ ਬਰਕ ਮੰਜੀ ਕੋ ਗੜਾ ॥੩੧॥੧੯੬੦॥ ਬਿਸ੍ਨਪਦ ਬਸੰਤ ॥ ਮਚੀ ਘੋਰ ਕਰਾਲ ਆਹਵ ਰੁਕਿਓ ਦਿਸ ਮੁਰਛਾਇ ਕੈ ॥ ਕੋਊ ਕਾਹੂ ਦੀਸ ਪਰੇ ਨਹੀ ਦੁਹੂ ਵੋਰ੍ਅ ਬਾਨ ਬ੍ਰਿਖਾਇ ਕੈ ॥ ਜਨੁ ਪ੍ਰਲੈ ਪਲਟਿਓ ਨਿਸਾਕਾਰੀ ਦੁੰਦ ਦੀਹ ਮਚਾਇ ਕੈ ॥ ਚਕ ਚੂਰ ਧੂਰ ਭਏ ਸੁਭਟ ਬਹੁ ਗਏ ਨਭਹਿ ਉਡਾਇ ਕੈ ॥੩੨॥੧੯੬੧॥ ਪੀਸ ਪੀਸ ਗਏ ਬਲੀ ਗਿਰ ਮੇਰ ਮੰਦਰ ਖਾਇ ਕੈ ॥ ਕਟਗੀ ਚਮੂੰ ਚਤੁਰੰਗਨੀ ਤਨ ਬ੍ਰਿਨ ਘਾਯਨ ਘਾਇ ਕੈ ॥ ਬਿਨ ਮੁੰਡ ਰੁੰਡ ਭਏ ਕਿਤੇ ਤਨ ਛੀਨ ਝਾਂਝਰ ਤਾਇ ਕੈ ॥ ਬੇ ਬ੍ਰਿਨ ਕੋਊ ਬਚਜੋ ਨਹੀ ਅਸ ਭਯੋ ਆਹਵ ਚਾਇ ਕੈ ॥੩੩॥੧੯੬੨॥ ਬਿਸ੍ਨਪਦ ਬਸੰਤ ॥ ਕਈ ਖੈਚ ਖੈਚ ਕਮੰਦ ਲੇਵਤ ਦੇਤ ਗਰੇ ਪਹਿਰਾਯ ਕੈ ॥ ਬਹੁ ਕੰਠ ਫਾਂਸੀ ਫਾਂਸ ਕੈ ਕੁਹ ਲੀਨ ਕੰਠ ਰੁਪਾਇ ਕੈ ॥ ਬਹੁ ਨਾਗ ਪਾਂਸ ਬਿਖੈ ਪਰੇ ਜਮ ਧਾਮ ਗੁਏ ਜੁਝਾਇ ਕੈ ॥ ਬਹੁ ਲੀਲ ਅਜਗਰ ਗਏ ਪ੍ਰਿਤਨਾ ਬਹੁ ਗਏ ਗੂਲ ਚਿਬਾਇ ਕੈ ॥੩੪॥੧੯੬੩॥ ਬਿਸ੍ਨਪਦ ਬਸੰਤ ॥ ਕਈ ਸੇਲ ਜਮਧਰ ਬੇਧਗੇ ਕਈ ਗਏ ਤੁਪਕ ਉਡਾਇ ਕੈ ॥ ਬਹੁ ਗਦਾ ਮੁਦਗਰ ਡੰਡ ਘਾਯਨ ਆਏ ਸੀਸ ਢੁਰਾਇ ਕੈ ॥ ਖਾਏ ਸਾਂਗ ਤ੍ਰਿਸੂਲ ਖਪਰਾ ਗਏ ਅੰਗ ਅੰਗ ਬਿਧਾਇ ਕੈ ॥ ਖਾਇ ਸੈਥੀ ਸੈਫ ਨਾਵਕ ਭਿਰੇ ਬਹੁਰ ਰਿਸਾਇ ਕੈ ॥੩੫॥੧੯੬੪॥ ਬਿਸ੍ਨਪਦ ਬਸੰਤ ॥ ਬਹੁ ਰੇਲ ਰੇਲ ਕਬੰਧ ਦੁਸਤ੍ਰ ਜੁਟੇ ਚਉਪ ਬਢਾਏ ਕੈ ॥ ਬਹੁ ਕੰਕ ਬੰਕ ਮਸਾਨ ਧਾਵਤ ਲੈ ਗਯੋ ਮੇਰ ਉਠਾਏ ਕੈ ॥ ਬਹੁ ਜਰਤ ਪਾਵਕ ਮਾਹਿ ਭੁਲਸਤ ਬਹੁ ਗਏ ਬਾਰ ਬੁੜਾਏ ਕੈ ॥ ਬਹੁ ਬਜ੍ਰ ਚੂਰ ਭਏ ਸੁਰਾਸੁਰ ਬਹੁ ਗਏ ਬਰਫ ਦਬਾਏ ਕੈ ॥੩੬॥੧੯੬੫॥ ਬਿਸ੍ਨਪਦ ਬਸੰਤ॥ ਠਟੇ ਸੰਘਰ ਖਾਏ ਬ੍ਰਿਨ ਤਨ ਰਹੇ ਆਪ ਲੁਝਾਯ ਕੈ ॥ ਦੁਹੂ ਓਰ ਬਰਖਤ ਸਸਤ੍ਰ ਪੁੰਜਨ ਸਮ੍ਰ ਬੀਰ ਰੁਝਾਇ ਕੈ ॥ ਘਟਾਘੋਰ ਘਮੰਡ ਆਯੁਧ ਅਸਤ੍ਰ ਭਟ ਚਮਕਾਯ ਕੈ ॥ ਭਿਰੇ ਸਮ੍ਰ ਸਮੁਹਾਇ ਪ੍ਰਿਤਨਾ ਮਿਸਲ ਤੁਰੈ ਮਿਲਾਯ ਕੈ ॥੩੭॥੧੯੬੬॥ ਬਿਸ੍ਨਪਦ ਬਸੰਤ ॥ ਮਿਸਲ ਆਪਨ ਆਪ ਲੈ ਲੈ ਜੁਟੇ ਈਸ ਮਨਾਇ ਕੈ ॥ ਅਰਰਾਏ ਧਾਯ ਪਰੇ ਦਸੂ ਦਿਸ ਚਪਲ ਅਸ ਮਟਕਾਯ ਕੈ ॥ ਰਿਸੇ ਸਿਮਟ ਹਕਾਏ ਸੂਰਨ ਭੇਰ ਤਾਨ ਦਿਵਾਯ ਕੈ ॥ ਅਨੀ ਪ੍ਰਬਲ ਸੁਧਾਰ ਪੁੰਜਨ ਬਿਬਿਧ ਸੈਨ ਲਿਵਾਇ ਕੈ ॥੩੮॥੧੯੬੭॥ ਮਚੀ ਮਾਰ ਅਪਾਰ ਸੂਰਨ ਸਾਰ ਸਾਰ ਬਜਾਇ ਕੈ ॥ ਨਹ ਸਕਜੋ ਬੀਰਜ ਬਾਂਧ ਆਹਵ ਚਲੇ ਬਿਚਲ ਪਰਾਇ ਕੈ ॥ ਸੁਰ ਕਟਕ ਦ੍ਵਾਦਸ ਬੀਰ ਭਟ ਬਰ ਅਸੁਰ ਦੀਨ ਭਜਾਇ ਕੈ ॥ ਭਜੈ ਦੈ ਦੈ ਪੀਠ ਨਿਸਚਰ ਸੁਰਦੀਨ ਅਸੁਰ ਹਟਾਇ ਕੈ ॥੩੯॥੧੯੬੮॥ ਬਿਸ੍ਨਪਦ ਬਸੰਤ ॥ ਜੇ ਲਰੇ ਸਨਮੁਖ ਸਮਰ ਹੋ ਸੁਰਬਧੁਨ ਰਹੀ ਲੁਭਾਇ ਕੈ ॥ ਜਬ ਜੂਝਗੇ ਭਟ ਸਾਕ ਬੰਦੀ ਬੇਵਾਨ ਲੀਨ ਚਢਾਇ ਕੈ ॥ ਲੈ ਗਈ ਨਿਜ ਗ੍ਰਿਹ ਅਪਛਰਾ ਰਨਧੀਰ ਨਾਹ ਸੁਹਾਇ ਕੈ ॥ ਭਟ ਗਏ ਸ੍ਵਰਗ ਬਿਵਾਨ ਚੜ ਜਸ ਧਰਮ ਧੁਜ ਫਹਰਾਇ ਕੈ ॥੪੦॥੧੯੬੯॥ ਬਿਸ੍ਨਪਦ ਬਸੰ ॥ ਜੇ ਤਜੇ ਆਯੁਧ ਸਮਰ ਮੇ ਭਜ ਗਏ ਆਪ ਲਜਾਯ ਕੈ ॥ ਨਸਿਓ ਲੋਕ ਪ੍ਰਲੋਕ ਤੇ ਗਏ ਕੁਲ ਕਲੰਕ ਲਗਾਯ ਕੈ ॥ ਨਰਕ ਬਾਸ ਨ ਠਉਰ ਪਾਵਤ ਗਏ ਅਜਸ ਬਢਾਯ ਕੈ ॥ ਹੀਨ ਭਏ ਪ੍ਰਾਕ੍ਰਮ ਤੇ ਗਏ ਧਰਮ ਤੇਜ ਗਵਾਯ ਕੈ ॥੪੧॥੧੯੭੦॥ ਬਸੰਤ ਬਿਸ੍ਨਪਦ ॥ ਭਯੋ ਦਾਰੁਨ ਦੀਹ ਆਹਵ ਨਹਿ ਸਕਤ ਪਾਰ ਬਸਾਇ ਕੈ ॥ ਜੂਝਗੀ ਪ੍ਰਿਤਨਾ ਸਕਲ ਬਹੁ ਬੀਰ ਦਏ ਲਟਾਇ ਕੈ ॥ ਅਸੁਰ ਮਾਰ ਬਿਧੁੰਸ ਕੀਨਿਓ ਬਹੁ ਕਟਕ ਦੀਨ ਉਲਟਾਇ ਕੈ ॥ ਜਮ ਧਾਮ ਦੀਨ ਪਠਾਇ ਨਿਸਚਰ ਚਮੂ ਦੀਨ ਹਟਾਇ ਕੈ ॥੪੨॥੧੯੭੧॥ ਬਿਸ੍ਨਪਦ ਬਸੰਤ ॥ ਸੁਰ ਪ੍ਰਬਲ ਭੇ ਹਤ ਦੀਨ ਨਿਸਚਰ ਸਮਰ ਪ੍ਰਲੈ ਰਚਾਇ ਕੈ ॥ ਹਠੇ ਸੰਘਰ ਰੋਪ ਸੁਰ ਦਲ ਗਜੇ ਹਰਖ ਬਢਾਇ ਕੈ ॥ ਖੇਤ ਜੀਤ ਲੀਓ ਅਮਰਗਨ ਅਸੁਰ ਦੀਨ ਭਜਾਇ ਕੈ ॥ ਸਰਪਾਉ ਲਾਲਨ ਹਾਰ ਮੁਕਤਾ ਖਿਲਤ ਸੁਰਨ ਦੇਵਾਇ ਕੈ ॥੪੩॥੧੯੭੨॥ ਬਿਸ੍ਨਪਦ ਬਸੰਤ ॥ ਉਤ ਜੁਟੇ ਨਿਸਚਰ ਫੇਰ ਦਲ ਲਲਕਾਰ ਆਏ ਧਾਏ ਕੈ ॥ ਸਪਤ ਸੁਰ ਪ੍ਰਧਾਨ ਨਿਸਚਰ ਨਾਹ ਜੁਟੇ ਰਿਸਾਏ ਕੈ ॥ ਲੈ ਬਿਬਿਧ ਸੈਨ ਸਵਾਰ ਬਖਤ੍ਰ ਪੋਸ ਸਿਲਹ ਛਕਾਏ ਕੈ ॥ ਡਾਰ ਬ੍ਰਗਗਤਾਨ ਤੁਰਗਨ ਚਤੁਰ ਸੈਨ ਲਿਵਾਏ ਕੈ ॥੪੪॥੧੯੭੩॥ ਬਿਸ੍ਨਪਦ ਬਸੰਤ ॥ ਰਕਤ ਲੋਚਨ ਕੁੰਭਦਾੜ ਭਟ ਸ੍ਵੇਤ ਦੰਤ ਰਿਸਾਇ ਕੈ ॥ ਭਰੇ ਲੈ ਲੈ ਚਮੂ ਨਿਜ ਨਿਜ ਦੁੰਦ ਧੂਮ ਮਚਾਇ ਕੈ ॥ ਧੂਮ੍ਰਆਛ ਭਟ ਭੀਮਦਾੜ ਅਰ ਸ੍ਰੋਨ ਅੰਗ ਕੁਹਾਇ ਕੈ ॥ ਰਿਸਿਓ ਦੀਰਘ ਕਾਯ ਦਾਨੋ ਦਲ ਘੋਰ ਦਾਰੁਨ ਛਾਇ ਕੈ ॥੪੫॥੧੯੭੪॥ ਬਸੰਤ ॥ ਲਲਕਾਰ ਦੁਆਦਸ ਬੀਰ ਬਰ ਗਜ ਪੇਲ ਤੁਰੰਗ ਧਵਾਏ ਕੈ ॥ ਸਮ੍ਰ ਸਾਮੁਹ ਰਚਿਓ ਨਿਸਦਿਸ ਘੇਰ ਅਸਤ੍ਰ ਨਚਾਏ ਕੈ ॥ ਮਗ ਰੋਕ ਸੁਰ ਦਲ ਅਸੁਰ ਲੀਨਿਓ ਭਿਰਿਓ ਸਮ੍ਰ ਰਿਸਾਏ ਕੈ ॥ ਬਾਨ ਦੁਆਦਸ ਏਕ ਏਕ ਭਟ ਓਰ ਦੀਸ ਚਲਾਏ ਕੈ

ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ਇਹ ਸ਼ਬਦ ਨਹੀਂ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

[ਅ]ਅਧਾਰਮੂਲਕ ਖਰੜੇ ਵਿਚ 'ਓਰ' ਸ਼ਬਦ ਨੂੰ 'ਵੋਰ' ਲਿਖਿਆ ਹੈ

॥੪੬॥੧੯੭੫॥ ਬਸੰਤ ॥ ਛੁਟਿਓ ਬਾਨ ਬਿਸਾਲ ਅਹ ਸਮ ਹਨਿਯੋ ਸੁਭਟ ਤਕਾਏ ਕੈ ॥ ਲਹ ਲਹਤ ਬਾਨ ਪ੍ਰਜੁਲਤ ਤੀਛਨ ਲਗਿਓ ਬਪ ਭਟ ਜਾਏ ਕੈ ॥ ਬੇਧ ਅੰਗਨ ਬਾਨ ਦੁਵਾਦਸ ਤਨ ਏਕ ਏਕਹ ਛਾਯ ਕੈ ॥ ਜਿਮ ਸ੍ਰਿੰਗ ਗਿਰ ਪੁਰ ਬਯਾਲ ਲਿਪਟੇ ਸਰ ਰਹੇ ਤਿਮ ਉਰਝਾਏ ਕੈ ॥੪੭॥੧੯੭੬॥ ਬਿਸ੍ਨਪਦ ਬਸੰਤ ॥ ਲੈ ਬਿਬਿਧ ਆਯੁਧ ਤਿਛ ਦਾਰੁਨ ਸਸਤ੍ਰ ਅਸਤ੍ਰ ਬਗਾਏ ਕੈ ॥ ਬਾਨ ਬਜ੍ਰ ਪ੍ਰਹਾਰ ਗੋਲਨ ਧੁੰਧ ਧੂਮ ਰਚਾਏ ਕੈ ॥ ਲਗੇ ਤਾਲੀ ਸ੍ਰਵਨ ਸਭਹਨ ਸਦ ਤੁਪਕ ਸੁਨਾਏ ਕੈ ॥ ਸਇੰਦ ਬਿਨੁ ਭਟ ਭਏ ਸਿਗਰੇ ਗਇਓ ਅਸ੍ਵ ਜੁਝਾਏ ਕੈ ॥੪੮॥੧੯੭੭॥ ਬਸੰਤ ਬਿਸ੍ਨਪਦ ॥ ਬਿਬਿਧ ਸਇੰਦ ਮੰਗਾਏ ਨਿਜ ਨਿਜ ਚੜੇ ਸਮ੍ਰ ਸੁਹਾਏ ਕੈ ॥ ਬ੍ਰਿਖਭ ਏਣ ਤੁਰੰਗ ਮੂਖਕ ਗਜ ਮੋਰ ਮਹਖ ਧਵਾਏ ਕੈ ॥ ਬੇਵਾਨ ਨਾਨਾ ਬਰਨ ਚੜ ਸੁਰ ਭਟ ਰੇਲ ਠੇਲ ਹਕਾਯ ਕੈ ॥ ਜੁਟੇ ਦੁਵਾਦਸ ਬੀਰ ਜੋਧਨ ਬਿਬਿਧ ਸਸਤ੍ਰ ਛਕਾਏ ਕੈ ॥੪੯॥੧੯੭੮॥ ਬਿਸ੍ਨਪਦ ਬਸੰਤ ॥ ਲੈ ਚਕ੍ਰ ਸੂਲ ਤ੍ਰਿਸੂਲ ਸਾਰੰਗ ਬਿਸਖ ਜਮਧਰ ਸਿਪਰ ਸਰ[1] ॥ ਕਮੰਦ ਪਾਂਸ ਕ੍ਰਿਪਾਨ ਸੈਥੀ ਚੰਦ੍ਰ ਬਾਨ ਸਪੰਛ ਪਰ ॥ ਸਿਲੀਮੁਖੀ ਤਰਵਾਰ ਬਲਮ ਗੁਰਜ ਗੋਫਨ ਧਾਰ ਕਰ ॥ ਸੰਬੂਹ ਸਸਤ੍ਰ ਬਿਖੀ ਬਾਨਨ ਏਕ ਏਕਹ ਹਨਜੋ ਜੜ ॥੫੦॥੧੯੭੯॥ ਧਵਾਏ ਬਾਹਨ ਆਪੁ ਆਪਨ ਰੁਕਿਓ ਨਿਸਚਰ ਸਮ੍ਰ ਕਰ ॥ ਬ੍ਰਖਾਏ ਦਾਰੁਨ ਘਟਾ ਸਸਤ੍ਰਨ ਰੁਕਿਓ ਮਾਰਗ ਅਸੁਰ ਬਰ ॥ ਸਮੁਹਾਇ ਰੁਦ੍ਰ ਗਨੇਸ ਕਾਰਤਕ ਸੂਰ ਸਸਿ ਜਮ ਬਰੁਨ ਹਰ[2] ॥ ਕਉਬੇਰ ਚਿਤ੍ਰਰਥ ਸਮੁਹ ਜੁਟੇ ਨ੍ਰਿਪਤ ਬਿਕ੍ਰਮ ਨਾਹ ਨਰ ॥੫੧॥੧੯੮੦॥ ਬਿਸ੍ਨਪਦ ਬਸੰਤ ॥ ਤਾਕ ਤਾਕ ਪ੍ਰਹਾਰ ਆਯੁਧ ਹਨਤ ਨਿਸਚਰ ਕ੍ਰੋਧ ਕਰ ॥ ਕਮੰਦ ਸੈਥੀ ਸੈਫ ਨਾਵਕ ਸਾਂਗ ਪੈਨੀ ਤੇਗ ਸਰ ॥ ਚਲਾਏ ਸੂਲ ਤ੍ਰਿਸੂਲ ਤੀਛਨ ਬਾਨ ਸਾਰੰਗ ਧੋਪ ਚਕਰ ॥ ਹਤ ਲੀਨ ਨਿਸਚਰ ਨਾਹ ਸਾਤੋ ਹਨਿਓ ਛਿਨ ਮੈ ਅਸੁਰ ਬਰ ॥੫੨॥੧੯੮੨॥ ਬਿਸਨਪਦ ਬਸੰਤ ॥ ਬਿਨੁ ਮੁੰਡ ਤੁੰਡ ਕਬੰਧ ਜੁਟਿਓ ਲੈ ਤੇਗ ਤੀਛਨ ਮਾਰ ਧਰ ॥ ਛਿਤ ਤਿਯਾਗ ਨਭ ਮਗ[3] ਪੈਠ ਧਾਵਤ ਕਰਤ ਬਰਖਾ ਸਸਤ੍ਰ ਅਸਤ੍ਰ ॥ ਪ੍ਰਬਲ ਮਾਇਆਵੀ ਨਿਸਾਚਰ ਰੁਪਿਓ ਸੰਘਰ ਪ੍ਰਲੈ ਕਰ ॥ ਕਰਤ ਮਾਰ ਪ੍ਰਹਾਰ ਮੁੰਡਨ[4] ਹ੍ਰਿਦੈ ਮਾਰਤ ਤਾਕ ਸਰ ॥੫੩॥੧੯੮੨॥ ਬਿਸ੍ਨਪਦ ਬਸੰਤ ॥ ਨਭ ਤਿਯਾਗ ਪੁਨ ਛਿਤ ਧਾਏ ਆਵਤ ਉਠਤ ਧੁਕ ਧੁਕ ਦੀਹ ਸਦ ॥ ਜਿਸ ਓਰ ਪੈਠਤ ਕਟਕ ਚੂਰਤ ਹਨਤ ਸੁਰ ਦਲ ਪ੍ਰਲੈ ਹਦ ॥ ਪਕਰ ਫੀਲ ਤੁਖਾਰ ਲੇਵਤ ਟਕਰਾਇ ਮਾਰਤ ਦੈਤ ਗਜ ॥ ਝਕਝੋਰ ਰਥਨ ਬੇਵਾਨ ਚੂਰਤ ਭਜੇ ਸੁਰ ਗਨ ਧੀਰ ਤਜ ॥੫੪॥੧੯੮੩॥ ਬਿਸ੍ਨਪਦ ਬਸੰਤ ॥ ਕਰਤ ਬਰਖਾ ਰੁੰਡ ਮੁੰਡਨ ਨਭ ਛਾਇ ਪੁਨ ਛਿਤ ਆਏ ਕਰ ॥ ਧਰ ਝੋਟ ਸਉ ਸਉ ਪਕਰ ਸੁਰ ਨਰ ਦੈ ਕਸਟ[5] ਪਗਹ[6] ਘੁਮਾਏ ਕਰ ॥ ਬਿਕਲ ਘੁਰਮਤ[7] ਦੇਵ ਨਰ ਨਭ ਪੈਂਡ ਦੇਤ ਪਠਾਏ ਕਰ ॥ ਗਹ ਕੰਕ ਭੂਤ ਮਸਾਨ ਜਖ ਤਲ ਪੈਂਡ ਦੇਤ ਪੀਚਾਏ ਕਰ ॥੫੫॥੧੯੮੪॥ ਬਿਸ੍ਨਪਦ ਬਸੰਤ ॥ ਮੰਡਿਓ ਦਾਰੁਨ ਦੀਹ ਸੰਘਰ ਸੈਨ ਸੁਰ ਹਤ ਦੀ ਸਬਹ ॥ ਹੁਵੈ ਬਿਕਲ ਆਤੁਰ ਸੁਭਟ ਸੁਰ ਨਰ ਰੁਕਿਓ ਚਹੁ ਦਿਸ ਘੇਰ ਤਹ ॥ ਬਹੁ ਬਾਨ ਗੋਲਾ ਬਜ੍ਰ ਅਸਤ੍ਰਨ ਪਠੈ ਦੀਨੇਓ ਘੋਰ ਅਹ ॥ ਛੇਦ ਅੰਗ ਸਮਸਤ ਨਿਸਚਰ ਡਿਗਿਓ ਧੀਰਜ ਤਿਯਾਗ ਮਹ ॥੫੬॥੧੯੮੫॥ ਬਿਸ੍ਨਪਦ ॥ ਬਸੰਤ ਹਿੰਡੋਲ ॥ ਪੁਨ ਉਡਿਓ ਬ੍ਰਿਜ ਤਨ ਖਾਏ ਦਾਰੁਨ ਰੁਕਿਓ ਸੁਰ ਨਰ ਪੈਂਡ ਹੀ ॥ ਪਕਰ ਸਾਮ ਗਨੇਸ ਕਹ ਲੈ ਉਡਿਓ ਨਭ ਮਗ ਛੇਕ ਹੀ ॥ ਲੈ ਸੂਲ ਪਾਨ ਮਹੇਸ ਧਾਇਓ ਸਾਮ ਗਨਪਤ ਹੇਤ ਹੀ ॥ ਛਿਨਾਇ ਲੀਨੇਓ ਸਾਮ ਗਨਪਤਿ ਜੁਧ ਦਾਰੁਨ ਦੈਤ ਹੀ ॥੫੭॥੧੯੮੬॥ ਬਸੰਤ ਹਿੰਡੋਲ ॥ ਉਰ ਹਨਿਓ ਤੀਛਨ ਸੂਲ ਰਿਪ ਕਹ ਗਿਰਜੋ ਭੂਮ ਅਕਾਸ ਹੀ ॥ ਉਠਿਓ ਬਹੁਰ ਪ੍ਰਹਾਰ ਸੁਭਟਨ ਸਿਹਰ ਬਿਬਿਧ ਪ੍ਰਕਾਸ ਹੀ ॥ ਕਹੂੰ ਕਰਤ ਬਰਖਾ ਗੜਾ ਪਾਵਕ ਝੜ ਲਾਏ ਤੜਤਾ ਹਾਸ ਹੀ ॥ ਤੁਸਾਰ ਅਜਗਰ ਕਹੂੰ ਬ੍ਰਖਤ ਕਹੂੰ ਬਹਤ ਤੇਗ ਬਤਾਸ ਹੀ ॥੫੮॥੧੯੮੭॥ ਬਿਸਨਪਦ ਬਸੰਤ ॥ ਲੈ ਬਾਨ ਸੁਭਟ ਪ੍ਰਧਾਨ ਸੁਰ ਨਰ ਕਟ ਦੀਨ ਜਾਦੂ ਦੈਤ ਹੀ ॥ ਮਗ ਰੋਕ ਲੀਨਿਓ ਘੇਰ ਨਿਸਚਰ ਸੁਰ ਹਨਿਓ ਦ੍ਵਾਦਸ ਜੈਤ ਹੀ ॥ ਛਿਤ ਗਿਰਜੋ[8] ਬ੍ਰਿਨ ਤਨ ਖਾਇ ਘਾਯਨ ਪੁਨ ਉਠਿਓ ਰੁੰਡ ਸਮੇਤ ਹੀ ॥ ਨਹਿ ਮਰਤ ਮਾਰੇ ਕੈਸਹੂੰ ਨਹਿ ਟਰਤ ਨਿਸਚਰ ਖੇਤ ਹੀ ॥੫੯॥੧੯੮੮॥ ਬਸੰਤ ਹਿੰਡੋਲ ॥ ਦਈ ਆਗਿਆ ਪ੍ਰੇਤ ਭੂਤ ਮਸਾਨ ਬੈਤਲ ਜੁਗਨੀ ॥ ਜਖ ਗੰਧਰਬ ਅਪਛਰਨ ਜਾ ਕਰਹ[9] ਨ੍ਰਿਤ ਅਰ ਰਾਗਨੀ ॥ ਬ੍ਰਿਮਾਏ ਅਸੁਰ ਰਿਝਾਏ ਲੀਜੋ ਬਨਾਏ ਸਾਜ ਸਮਾਜਨੀ ॥ ਨਗਨ ਹੋ ਸਭ ਨ੍ਰਿਤ ਕੀਜੋ ਕਰਹ ਬ੍ਰਿਜ ਨਿਪਾਤਨੀ ॥੬੦॥੧੯੮੯॥ ਲਈ ਆਗਿਆ ਮਾਨ ਸਭਹਨ ਹੋ ਜੁਥ ਜੁਥ ਚਲੇ ਤਹਾਂ ॥ ਕਰਤ ਹਾਂਸ ਬਿਲਾਸ ਮੰਗਲ ਭਯੋ ਆਨੰਦ ਉਰ ਮਹਾਂ ॥ ਰਹਸ ਚਾਓ ਬਢਾਏ ਹਿਅ ਮਹਿ ਚਲੇ ਖਿਰ ਖਿਰ ਹਸਹ[9] ਹਾ ॥ ਖਿਆਲ

ਪਾਠਾਂਤਰ

[੧]ਪਰ (ਅਸ)
[੨]ਹਰਿ (ਸਬ)
[੩]ਪਗ (ਖਕ,ਸਸ)
[੪]ਸੁਭਨਟ (ਖਕ, ਅਸ)
[੫]ਸਟਕ (ਅਸ)
[੬]ਪਟਕ (ਖਕ, ਅਸ)
[੭]ਘੁਮਰਤ (ਖਕ, ਸਸ, ਅਸ)
[੮]ਕਰਤ (ਮਸ)
[੯]ਹਸਤ (ਮਸ, ਖਕ, ਸਸ, ਅਸ)

**ਟਿਪਣੀਆਂ**

[ੳ]ਅਧਾਰਮੂਲਕ ਖਰੜੇ ਵਿਚ ‘ਗਿਰੇਓ’ ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ

ਛੰਦਨ ਗਾਇ ਝੂਮ੍ਰ ਗਏ ਨਿਸਚਰ ਥੋ ਜਹਾ ॥੬੧॥੧੯੯੦॥ ਬਸੰਤ ਹਿੰਡੋਲ ॥ ਬਿਸ੍ਨਪਦ ॥ ਕਰਤ ਗਾਨ ਸੰਗੀਤ ਨ੍ਰਿਤਤ ਹਾਵ ਭਾਵ[ੳ] ਪ੍ਰਪੰਚ ਸੋ ॥ ਕਟਾਛ ਸਾਨਤ ਨੈਨ ਅੰਜਨ ਮੰਦ ਹਾਂਸ ਅਤਿ ਸੰਚ ਸੋ ॥ ਬਜਾਏ ਤਾਲ ਮ੍ਰਿਦੰਗ ਧਉਸਾ ਬੀਨ ਬੰਸੀ ਭਾਵ[ਅ] ਸੋ ॥ ਕਰਤਾਲ ਸਾਰੰਗੀ ਬੇਨ ਮਹੁਵਰ ਜਲ ਤਰੰਗਨ ਚਾਵ[ੲ] ਸੋ ॥੬੩॥੧੯੯੧॥ ਬਿਸ੍ਨਪਦ ਹਿੰਡੋਲ ॥ ਨਚਤ ਕੰਕ ਮਸਾਨ ਭੂਤਨ ਪ੍ਰੇਤ ਮਾਲ ਸੁਹਾਵਹੀ ॥ ਹੋਤ ਮੰਗਲਚਾਰ ਰੁਨਝੁਨ ਹੂਰ ਅਛਰ ਗਾਵਹੀ ॥ ਘੇਰ ਲੀਨ ਚਹੁ ਫੇਰ ਹੂਰਨ ਨਚਤ ਝੂਮਰ ਚਾਵਹੀ ॥ ਲਗਤ ਥਾਪ ਮ੍ਰਿਦੰਗ ਢੋਲ ਕਰਤ ਕੇਲ ਰੁਚਾਵਹੀ ॥੬੩॥੧੯੯੨॥ ਬਸੰਤ ॥ ਬਿਰਮਾਏ[੧] ਲੀਨਿਓ ਅਸੁਰ ਰਾਜਨ ਨੈਨ ਸੈਨ ਕਟਾਛ ਕੈ ॥ ਨਗਨ ਅੰਗਨ ਦ੍ਰਵਨ ਕੀਨਿਓ ਅਸ[੨] ਖਲਤ ਭੌ ਭਟ ਕਾਛ ਸੈ ॥ ਬਲਹੀਨ ਛੀਨ ਭਯੋ ਸਭੀ ਉਰ ਹਨਿਓ ਦੇਵਨ ਤਾਕ ਕੈ ॥ ਸਾਂਗ ਤੀਛਨ ਬਾਹਤ ਭੌ ਹਤ ਦੀਨ ਨਿਸਚਰ ਹਾਕ ਕੈ ॥੬੪॥੧੯੯੩॥ ਬਸੰਤ ਹਿੰਡੋਲ ॥ ਗਹਿ ਲੀਨ ਅਛਰ ਬੇਵਾਨ ਭਟਬਰ ਲੈ ਗਈ ਸ੍ਵਰਗ ਨਿਜ ਨਾਂਹ ਕਰ ॥ ਦੈ ਤਾਲ ਦੁੰਦਭ ਗਾਏ ਮੰਗਲ ਅੰਕ ਭਰ ਭਰ ਬਾਂਹ ਧਰ ॥ ਗਲ ਮੇਲ ਮਾਲਾ ਪੁਸਪ ਪੁੰਜਨ ਲੈ ਗਈ ਨਿਜ ਨਿਜ ਧਾਮ ਬਰ ॥ ਮਿਟਿਓ ਤਾਪ ਸੰਤਾਪ ਦੇਵਨ ਨਾਸ ਭਿਯੋ ਰਿਪ ਅਸੁਰ ਬਲ ॥੬੫॥੧੯੯੪॥ ਬਿਸ੍ਨਪਦ ਬਸੰਤ ਹਿੰਡੋਲ ॥ ਕਰ ਹਰਖ ਸੁਰ ਨਰ ਦੈ ਦਮਾਮਨ ਹਨਤ ਚੁਨ ਚੁਨ ਦਾਨਵਾ ॥ ਸੁਰ ਕਰਤ ਬਰਖਾ ਪੁਸਪ ਸੁਰ ਪਰ ਨਾਸ ਭਉ ਕੁਲ ਧਾਨੁਵਾ ॥ ਪ੍ਰਭ ਪਠਿਓ ਨਾਰਦ ਖੇਤ ਦੇਵਨ ਦੈ ਖਿਲਤ ਲਾਲਨ ਬਾਸੁਕੀ ॥ ਸ੍ਰਪੇਚ ਕਲਗੀ ਜਿਗਾ ਜਮਧਰ ਸਰਪਾਵ ਅਸ ਗਜ ਖਾਸਕੀ ॥੬੬॥੧੯੯੫॥ ਬਸੰਤ ਹਿੰਡੋਲ ॥ ਦੀਨ ਆਯਸ ਬਹੁਰ ਪ੍ਰਭ ਨਹ ਟਰੈ ਸੁਰ ਨਿਜ ਖੇਤ ਤੇ ॥ ਨਿਜ ਨਿਜ ਅਨੀ ਤੈਯਾਰ ਕਰ ਕਰ ਗੜ ਬਾਂਧ ਸੰਘਰ ਹੇਤ ਤੇ ॥ ਰੋਕ ਘਾਟੀ ਚਹੂ ਦਿਸ ਹੁਸਿਆਰ ਰਹੀਵੋ ਦੈਂਤ ਤੇ ॥ ਰਿਪ ਬਹੁਰ ਮੰਡ ਹੈ ਦੀਹ ਸੰਘਰ ਬਹੁ ਅਸੁਰ ਭਿਰਹੈ ਭੇਤ ਤੇ ॥੬੭॥੧੯੯੬॥ ਬਸੰਤ ਹਿੰਡੋਲ ॥ ਲੈ ਬਿਦਾ ਚਲਿਓ ਮੁਨੇਸ ਹਰ ਪਹਿ ਬਹੁ ਸੈਨ ਸੁਰ ਦਲ ਸੰਗ ਲੈ ॥ ਚਤੁਰੰਗ ਸੈਨ ਅਨੀ ਪ੍ਰਬਲ ਬੇਵਾਨ ਅਨਗਨ ਚੜ ਚਲੇ ॥ ਖਚਿਤ ਮੁਕਤਾ ਨੀਲ ਫਨ ਮਨਿ ਜੜਤ ਲਾਲਨ ਚੰਚਲੇ ॥ ਬਖਸੀਸ ਸੁਰ ਨਰ ਹੇਤ ਲੈ ਜਰ ਬਫਤ ਕਾਕਮ ਅੰਚਲੇ ॥੬੮॥੧੯੯੭॥ ਬਿਸ੍ਨਪਦ ਬਸੰਤ ਹਿੰਡੋਲ ॥ ਸਮਸੇਰ ਮੁਕਟ ਸਮਾਜ ਰਤਨਨ ਜੜਤ ਕਲਗੀ ਗਉਹਰੈ ॥ ਬਖਤ੍ਰ ਸਿਲਹ ਭੂਸਨ ਅਜਾਯਬ ਮਨਸਬ ਸਲਾਰੀ[੩] ਮੋਹਰੈ ॥ ਛਤ੍ਰ ਚਾਮਰ ਤੁਰੈ ਪਾਖਰ ਜੀਨ ਕਲਗੀ ਲੂਲਵੀ ॥ ਹਮੇਲ ਹੈਕਲ ਹਾਰ ਮੁਕਤਾ ਗਜਗਾਹ ਪਾਲਕੀ ਦੂਲਵੀ ॥੬੯॥੧੯੯੮॥ ਹਿੰਡੋਲ ਬਿਸ੍ਨਪਦ ਬਸੰਤ ॥ ਸ੍ਵੇਤ ਦੂਰਦ ਤੁਖਾਰ ਚੰਚਲ ਹਉਦੈ ਜੜਾਵ ਅਡੰਬਰੀ ॥ ਮਾਹੀ ਮਰਾਤਬ ਸੰਖ ਘੰਟਾ ਖਲਖਾਲ ਨੇਪੁਰ ਘੁੰਘਰੀ ॥ ਨਉਬਤ ਨਿਸਾਨੈ ਧੁਜਾ ਮਾਰੂ ਧਉਸਾ ਨਗਾਰਾ ਤੂੰਬਰੀ ॥ ਸਰ ਬੰਦਕਮਰ ਦਵਾਲ ਫੇਟਾ ਮਨ ਕੰਠ ਲਾਲਨ ਮੁੰਦਰੀ ॥੭੦॥੧੯੯੯॥ ਹਿੰਡੋਲ ਬਸੰਤ ॥ ਨਿਸਾਨ ਬੈਰਕ ਕੇਤ ਤਸਮਾ[੪] ਜਾਲ ਇੰਦੀ ਬਾਸਰੀ ॥ ਬਾਗਾ ਤਮਾਮੀ ਅਤਲਸੀ ਪਰਮਲ ਸੁਬਾਸੀ ਝਾਲਰੀ ॥ ਨਾਏ ਨਾਫੀਰੀ ਪਖਾਵਜ ਤੰਬੂਰ ਗੋਮੁਖ ਭਾਂਭਰੀ ॥ ਮੁਰਜ ਮੁਚੰਗੋ ਰਬਾਬੋ ਕਰ ਨਾਇ ਮਹੁਵਰ ਡਾਮਰੀ ॥੭੧॥੧੯੦੦॥ ਬਿਸ੍ਨਪਦ ॥ ਬਸੰਤ ਹਿੰਡੋਲ ॥ ਮਨਸਬ ਰਸਾਲੈ ਦੂਨ ਚੌਗੁਨ ਆਪੁ ਆਪਨ ਜਾਤਰੀ ॥ ਪ੍ਰਿਥਕ ਪ੍ਰਿਥਕ ਬਢਾਏ ਮਨਸਬ ਪਠੇ ਦੀਨੇਓ ਸਾਬਰੀ ॥ ਦੈ ਬੰਬ ਧਉਸਾ ਡੰਕ ਦੁੰਦਭ ਚਲੇ ਮੁਨਿਵਰ ਹਰਖ ਹੀ[੫] ॥ ਫਹਰਤ ਧੁਜਾ ਕਲਧਉਤ ਅਤਲਸ ਲੈ ਮਿਸਲ ਨਿਜ ਨਿਜ ਅਰਸ ਹੀ ॥੭੨॥੧੯੦੧॥ ਬਸੰਤ ਹਿੰਡੋਲ ॥ ਪਾਂਤ ਪਾਂਤ ਸੁਧਾਰ ਪ੍ਰਤਨਾ ਗਿਰ ਕਨਕ ਉਤਰੇ ਸਰਸ ਹੀ ॥ ਸਸਤ੍ਰ ਅਸਤ੍ਰ ਛਕਾਏ ਦੇਵਨ ਪਦ ਕਮਲ ਭਗਵਨ ਪਰਸ ਹੀ ॥ ਮਿਸਲ ਨਿਜ ਅਫਜੂਦ ਕਰ ਕਰ ਇਨਾਮ ਦੈ ਦੈ ਚਾਤੁਰੀ ॥ ਚੰਡੂਲ ਗਜ ਰਥ ਸਇੰਦ ਅਸਵਨ ਮ੍ਰਜਾਦ ਨਿਜ ਨਿਜ ਪਾਂਤਰੀ ॥੭੩॥੧੯੦੨॥ ਬਸੰਤ ਹਿੰਡੋਲ ॥ ਮੁਨਿ ਰਾਜ ਆਵਤ ਦੇਖ ਸਭਹਨ ਪਠਿਓ ਲਿਆਵਨ ਆਗੁਹੀ ॥ ਖਟ ਬਦਨ ਗਨਪਤਿ ਇੰਦ੍ਰ ਭਟਬਰ ਲਿਆਵਨ ਚਲੇ ਸੁ ਰਾਗ ਹੀ ॥ ਨਿਜ ਚਮੂ ਲੈ ਚਿਤ ਹਰਖ ਹੋ ਹੋ ਮੁਦਿਤ ਖੁਸ ਅਨੁਰਾਗ ਹੀ ॥ ਧਰ ਭੇਸ ਬੰਦਨ ਅੰਕ ਭਰ ਭਰ ਮਿਲੇ ਹਰਖ ਸੁਹਾਗ ਹੀ ॥੭੪॥੧੯੦੩॥ ਬਸੰਤ ਹਿੰਡੋਲ ॥ ਪਹੁਚਿਓ ਮੁਨੇਸਹਿ ਭਇਓ ਉਤਸਵ ਮਿਲੇ ਸਿਵ ਬ੍ਰਨ ਸੂਰ ਸੇ ॥ ਮਿਲੇ ਧਰਮ ਕੁਬੇਰ ਸੁਰ ਨਰ ਚਿਤ੍ਰਰਥ ਭਟ ਗੂੜ ਸੇ ॥ ਕਾਲ ਚੰਦ੍ਰ ਸਿਖਰ ਸੁਮਤ ਨ੍ਰਿਪ ਮੁਖ ਕੰਜ ਛਬ ਕਰ ਨੂਰ ਸੇ ॥ ਦੈ ਪ੍ਰਿਥਕ ਪ੍ਰਿਥਕ ਯਨਾਮ ਸੁਰ ਨਰ ਖਿਲਤ ਖਾਸੇ ਹੂਰ ਸੇ ॥੭੫॥੧੯੦੪॥ ਬਿਸ੍ਨਪਦ ਬਸੰਤ ਹਿੰਡੋਲ ॥ ਮ੍ਰਿਜਾਦ ਪੂਰ ਬਕ ਦੀਓ ਸਭਹਨ ਜਿਮ ਭਇਓ ਆਗਿਯਾ ਪ੍ਰਭ ਧਨੀ ॥ ਦੈ ਦੈ ਮਰਾਤਬ ਦੇਵ ਨਰ ਸਰਦਾਰ ਕਰ ਕਰ ਦੈ ਅਨੀ ॥ ਧਿਰਵਾਸ ਧੀਰਜ ਦੈ ਦਿਲਾਸਾ ਬਹੁ ਗੰਜ

## ਪਾਠਾਂਤਰ

[੧]ਬਿਲਮਾਇ (ਮਸ, ਖਕ, ਸਸ, ਅਸ)
[੨]ਲਖ (ਮਸ, ਖਕ, ਸਸ, ਅਸ)
[੩]ਸਲਾਗੀ (ਮਸ, ਖਕ, ਸਸ, ਅਸ)
[੪]ਤਗਮਾ (ਮਸ, ਖਕ, ਸਸ, ਅਸ)
[੫]ਰੀ (ਮਸ, ਸਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਹਾਵੋ ਭਾਵੋ' ਪਾਠ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਭਾਵੋ' ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਚਾਵੋ' ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

ਬਖਸਿਓ ਕਰ ਕਰ ਗਨੀ ॥ ਬਹੁ ਸੈਨ ਸੁਰ ਦਲ ਕੁਮਕ ਦੀਨੇਓ ਰਿਖ ਚਲਿਓ ਪ੍ਰਭ ਪਹਿ ਕਹ[੧] ਸੁਨੀ ॥੭੬॥੧੯੦੫॥ ਹਿੰਡੋਲ ਬਸੰਤ ॥ ਸੁਰ ਕੀਨ ਬੰਦਨ ਸਕਲ ਭਟ ਬਰ ਸੁਭਟ ਦ੍ਵਾਦਸ ਬੇਨਤੀ ॥ ਰਿਖ ਰਾਜ ਦੇਵ ਮਹਾਨ ਮੁਨਿਵਰ ਮਮ ਬਿਨੈ ਕਹੀਓ ਮੇਨਤੀ[੨] ॥ ਪ੍ਰਤਾਪ ਪ੍ਰਭ ਬਲ ਹਤਿਓ ਨਿਸਚਰ ਮਮ ਜੁਰਤ ਨਾਏਨ ਏਤਨੀ ॥ ਰਹਿਓ ਸੰਘਰ ਰੋਪ ਦਲ ਜੁਤ ਸਕਲ ਸੁਰ ਨਰ ਜੇਤਨੀ ॥੭੭॥੧੯੦੬॥ ਬਸੰਤ ਹਿੰਡੋਲ ॥ ਬਿਸ੍ਨਪਦ ॥ ਭਇਓ ਨਾਥ ਸਨਾਥ ਸਭ ਬਿਧ ਪਠੇ ਪ੍ਰਭ ਦੈ ਖਿਲਅਤੇ ॥ ਤੁਮ ਬਿਨ ਸੁਨੇ ਕੋ ਅਰਜ ਮੇਰੀ ਲੇ ਖਬਰ ਦੀਨਨ ਸ੍ਰੀਪਤੇ ॥ ਕਰ ਜੋਰ ਦੇਵਨ ਅਰਜ ਕੀਨੇਓ ਹ੍ਵੈ ਦੀਨ ਗਤ ਬਹੁ ਨਿਮ੍ਰਤੇ ॥ ਧਰ ਧਿਆਨ ਬੰਦਤ ਦੇਵ ਮੁਨਿ ਪਦ ਕਮਲ ਧਿਆਵਤ ਬਿਨਵਤੇ ॥੭੮॥੧੯੦੭॥ ਬਿਸ੍ਨਪਦ ਬਸੰਤ ਹਿੰਡੋਲ ॥ ਪ੍ਰਭ ਸੇ ਦਿਆਲ ਕ੍ਰਿਪਾਲ ਹੈ ਪ੍ਰਵਾਹ ਨਾਹਨ ਕਿਸੈ ਕੀ ॥ ਹਨੋ ਬੈਰੀ ਦੇਵਤਨ ਖਲ ਅਸੁਰ ਪਾਤੋ ਬਿਸੇ ਕੀ ॥ ਭਇਓ ਆਜੁ ਸਨਾਥ ਹੇ ਪ੍ਰਭ ਦੈ ਖਿਲਤ ਮੁਨਿਵਰ ਪਠੇ ਜੀ ॥ ਅਦਾਬ ਕੋਰਨ[੩] ਤਸਲੀਮ ਕੈ ਸਰ ਲੀਨ ਕਿਲਬਿਖ ਨਠੇ ਜੀ ॥੭੯॥੧੯੦੮॥ ਹਿੰਡੋਲ ਬਸੰਤ ॥ ਰਿਖ ਰਾਜ ਪ੍ਰਭ ਪਹਿ ਗਏ ਸਾਤੁਰ ਕਉਬੇਰ ਰਥ ਭਏ ਸਾਥ ਜੀ ॥ ਭਟ ਕਨਕ ਗਿਰ ਪਹੁਚਾਏ ਮੁਨਿਵਰ ਪੁਨ ਫਿਰੇ ਨਾਕੈ ਮਾਥ ਜੀ ॥ ਰਿਖ ਰਾਜ ਆਵਤ ਦੇਖ ਦੇਖ ਪ੍ਰਭ ਪਠੈ ਦੀਨੇਓ ਬ੍ਰਹਮ ਹੀ ॥ ਅਗੁਆ ਲਿਆਵਹੁ ਮਾਨ ਦੈ ਮਮ ਪ੍ਰਾਨ ਪਿਆਰੋ ਮਰਮ ਹੀ ॥੮੦॥੧੯੦੯॥ ਬਸੰਤ ਹਿੰਡੋਲ ॥ ਬਿਬਿਧ[੪] ਪ੍ਰਤਨਾ ਸੰਗ ਲੈ ਬੇਵਾਨ ਪੁਹਪਕ ਸਾਜ ਕੈ ॥ ਰਿਖ ਰਾਜ ਲਿਆਵਨ ਚਲੇ ਬ੍ਰਹਮਾ ਚਲੇ ਸੁਰ ਨਰ ਗਾਜ ਕੈ ॥ ਹੋਤ ਬਰਖਾ ਸਘਨ ਫੂਲਨ ਸੰਖ ਘੰਟਨ ਬਾਜ ਕੈ ॥ ਘਾਲ ਪੁਹਪਕ ਲੀਨ ਦੇਵਨ ਲੈ ਚਲੈ ਸੁਰ ਰਿਖ ਰਾਜ ਕੈ ॥੮੦॥੧੯੧੦॥ ਬਿਸ੍ਨਪਦ ਬਸੰਤ ਹਿੰਡੋਲ ॥ ਗਹਿ ਭੁਜਾ ਲੀਨ ਬੈਠਾਇ ਰਿਖ ਬਰ ਪ੍ਰਭ ਅੰਕ ਦੈ ਰਿਖ ਰਾਜ ਹੀ ॥ ਪੂਛਿਓ ਕੁਸਲ ਸਰ ਚਮੂੰ ਭਟ ਬਰ ਦਇਆਨਿਧ ਸਿਰਤਾਜ ਹੀ ॥ ਕਰ ਜੋਰ ਨਿਮ੍ਰਤ ਬਚਨ ਬੋਲੇ ਸਭ ਬਿਧ ਕੁਸਲ ਮਹਾਰਾਜ ਹੀ ॥ ਸੁਰ ਸਕਲ ਬਿਨਤੀ ਕੀਨ ਭਟ ਬਰ ਲੈ ਖਿਲਤ ਪਦਵੀ ਸਾਜ ਹੇ[੫] ॥੮੨॥੧੯੧੧॥ ਬਸੰਤ ॥ ਪ੍ਰਭ ਚਿਤੇ ਬਾਸਵ ਤਰਫ ਰੁਖ ਕਰ ਜਿਨ ਕਰਿਸ ਚਿੰਤ ਸਚੀਪਤੇ ॥ ਦੈ ਰਾਜ ਅਬਚਲ ਸੁਰਨ ਬਾਸਵ ਮਮ ਬਚਨ ਫੁਰਸ ਤੁਮ[੬] ਜਾਨਤੇ ॥ ਸੰਕ ਰੰਚ ਨ ਹ੍ਰਿਦੈ ਆਨਹੁ ਕਹਿਓ ਤੋ ਸੋ ਪ੍ਰਨ ਕੈ ॥ ਕਰ ਜੋਰ ਬਾਸਵ ਪਰਜੋ ਚਰਨੀ ਭਰਵਾਸ ਹੈ ਮੁਹਿ ਸ੍ਰੀਪਤੇ ॥੮੫॥੧੯੧੨॥ ਹਿੰਡੋਲ ॥ ਹੋਤ ਜੈ ਜੈ ਸੁਰਨ ਦਲ ਮਹਿ ਪਰਿਓ ਖਲ ਫਲ ਆਸੁਰੀ ॥ ਰਿਪ ਸੈਨ ਜਮਪੁਰ ਗਯੋ ਸਗਲੇ ਉਬਰਿਓ ਨ ਕਾਹੂ ਸਾਂਸਰੀ ॥ ਤੁਮ ਸੁਨਹੁ ਚਿਤ ਦੈ ਸੰਤ ਸਜਨ ਸਮਰ ਗੀਤਾ ਦਾਸ ਰੀ ॥ ਕਥਾ ਦੋ ਦਲ ਸਮਰ ਲੀਲਾ ਰਿਪ ਭਯੋ ਜਿਹ ਬਿਧ ਨਾਸ ਰੀ ॥੮੪॥੧੯੧੩॥ ਇਤ ਸ੍ਰੀ ਮੰਗਲਾਚਰਨ ਪੁਰਾਨੇ ਅਨੁਭਵ ਪ੍ਰਕਾਸ ਕਲਮਲ ਕਲੂਖ ਬਿਧੂੰਸਨੋ ਏਕਾਦਸ ਭਟ ਬ੍ਰਿਜਨਾਦ ਕੇ ਬਧ : ਨਾਮ ਤ੍ਰਿਤਿਯੋ ਧਿਯਾਯ ਸਮਾਪਤ ਸੁਭ ਮਸਤ ॥੩॥

## ਪਾਠਾਂਤਰ

[੧]ਕਰ (ਖਕ, ਸਸ, ਅਸ)
[੨]ਬੇਨਤੀ (ਮਸ, ਖਕ, ਸਸ, ਅਸ)
[੩]ਕੁਰਨਸ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਬਿਬਿ' ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ
[ਅ]ਇਹ ਪੰਕਤੀ ਅਧਾਰਮੂਲਕ ਖਰੜੇ ਵਿਚ + ਪਾ ਕੇ ਹਾਸ਼ੀਏ 'ਤੇ ਲਿਖੀ ਹੋਈ ਹੈ, ਬਾਕੀ ਬੀੜਾਂ ਵਿਚ ਨਹੀਂ ਹੈ
[ੲ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

ਅਥ ਸਕ੍ਰ ਜੁਧ ਕਥਨੰ ॥ ਖੋੜਸ ਦੈਤ ਨਾਯਕ ਪ੍ਰਤ : ॥ ਬਸੰਤ ਹਿੰਡੋਲ ॥ ਭਾਜ ਭਟ ਤਨ ਖਾਇ ਘਾਯਨ ਬਲਹੀਨ ਛੀਨ ਪ੍ਰਾਕ੍ਰਮ ਹੋ ॥ ਜਾ ਕਹੀ ਨ੍ਰਿਪ ਪਹਿ ਸਕਲ ਬ੍ਰਿਥਾ ਭਟ ਜੂਝਗੇ ਪ੍ਰਾਸ੍ਰਮ ਹੋ ॥ ਕੋਊ ਬਚਿਓ ਨਾਹਨ ਸਮਰ ਕਰ ਸਭ ਜੂਝਗੇ ਰਨ ਅਮਰ ਹੋ ॥ ਲਾਜ ਸੂਰਤ ਸੁਆਮ ਕਾਜੈ ਮਰ ਮਿਟੇ ਸੂਰਨ ਸਮਰ ਹੋ ॥੯੫॥੧੯੧੪॥ ਬਸੰਤ ਹਿੰਡੋਲ ॥ ਜੇ ਹਟੇ ਨਾਹਨ ਸਮਰ ਤੇ ਘਰ ਘਨੇ ਘਾਲਤ ਸਮਰ ਕਰ ॥ ਨਹ ਟਰਤ ਕਾਹੂ ਤੇ ਕਬੈ ਰਨ ਮੰਡ ਸਾਕੈ ਪ੍ਰੜ[੧] ਕਰ ॥ ਤੇ ਦੀਨ ਹੋ ਜੂਝਤ ਭਏ ਬਹੁ ਦਾਤ ਗਹ ਤ੍ਰਿਨ ਬਿਨੈ ਕਰ ॥ ਭਾਜਗੇ ਭਟ ਖਾਇ ਘਾਇਨ ਬਲ ਛੀਨ ਭਏ ਅਭਿਮਾਨ ਬਰ ॥੯੬॥੧੯੧੫॥ ਬਿਸਨਪਦ ਬਸੰਤ ਹਿੰਡੋਲ ॥ ਯਹ ਸੁਨ ਬਚਨ ਅਸਚਰਜ ਮਾਨਿਓ ਦਲਗੀਰ ਚਿੰਤਾ ਮਾਨ ਭੌ ॥ ਟਕਟਕ ਲਗੀ ਅਫਸੋਸ ਕੀਨਿਓ ਦਿਲ ਬੀਚ ਨ੍ਰਿਪ ਪਸੇ ਮਾਨ ਭੌ ॥ ਹਠ ਲਰਯੋ ਸੁਰਗਨ ਹਨਯੋ ਨਿਸਚਰ ਹੈਰਤ ਲਗੀ ਹੈਰਾਨ ਭੌ ॥ ਖੂਨ ਸੋ ਆਖੈ ਰੰਗਿਓ ਕਰ ਮਲਤ ਬਹੁ ਪਰੇਸਾਨ ਭੌ ॥੯੭॥੧੯੧੬॥ ਬਿਸਨਪਦ ਬਸੰਤ ਹਿੰਡੋਲ ॥ ਨ੍ਰਿਪ ਬੋਲ ਲੀਨਯੋ ਸੁਮਤ ਖੋੜਸ ਸਰਦਾਰ ਨਾਮੀ ਮਾਨੁਵਾ ॥ ਸਭ ਆਏ ਹਾਜਰ ਭਏ ਮਜਲਿਸ ਕਰ ਜੋਰ ਠਾਢੇ ਧਾਨੁਵਾ ॥ ਬੋਲ ਲੀਨਿਓ ਪੁਤ੍ਰ ਪਉਤ੍ਰਨ ਪ੍ਰਾਕ੍ਰਮ ਦੀਰਘ ਸਾਨੁਵਾ ॥ ਪ੍ਰਾਕ੍ਰਮ ਪੌਰਖ ਭੁਜ ਬਿਕ੍ਰਮ ਬਲ ਅਤੁਲ ਜਾ ਕਰ ਤਾਨੁਵਾ ॥੯੮॥੧੯੧੭॥ ਬਿਸਨਪਦ ਹਿੰਡਲੋ ਬਸੰਤ ॥ ਸਭਾ ਹਾਜਰ ਭਏ ਸਭ ਹੀ ਬੈਠਾਏ ਕੀਨਿਓ ਮਾਨ ਬਹੁ ॥ ਕਿਹ ਬਿਧ ਅਸੁਰ ਜੀਤੇ ਸੁਰਨ ਦਲ ਦੇਹ ਮੰਤ੍ਰਨ ਸੁਭ ਕਹਹੁ ॥ ਰਮਲ ਜੋਤਿਸ ਬੀਚ ਦੇਖਹੁ ਹਾਰ ਜੀਤ ਸੁਮਤ ਲਹਹੁ ॥ ਜਿਮ ਕਹਹੁ ਕੀਜੈ ਬਿਧਿ ਸੋਈ ਨਹ ਸੰਕ ਰੰਚਕ ਜਿਅ ਧਰਹੁ ॥੯੯॥੧੯੧੮॥ ਬਿਸਨਪਦ ॥ ਸਿਰਨਾਇ ਸਭਹਨ ਅਰਜ ਕੀਨਿਓ ਪ੍ਰਿਥਮ ਕਰਨੋ ਸੰਧ ਥੋ ॥ ਰਿਖ ਰਾਜ ਪ੍ਰਭ ਪਠਏ ਬਸੀਠੀ ਸੁਰ ਅਸੁਰ ਦੂਨੋ ਬੰਧ ਥੋ ॥ ਹਠ ਠਾਨ ਪ੍ਰਭ ਬ੍ਰਿਗ੍ਰਹ ਰਚਿਓ ਅਬ ਭਲੋ ਨਾਹਨ ਸੰਧ ਹੈ ॥ ਲਰਨ ਮਰਨੋ ਕਾਰ ਸੁਭਟਨ ਯਹੈ ਨੀਕੋ ਧੰਧ ਹੈ ॥੯੦॥੧੯੧੯॥ ਬਸੰਤ ਹਿੰਡਲੋ ॥ ਸੁਮਤ ਬਾਚ ॥ ਰਮਲ ਜੋਤਿਸ ਪ੍ਰਿਥਮ ਸੋਧਿਓ ਸੁਰ ਹਾਰ ਹੈ ਜੀਤੈ ਅਸੁਰ ॥ ਹਾਨ ਬਹੁ ਹੋਏ ਹੈ ਘਨੇ ਫੁਨ ਕੁਸਲ ਨਾਹਨ ਹੈ ਜਰੁਰ ॥ ਸੂਰੋ ਕਹਾਵਨ ਹੈ ਕਠਿਨ ਰਨ ਚੜ ਨ ਮੁਰ ਹੈ ਭਟ ਬਹੁਰ ॥ ਜਿਉ ਸਤੀ ਸਤ ਛਾਡੇ ਨਹੀ ਸਿਧ ਹੋ[੨] ਜਰਨੋ ਮਰਨ ਬਰ ॥੯੧॥੧੯੨੦॥ ਹਿੰਡੋਲ ॥ ਅਬ ਕੁਸਲ ਨਾਹਨ ਕੈਸਹੂ ਨਹ ਬਨਤ ਜੰਗ ਸੁਲਹ ਕੀਏ ॥ ਸਲਾਹ ਬਿਹਤ੍ਰ ਹੈ ਇਹੈ ਹਵ ਕੀਜੀਐ ਦ੍ਰਿੜ ਕਰ ਹੀਏ ॥ ਜਉ ਜੀਤ ਰਨ ਅਤਿ ਭਲੋ ਚਿਰ ਰਾਜ ਸ੍ਵਰਗਹ ਕੀਜੀਐ ॥ ਜੇ ਜੂਝ ਹੈ ਜੰਗਾਹ ਮੈ ਹੋਏ ਮੁਕਤ ਜਗ ਜਸ ਲੀਜੀਐ ॥੯੨॥੧੯੨੧॥ ਬਸੰਤ ॥ ਜਬ ਲਗ ਹੈ ਮਮ ਤਨ ਪ੍ਰਾਨ ਹੇ ਪ੍ਰਭ ਭਿਰਹੋ ਨ ਮੋੜੋ ਅੰਗ ਜੂ ॥ ਹੋ ਸਮ੍ਰ ਸਨਮੁਖ ਜੂਝਹਉ ਨਹ ਜੀਅਤ ਛਾਡੋ ਸੰਗ ਜੂ ॥ ਹਉ ਦਾਸ ਸੁਆਮੀ ਕੋ ਬਨਿਓ ਤਨ ਧਨ ਸਕਲ ਪ੍ਰਭ ਨੰਗ ਜੂ ॥ ਮੰਡੇਹੌ ਦਾਰੁਨ ਸਮਰ ਸੁਰ ਕਰੋ ਰਨ ਖਹ[੩] ਤੰਗ ਜੂ ॥੯੩॥੧੯੨੨॥ ਬਿਸ੍ਨਪਦ ਬਸੰਤ ॥ ਰੁੰਡ ਮੁੰਡ ਗਿਰੇ ਘਨੇ ਭਸੁੰਡ ਭੈਰਉ ਨਚ ਹੈ ॥ ਗਜ ਸੁੰਡ ਤੁੰਡ ਜੁਝਾਰ ਜੂਝੇ ਗਨ ਰੁਦ੍ਰ ਕਾਲੀ ਮਚ ਹੈ ॥ ਗੂਲ ਭੂਤ ਮਸਾਨ ਜੁਗਿਨ ਭਰ ਪੱਤ੍ਰ ਸ੍ਰੋਨਤ ਅਚ ਹੈ ॥ ਪਕਰ ਬਾਸਵ ਆਨ ਦੈਹਉ ਕਹਿਓ ਪ੍ਰਨ ਕਰ ਸਚ ਹੈ ॥੯੪॥੧੯੨੩॥ ਬਸੰਤ ਹਿੰਡਲੋ ॥ ਨ੍ਰਿਪ ਬਿਹਿਸਿ ਬੋਲਿਓ ਸੈਨ ਪ੍ਰਤ ਸੁਰ ਰਾਜ ਦੈਹੋ ਸੁਭਟ ਬਰ ॥ ਗਜ ਬਾਜ ਪਾਲਕੀ ਲਾਲ ਮੁਕਤਾ ਖਿਲਤ ਦੀਹੌ ਬਿਬਿਧ ਜਰ ॥ਮਨਸਬ ਰਸਾਲਾ ਅਧਿਕ ਕਰਿਹੌ ਰਨ ਜੀਤ ਐਹੋ ਸਮਰ ਕਰ ॥ ਪਕਰ ਬਾਸਵ ਆਨ ਦੀਹੋ ਬਨਬਾਸ ਦੈਹਉ ਸਕਲ ਸੁਰ ॥੯੫॥੧੯੨੪॥ ਬਿਸਨਪਦ ਬਸੰਤ ਹਿੰਡੋਲ ॥ ਕਰ ਕੋਰ ਸਭਹਨ ਕਹਿਓ ਨ੍ਰਿਪ ਪਹਿ ਕਰਹੋ ਜੋ ਆਯਸ ਹੋਤ ਹੈ ॥ ਸੁਰ ਲੋਕ ਦੋਹੀ ਫੇਰ ਪ੍ਰਭ ਕੀ ਸੁਰਬਧੁਨ ਪਠੋ ਸੋਤ ਹੈ ॥ ਰਨ ਜੀਤ ਸੁਰ ਨਰ ਹਨੋ ਚੁਨ ਚੁਨ ਗਹਿ ਕੇਸ ਸੁਰਪਤਿ ਲਾਏ ਹਉ ॥ ਸਤ ਬਾਚਾ ਕਰੋ ਪ੍ਰਭ ਤਉ ਸੁਭਟ ਨਾਮ ਕਹਾਏ ਹਉ ॥੯੬॥੧੯੨੫॥ ਬਸੰਤ ॥ ਨ੍ਰਿਪ ਰੀਝਗੋ ਸੁਨ ਬਾਤ ਸੁਭਟਨ ਦੀਓ ਆਇਸ ਮੰਤ੍ਰ ਹੀ ॥ਦੈ ਸਾਜ ਬਾਜ ਸਮਾਜ ਸੂਰਨ ਪਠਿਓ ਆਠੋ ਪੁਤ੍ਰ ਹੀ ॥ ਦੈ ਸੁਮਤ ਆਠੋ ਸੰਗ ਤਾਕੇ ਬਹੁ ਸੈਨ ਦੀਜੋ[੪] ਅਸਤ੍ਰ ਹੀ ॥ ਅਮਿਤ ਦਲ ਭਟ ਸੰਗ ਦੀਜੈ ਗਜ ਬਾਜ ਪਾਇਕ[੫] ਸਸਤ੍ਰ ਹੀ ॥੯੭॥੧੯੨੬॥ ਬਿਸ੍ਨਪਦ ਹਿੰਡੋਲ ॥ ਪਾਏ ਆਗਿਆ ਸੁਮਤ ਨ੍ਰਿਪ ਕੀ ਦੈ ਸਾਜ ਬਾਜ ਅਨੇਕ ਹੀ ॥ ਚਤੁਰੰਗ ਸੈਨ ਅਨੀ ਪ੍ਰਬਲ ਸੰਗ ਦੀਨ ਨ੍ਰਿਪ ਸੁਤ ਪੈਕ ਹੀ ॥ ਚਾਰ ਅਰਬ ਚਮੂ ਸਮੂਹਨ ਗਜ ਰਥ ਉਸ੍ਰ ਬਿਸੇਖ ਹੀ ॥ ਕੋਟ ਕੋਟ ਬਜੰਤ੍ਰ ਦਲ ਖਟ ਪਦੁਮ ਗਾਇਨ ਬੇਖ ਹੀ ॥੯੮॥੧੯੨੭॥ ਬਸੰਤ ॥ ਸਰਦਾਰ ਸਿਪਹ ਸਾਲਾਰ ਲਸਕਰ ਨਾਹ ਨਿਸਚਰ ਦਲ ਘਨੇ ॥ ਗਨਤੀ ਗਨੀ ਨਹ ਜਾਏ ਜੋਧਨ ਏਕ ਏਕਹ ਤੇ ਬਨੇ ॥ਸਾਵੰਤ ਸੂਰ ਪ੍ਰਧਾਨ ਸੂਰਨ ਅਮਿਟ ਭਟ ਬਰ ਕੋ ਗਨੇ ॥ਮ੍ਰਿਜਾਦ

## ਪਾਠਾਂਤਰ

[1]ਪਵਨ (ਮਸ, ਖਕ, ਅਸ)
[2]ਹੋਇ (ਮਸ, ਖਕ, ਸਸ, ਅਸ)
[3]ਮਹਿ (ਖਕ, ਅਸ)
[4]ਦੀਨੋ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਪਾਇਨ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ

ਜੁਧ ਸੁਧਾਰ ਪ੍ਰਤਨਾ ਆਪ ਆਪਨ[੧] ਨ੍ਰਿਪ ਤਨੇ ॥੯੯॥੧੯੨੮॥ ਬਸੰਤ ਹਿੰਡੋਲ ॥ ਪਖਰੈਤ ਚਾਮਰ ਛਤ੍ਰਧਾਰੀ ਸਾਕ ਬੰਦੀ ਨਿਸਚਰਾ ॥ ਗਜਗਾਹ ਬਾਨੈਤੀ ਇਕੈਤੀ ਦੇਸ ਦੇਸਨ ਕੈਬਰਾ ॥ ਅਸ੍ਰ ਸੁਤ ਜੁਤ ਅਸ੍ਰ ਮੰਤ੍ਰਿਨ ਚੜਤ ਭੇ ਦਲ ਸਾਗਰਾ ॥ ਨਾਮ ਬਰਗ ਸੁਨਾਉ ਤਿਨਕੇ ਭਿੰਨ ਭਿੰਨ ਗੁਨਆਗਰਾ ॥੧੦੦॥੧੯੨੯॥ ਬਿਸ੍ਨਪਦ ਬਸੰਤ ਹਿੰਡੋਲ ॥ ਅਥ ਸਰਦਾਰ ਸੈਨਾ ਨਾਮ ਕਥਤੇ ॥ ਬਿਨੂਸ ਤੋਸ ਕੰਤਾਲ ਰੋ ਬਿਨ ਦਰਾਯੇ ਤਨ ਅਰ ਬਸੂਮਨ ॥ ਹਨੂਤਨ ਭਟ ਰਸੂਤਨ ਜਾਮੇਨ ਅਰਜਾ ਹਾਮ ਬਿਨ॥ ਲੰਗੂਸ ਬੂਸ ਅਯੂਧਤਾ ਜਾਮੂਸ ਚਿਛਰ ਸੁਭਟ ਮਨ ॥ ਭੁਜ ਬਲ ਪ੍ਰਾਕ੍ਰਮ ਸਮ੍ਰ ਮੰਡਨ ਦੁਤੀਅ ਸੁਭਟਨ ਥੰਭ ਰਨ ॥੧੦੧॥੧੯੩੦॥ ॥ ਬਸੰਤ ॥ ਟਰੇ ਧਰਤ ਅਕਾਸ ਜਦਪਿ ਨਹ ਟਰਤ ਤਦਪਿ ਭਟ ਸਮਰ ॥ ਐਠੈ ਹਠੀਲੇ ਬਿਕਟ ਤਨ ਫੋਲਾਦ ਅੰਗੀ ਅਤਿ ਨਿਡਰ ॥ ਸ੍ਰੋਨ ਅੰਗਨ ਨੇਤ੍ਰ ਸ੍ਰੋਨਨ ਭੀਮ ਭੈਕਰ ਖਲ ਅਸੁਰ ॥ ਪੰਚ ਗ੍ਰੀਵ ਭਟ ਸਾਠ ਮੁਖ ਭੁਜ ਚਾਰ ਸਉ ਦਾਨੁ ਗਬਰ ॥੧੦੨॥੧੯੩੧॥ ਬਿਸ੍ਨ ਪਦ ਬਸੰਤ ॥ ਬੀਸ ਜੋਜਨ ਕਾਯ ਦੀਰਘ ਕਰਤ ਮਦਰਾ ਪਾਨ ਸਰ ॥ ਭਖਤ ਆਮਿਖ ਪਸੂ ਪੁੰਜਨ ਅਸੁਰ ਮਾਯਾਵੀ ਸਿਹਰ ॥ ਨਹ ਟਰਤ ਜਦਪਿ ਕਾਲ ਧਾਵਤ ਭਿਰਤ ਸਾਮੁਹ ਭਟ ਨਿਡਰ ॥ ਨਹ ਮੁਰਤ ਕਾਹੂ ਸੇ ਕਬੈ ਦਲ ਥੰਭ ਬੈਰੀ ਬਿਜੈ ਕਰ ॥੧੦੩॥੧੯੩੨॥ ਹਿੰਡੋਲ ॥ ਬਿਸ੍ਨਪਦ ॥ ਨਹ ਲਗਿਓ ਪ੍ਰਿਸਟ ਭਟ ਸਮਰ ਮੋ ਤਿਹ ਜੀਤ ਕੋਊ ਨਹ ਸਕੈ ॥ ਜਿਸ ਕਾਲ ਪ੍ਰੇਰਤ ਆਇਕੈ ਭਟ ਸਮਰ ਮੋ ਤਾਕੋ ਹਕੈ ॥ ਐਚ ਸੁਵਾਸਨ ਲੇਤ ਲੀਲਤ ਹਤ ਕਰਤ ਪ੍ਰਾਨਹ ਜਿਸ ਤਕੈ ॥ ਪਗ ਧਮਕ ਬਸੁਧਾ ਨੀਰ ਛੂਟਤ ਰੁਕ ਲੇਤ ਸ੍ਵਾਸਾ ਰਨ ਡਕੈ ॥੧੦੪॥੧੯੩੩॥ ਬਿਸ੍ਨਪਦ ॥ ਬਸੰਤ ਹਿੰਡੋਲ ॥ ਲੈ ਬਿਦਾ ਨ੍ਰਿਪ ਸੁਤ ਚਲਯੋ ਦਲ ਲੈ ਅਸਟ ਮੰਤ੍ਰਿਨ ਕਟਕ ਜੁਤ ॥ ਚਾਰ ਅਰਬ ਅਨੀ ਪ੍ਰਬਲ ਚਤੁਰੰਗ ਸੈਨਨ ਸੁਮਤ ਸੁਤ ॥ ਹਾਲ ਚਾਲ ਪਰਿਓ ਜਹਾਂ ਤਹ ਕਮਠ ਦਹਲਯੋ ਮੀਨ ਪੁਤ ॥ ਧਮਕ ਧਉਲ ਪਹੁਚਿਓ ਬਿਕਲ ਭਉ ਸੇਸ ਸੂਕਰ ਕੰਪ ਛਿਤ ॥੧੦੫॥੧੯੩੪॥ ਬਿਸ੍ਨਪਦ ॥ ਹਿੰਡੋਲ ॥ ਦਹਲਿਓ ਚਰਾਚਰ ਸ੍ਵਰਗ ਮਾਤਲ ਪੈਆਲ ਜਲ ਥਲ ਗਗਨ ਭੂਅ ॥ ਥਰਹਰਤ ਡਗਮਗ ਦਿਸ ਬਿਦਿਸ ਭੈ ਪ੍ਰਲੈ ਮਾਨਿਓ ਸਕਲ ਜਿਅ ॥ ਖੁਰ ਬਾਜ ਬਸੁਧਾ ਚੂਰ ਭੌ ਨਭ ਪੂਰ ਭੌ ਲਖ ਭੀਤ ਹਿਅ ॥ ਧਮਕ ਚਲ ਜਰ ਛੁਟਿਓ ਜਹ ਤਹ ਸਭ ਭਇਓ ਆਕੁਲ ਭੀਤ ਹਿਅ[ੳ] ॥੧੦੬॥੧੯੩੫॥ ਬਿਸ੍ਨਪਦ ਬਸੰਤ ਹਿੰਡੋਲ ॥ ਬਹੁ ਭਾਂਤ ਨਾਦ ਅਪਾਰ ਬਜਤ ਗਜਤ ਨਿਸਚਰ ਨਿਡਰ ਹ੍ਵੈ ॥ ਡਕਤ ਮਸਤ ਮਤੰਗ ਭੈਕਰ ਭੁੰਕਾਰ ਭੇਰੀ ਪ੍ਰਲੈ ਦ੍ਵੈ ॥ ਹਿੰਨਕਾਰ ਹਯ ਚਿੰਸਤ ਭੈਆਨਕ ਬਬਕ ਉਸਟਨ ਭਭਕ ਖ੍ਵੈ ॥ ਰਵਾਲ ਖੁਰ ਹਯ ਉਠਯੋ ਦਾਰੁਨ ਧੁੰਧ ਧੂਲਕ ਗਗਨ ਛ੍ਵੈ ॥੧੦੭॥੧੯੩੬॥ ਬਸੰਤ ਹਿੰਡੋਲ ॥ ਰਹ ਗਯੋ ਖਟ ਪਟ ਥਿਰਾ ਜਹ ਤਹ ਨਭ ਭਯੋ ਅਸ੍ਰਮ ਤਬਕ ਨੌ ॥ ਮਚਿਓ ਘੋਰ ਕਰਾਲ ਦੁਸਤਰ ਸਮ੍ਰ ਭੀਖਮ ਪ੍ਰਲੈ ਭਉ ॥ ਨਾਨਾ ਸਵਾਰੀ ਬਿਬਿਧ ਬ੍ਰਨਨ ਬਿਹੰਗ ਖਗ ਮ੍ਰਿਗ ਪਸੂ ਛੌ ॥ ਚੜ ਧਾਏ ਨਾਨਾ ਬਰਗ ਆਸਨ ਅਸੁਰ ਚੜ ਬਹੁ ਧਾਏ ਧੌ ॥੧੦੮॥੧੯੩੭॥ ਬਸੰਤ ਹਿੰਡੋਲ ॥ ਗਹ ਸਸਤ੍ਰ ਨਾਨਾ ਭਾਂਤ ਤੀਛਨ ਅਸਤ੍ਰ ਨਾਨਾ ਬਰਗ ਕੋ ॥ ਮੇਰ ਬਜ੍ਰ ਕਰਾਲ ਬਿਖਧਰ ਕਰਾਲ ਅਹ ਫਨੀਅਰ ਫਨੋ ॥ ਤੁਰੈ ਬ੍ਰਗਸਤਾਨ ਨਾਨਾ ਭਾਤ ਬਖਤ੍ਰ ਸਿਲਹ ਸੋ ॥ ਟੋਪ ਪਾਖਰ ਪੈਰਹਨ ਗਲ ਸੰਜ ਫੋਲਾਦੀ ਛਕੇ ॥੧੦੯॥੧੯੩੮॥ ਹਿੰਡੋਲ ॥ ਬਿਸ੍ਨਪਦ ॥ ਬਸਨ ਨਾਨਾ ਭਾਤ ਪਸੂਅਨ ਅੰਬਰ ਰੇਸਮੀ ਜਰ ਬਫਤ ਕੋ ॥ ਕਿਰਪਾਸ ਕਾਕਮ ਅਤਲਸੀ ਬਹੁ ਮੋਲ ਚੀਰਨ ਚੁਸਤ ਨੋ ॥ ਕਲਧਉਤ ਤੂਲੀ ਬੰਦਰ ਪਟ ਬਿਬਿਧ[ਅ] ਰੰਗ ਸਮਸਤ ਸੋ ॥ ਪਚ ਰੰਗ ਨਾਨਾ ਫਾਮ ਅੰਬਰ ਦਮਕ ਚਪਲਾ ਦਿਪਤ ਛੋ ॥੧੧੦॥੧੯੩੯॥ ਬਸੰਤ ॥ ਭੂਖਨ ਅਜਾਇਬ ਲਾਲ ਗਉਹਰ ਜੜਤ ਪੰਨੇ ਮੋਤੀਅਨ ॥ ਲੂਲੂ ਜਮੁਰਦ ਨੀਲ ਫਨ ਮਨ ਫਟਕ ਬਜ੍ਰਨ ਜੋਤੀਅਨ ॥ਦੁਰਦ ਮੁਕਤਾ ਯਾਕੂਤ ਹੀਰਾ ਦੁਰ ਇਕਤਾ ਪੋਤੀਅਨ ॥ ਖਚਿਤ ਭੂਖਨ ਬਿਬਿਧ ਜਉਹਰ ਰਤਨ ਨਾਨਾ ਮੋਤੀਅਨ ॥੧੧੧॥੧੯੪੦॥ ਬਸੰਤ ॥ ਜਿਗਾ ਛਤ੍ਰ ਜੜਾਉ ਕਲਗੀ ਚੌਰ ਮੁਕਤਾ ਲਾਲਰੀ ॥ ਕੁਲਹ ਰਾਜ ਸਮਾਜ ਰਤਨਨ ਖਚਿਤ ਮਨ ਗਨ ਝਾਲਰੀ ॥ ਛਕੇ ਰੁਚਿਰ ਸੁਧਾਰ ਭੂਖਨ ਸੁਭਟ ਨਿਸਚਰ ਮਾਲਰੀ ॥ ਦਿਪਤ ਅੰਗ ਅਨੰਗ ਲਜਤ ਛਕੇ ਜਾਲ ਪ੍ਰਵਾਲਰੀ ॥੧੧੨॥੧੯੪੧॥ ਬਸੰਤ ਹਿੰਡੋਲ ॥ ਲੁਭਤ ਅਛਰ ਨਿਰਖ ਛਬ ਬਪ ਵਾਰ ਤਨ ਮਨ ਡਾਰ ਹੀ॥ ਅਵਿਲੋਕ ਮੋਹਿਤ ਸਕਲ ਅਬਲਾ ਧਨ ਪ੍ਰਾਨ ਜੋਬਨ ਵਾਰ ਹੀ ॥ ਸਰਸ ਮੂਰਤ ਮੈਨ ਛਾਜਿਤ ਦ੍ਰਪ ਕੰਦ੍ਰਪ ਮੋਹ ਹੀ ॥ ਤਨ ਮਨ ਨਿਛਾਵਰ ਕਰਤ ਨਿਜ ਨਿਜ ਝੁੰਡ ਝੁੰਡਨ ਸੋਭਹੀ[੨] ॥੧੧੩॥੧੯੪੨॥ ॥ ਹਿੰਡੋਲ ਬਸੰਤ ॥ ਸਾਜ ਸੈਨ ਸੰਬੂਹ ਪ੍ਰਤਨਾ ਚਮੂੰ ਚਤੁਰੰਗਨ ਪ੍ਰਬਲ ॥ ਘਟਾ ਘੋਰ ਘਮੰਡ ਸੂਰਨ ਅਸੁਰ ਭੈਕਰ ਦਲ ਸਬਲ ॥ ਫਹਰਾਇ ਕੇਤ ਨਿਸਾਨ ਬੈਰਕ ਧੁਜਾ ਲੋਟਨ

ਪਾਠਾਂਤਰ

[੧]ਅਪਨੀ (ਸਸ, ਅਸ)
[੨]ਸੋਹਹੀ (ਸਸ, ਅਸ)

ਟਿਪਣੀਆਂ

[ੳ]ਇਹ ਪੰਕਤੀ ਅਧਾਰਮੂਲਕ ਖਰੜੇ ਵਿਚ + ਪਾ ਕੇ ਹਾਸ਼ੀਏ 'ਤੇ ਲਿਖੀ ਹੋਈ ਹੈ,
ਬਾਕੀ ਬੀੜਾਂ ਵਿਚ ਨਹੀਂ ਹੈ
[ਅ]ਅਧਾਰਮੂਲਕ ਖਰੜੇ ਵਿਚ 'ਬਿਬਿ' ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

ਦੁਸਹ ਦਲ ॥ ਛਾਏ ਛਿਤ ਨਭ ਘੇਰ ਧਾਏ ਅਸੁਰ ਫੌਜੈ ਦਲ ਬਦਲ ॥੧੧੪॥੧੯੪੩॥ ਦੈ ਦੀਹ ਮਾਰੂ ਘੋਰ ਦੁੰਦਭ ਕੋਟ ਕੋਟ ਬਜੰਤ੍ਰ ਗਨ ॥ ਚਲੇ ਗਾਜ ਰਿਸਾਏ ਦਾਨਵ ਸਾਜ ਪ੍ਰਤਨਾ ਦਲ ਸਘਨ ॥ ਬਜ੍ਰ ਮੇਰ ਤਰ ਤਾਲ ਭੀਖਮ ਘੋਰ ਲੈ ਲੈ ਧਾਏ[1] ਰਨ ॥ ਨਾਨਾ ਸਵਾਰੀ ਚੜਿ ਸਿਧਾਏ ਲਲਕਾਰ ਢੂਕੇ ਅਯੋਧਨ ॥੧੧੫॥੧੯੪੪॥ ਬਿਸ੍ਨਪਦ ਬਸੰਤ ॥ ਦਲ ਅਸੁਰ ਦਾਰੁਨ ਦੇਖ ਦੇਵਨ ਠਠੇ ਸੰਘਰ ਪਰਸਪਰ ॥ਦੁਹੂ ਓਰ ਛੂਟਤ ਬਾਨ ਗੋਲਾ ਤੁਪਕ ਛੂਟਹ ਪ੍ਰਲੈ ਕਰ ॥ ਦਲ ਬੂਹ ਗੜ ਸਮ ਬਾਂਧ ਜੁਟੈ ਬਹੈ ਤੀਛਨ ਬਿਸਖ ਸਰ ॥ ਹਥਨਾਲ ਸੁਤ੍ਰ ਤੁਖਾਰ ਖਚਰ ਬ੍ਰਿਖਭ ਨਾਲੈ ਨਾਲ ਬਬਰ ॥੧੧੬॥੧੯੪੫॥ ਬਿਸਨਪਦ ਬਸੰਤ ਹਿੰਡੋਲ ॥ ਧਮਕ ਜੰਜਾਯਲ ਬੰਦੂਕੈ ਕੁਹਕ ਪਿਸਟਲ ਛੂਟ ਹੀ ॥ ਹੁਕ ਕੈਚੀ ਬਾਨ ਸੈਥੀ ਸੈਫ ਮੂਸਲ ਸੁਟ ਹੀ ॥ ਬਜ੍ਰ ਤਾਰ ਪਹਾਰ ਦਾਰੁਨ ਹਨਤ ਦੋ ਦਲ ਜੁਟ ਹੀ ॥ ਪੜਤ ਗੋਲਾ ਬਾਨ ਬਜ੍ਰਨ ਬਰਖਤ ਗਿਰ ਤਰ ਪੁਟ ਹੀ ॥੧੧੭॥੧੯੪੬॥ ਬਸੰਤ ॥ ਝੜ ਲਾਇ ਗੋਲਾ ਬਾਨ ਬਰਖੈ ਤਜਤ ਜ੍ਵਾਲਾ ਧੂਮ ਹੀ ॥ ਅਨਲ ਫੈਲ ਰਹਿਓ ਦਸੋ ਦਿਸ ਅਕਾਸ ਜਲ ਥਲ ਭੂਮ ਹੀ ॥ ਗਰਜ ਸਦ ਭੈਆਨ ਨਾਦੈ ਤਹ ਰਹਿਓ ਫੈਲ ਬਘੂਲ ਹੀ ॥ ਸ੍ਵਰਗ ਮ੍ਰਿਤ ਪੈਯਾਲ ਪਾਵਕ ਪਸਰ ਗਯੋ ਭੈ ਹੂਲ ਹੀ ॥੧੧੮॥੧੯੪੭॥ ਹਿੰਡੋਲ ਬਸੰਤ ॥ ਭਟ ਜਰਤ ਦੋ ਦਲ ਮਾਂਹਿ ਭੁਲਸਤ ਉਡਤ ਨਭ ਛਿਤ ਤਿਆਗ ਕੈ ॥ ਇਤ ਹਠੈ ਦ੍ਵਾਦਸ ਬੀਰ ਦਲ ਲੈ ਸੁਰ ਮਨੁਜ ਭਟ ਬਰ ਆਗ ਕੈ ॥ ਉਤ ਹਠੇ ਨਿਸਚਰ ਨਾਹ ਖੋੜਸ ਚਮੂ ਨਿਜ ਨਿਜ ਸਾਜ ਕੈ ॥ ਹਠ ਲੜੇ ਸੰਘਰ ਰੋਪ ਦਾਰੁਨ ਭਿੜੇ ਦੋ ਦਲ ਗਾਜ ਕੈ ॥੧੧੯॥੧੯੪੮॥ ਬਸੰਤ ਹਿੰਡੋਲ ॥ ਬਹਤ ਗੋਲਾ ਬਾਨ ਦੋ ਦਲ ਸਮ੍ਰ ਸੁਭਟਨ ਪਰਸਪਰ ॥ ਬਿਕਲ ਘੁਰਮਤ[2] ਖੇਹ ਚੜ ਉਡ ਗਏ ਸੂਰਨ ਅਸੁਰ ਸੁਰ ॥ ਭਇਓ ਘੋਰ ਕਰਾਲ ਆਹਵ ਧੁੰਧ ਦਾਰੁਨ ਪ੍ਰਲੈ ਕਰ ॥ ਪਰਤ ਧਾਰਾ ਲਾਇ ਝੜ ਬਰਖਤ ਗੋਲਾ ਬਾਨ ਤਰ ॥੧੨੦॥੧੯੪੯॥ ਬਸੰਤ ॥ ਬਹਤ ਬਜ੍ਰ ਪਹਾਰ ਇਖ ਤੜ[3] ਬਰਕ ਪਾਵਕ ਦੁਹੂ ਦਿਸ ॥ ਛਪ ਗਯੋ ਗਗਨ ਧਸ ਗਈ ਧਰਨੀ ਸੁਕ ਗਏ ਸਾਗਰ ਧਮਕ ਖਸ ॥ ਛੁਟ ਗਯੋ ਧੀਰਜ ਲਗ ਗਈ ਤਾਰੀ ਰੁਕ ਗਯੋ ਲੋਚਨ ਪ੍ਰਗਟ ਦਿਸਟ ॥ ਰੁਧ ਗਯੋ ਕੰਠ ਬਿਨੁ ਬਾਰ ਤਲਫਤ ਜਰ ਗਯੋ ਉਰ ਭਟ ਪਾਨ ਰਟ ॥੧੨੧॥੧੯੫੦॥ ਬਿਸ੍ਨਪਦ ਬਸੰਤ ॥ ਛੁਟ ਗਯੋ ਪ੍ਰਾਨ ਅਪਾਨ ਤਨ ਬਿਨ ਪ੍ਰਾਨ ਹਤ ਭਯੋ ਸੁਭਟ ਰਨ ॥ ਜਕ ਲਗਯੋ ਕਟਕ ਦੋਊ ਦਿਸ ਖਚ ਗਏ ਭਟ ਦਲ ਭੇੜ ਤਨ ॥ ਖਚ ਰਹੇ ਸੂਰਨ ਸੂਰ ਸੰਗ ਹਠ ਲਰੇ ਸਾਵਤ ਅਯੋਧਨ ॥ ਠਠ ਰਹੇ ਸੰਘਰ ਰੋਪ ਦਾਰੁਨ ਕਟ ਗਏ ਦਾਨਵ ਦੇਵਗਨ ॥੧੨੨॥੧੯੫੧॥ ਹਿੰਡੋਲ ਬਸੰਤ ॥ ਅਸ ਸਮਰ ਕਬਹਿ ਨਹ ਭਯੋ ਆਗੂ ਜਸ ਠਠੇ ਸੁਰ ਨਰ ਅਸੁਰ ਰਨ ॥ ਸੁਤ ਹਨਤ ਪਿਤ ਪਿਤ ਹਨਤ ਸੁਤ ਭਉ ਗੁਰ ਸਿਖ ਸਿਖ ਗੁਰ ਤਾਨ ਧਨ ॥ਨਹ ਰਖਿਓ ਕਿਨਹੂ ਕਾਨ ਕਾਹੂ ਤਜ ਸੀਲ ਪ੍ਰੀਤ ਪ੍ਰਚਾਰ ਹਨ ॥ ਪ੍ਰਲੈ ਭਾਰਥ ਨਾਮ ਯਾ ਕੌ ਤੁਮ ਸੁਨਹੁ ਸਾਧੂ ਸੰਤ ਜਨ ॥੧੨੩॥੧੯੫੨॥ ਬਿਸ੍ਨਪਦ ਹਿੰਡੋਲ ॥ ਜੂਝਗੀ ਪ੍ਰਤਨਾ ਦੁਹੂ ਦਿਸ ਚਟਪਟ ਕਟੇ ਭਟ ਸਮਰ ਕਰ ॥ ਹਠ ਲਗੇ[4] ਦਾਰੁਨ ਜੁਧ ਸੂਰਨ ਗਏ ਭਉਨਿਧ ਸੁਗਮ ਤਰ ॥ ਗਹ ਲੇਤ ਅਛਰ ਨਾਂਹ ਕਰ ਲੈ ਗਈ ਨਿਜ ਨਿਜ ਧਾਮ ਬਰ ॥ ਸੰਗ੍ਰਾਮ ਸਨਮੁਖ ਜੂਝਗੇ ਭਟ ਬਸੇ ਸ੍ਵਰਗ ਨਿਜ ਆਯੁ ਭਰ ॥੧੨੪॥੧੯੫੩॥ ਬਸੰਤ ॥ ਬਹੁ ਬੀਰ ਧੀਰ ਲਟੇ ਤਹਾਂ ਛਿਤ ਪਰੇ ਮੁਰਛਿਤ ਲੋਟ ਹੀ ॥ ਤਨ ਝਰਤ ਝਰਨਾ ਸ੍ਰੋਨ ਕੋ ਬਹੁ ਖਾਏ ਆਯਨ ਚੋਟ ਹੀ ॥ ਸਿਰ ਬਹਤ ਗੂਦ ਬਿਯਾਕਲ ਪਰੇ ਗਹ ਲੇਤ ਭੂਤਨ ਝੋਟ ਹੀ ॥ ਬਹੁ ਸੇਰ ਜੰਬੁਕ ਸੁਆਨ ਧਰ ਧਰ ਨਭ ਉਡਤ ਲੈ ਗ੍ਰਿਝ ਬੋਟ ਹੀ ॥੧੨੫॥੧੯੫੪॥ ਬਿਸ੍ਨਪਦ ਬਸੰਤ ॥ ਬਹੁ ਭ੍ਰਮਤ ਗੋਲਾ ਬਾਨ ਸਾਂਗਨ ਨਭ ਛਾਯ ਦਸ ਦਿਸ ਘੇਰ ਕੈ ॥ ਮਨ[6] ਉਡਯੋ ਸਲਭ ਸੁਧਾਰ ਦਲ ਭਟ ਉਡਤ ਨਭ ਮਗ ਟੇਰ ਕੈ ॥ ਗਜ ਉਸਟ ਤੁਰੇ ਸਵਾਰ ਪਾਇਨ ਭ੍ਰਮਤ ਗਗਨ ਅੰਧੇਰ ਕੈ ॥ ਉਠਤ ਸਦ ਨਿਸੁੰਨ ਭੈਕਰ ਗਨ ਕਾਕ ਚੀਲਨ ਟੇਰ ਕੈ ॥੧੨੬॥੧੯੫੫॥ ਬਸੰਤ ॥ ਬਿਸ੍ਨਪਦ ॥ ਨਚਤ ਭੂਤ ਮਸਾਨ ਭੈਰਉ ਗੂਲ ਨਿਸਚਰ ਨਚਹੀ ॥ ਕੰਕ ਬੰਕ ਪਿਸਾਚ ਬੈਤਲ ਜਖ ਰਾਖਸ ਮਚਹੀਂ ॥ ਚਾਵੰਡ ਗ੍ਰਿਝ ਊਲੂਕ ਨਭਚਰੁ ਰੁਦ੍ਰ ਗਨ ਰੰਗ ਰਚ[5] ਹੀ ॥ ਹਸਤ ਕਾਲ ਕਰਾਲ ਖੰਕਲ ਸਰ ਸ੍ਰਉਨ ਜੁਗਿਨ ਅਚ ਹੀ ॥੧੨੭॥੧੯੫੬॥ ਬਸੰਤ ਹਿੰਡੋਲ ॥ ਭਰ ਪਤ੍ਰ ਪੀਵਤ ਹਸਤ ਖਿਰ ਖਿਰ ਨਚਤ ਤਾਲਿਨ ਮਾਰ ਹੀ ॥ ਬਜਤ ਤਾਲ ਕਪਾਲ ਨਚਤ ਅਚਤ ਮਦਰਾ ਗਾਰ ਹੀ ॥ ਭਖਤ ਆਮਿਖ ਉਦਰ ਭਰ ਭਰ ਪੜੇ ਟਾਂਗ ਪਸਾਰ ਹੀ ॥ ਅਘਾਇ ਖਾਇ ਪੜੇ ਭਯਾਨਕ ਘੋਰ ਘੋਰ ਚਿਕਾਰ ਹੀ ॥੧੨੮॥੧੯੫੭॥ ਹਿੰਡੋਲ ਬਸੰਤ ॥ ਕਿਲਕਟੀ ਦੇਤ ਮਸਾਨ ਭੀਖਮ[ਅ] ਗੁਹਤ ਰੁੰਡਨ ਹਾਰ ਹੀ ॥ਰਹਾਉ॥ ਕਰਤ ਪਾਨ ਸਰਾਬ ਸ੍ਰੋਨਨ ਭਖਤ ਆਮਿਖ ਚਾਵ ਸੋਂ ॥ ਦੈ ਤਾਲ ਗਾਵਤ ਗੀਤ ਦਾਰੁਨ ਨਚਤ ਮਿਲ

## ਪਾਠਾਂਤਰ

[੧]ਧਏ (ਸਸ, ਅਸ)
[੨]ਘੁਮਰਤ (ਮਸ, ਖਕ, ਸਸ, ਅਸ)
[੩]ਉਖੜਤ (ਸਸ, ਅਸ)
[੪]ਲਰੇ (ਅਸ)
[੫]ਨਚ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਮ੍ਰੋ' ਸ਼ਬਦ ਹੈ, ਸੁਧਾਈ ਮਸ, ਖਕ, ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਭੀਖ' ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

ਮਿਲ ਭਾਵ ਸੋਂ ॥ ਕਪਾਲ ਤਾਲ ਬਨਾਇ ਮੁੰਡਨ ਰਬਾਬ ਆਂਤ[੧] ਤਨਾਵ ਸੋਂ ॥ ਖੋਲ ਖੰਜਰੀ ਖੋਪਰੀ ਢਢ ਢੋਲ ਬਬਰਚ ਸਾਵ[ੳ] ਸੋਂ ॥੧੨੯॥੧੯੫੮॥ ਬਸੰਤ ਹਿੰਡੋਲ ॥ ਨਚਤ ਸਰਤਾ ਸ੍ਰੋਨ ਪਉਰਤ ਮਦ ਮਤ ਹੋ ਹੋ ਪ੍ਰੇਤ ਗਨ ॥ ਦੈ ਥਾਪ ਢੋਲ ਢਮਕ ਖੰਜਰੀ ਨਚਤ ਝੂਮ੍ਰ ਬਿਬਿਧ ਫਨ ॥ ਦੰਤ ਭੀਖਮ ਗਾਤ ਦੀਰਘ ਜੋਨ ਦਾਰੁਨ ਨਗਨ ਤਨ ॥ ਕ੍ਰਤ ਕੇਲ ਧਮਾਰ ਖੇਲਤ ਉਛਰ ਉਛਰ ਬਧਾਇ ਮਨ ॥੧੩੦॥੧੯੫੯॥ ਬਸੰਤ ਬਿਸਨਪਦ ॥ ਲੁਥ ਭੀਤ ਭਯੋ ਤਹਾਂ ਅੰਬਾਰ ਲਾਗਯੋ ਦੁਤਿਯ[ਅ] ਗਗਨ ॥ਠਉਰ ਠੋਰ ਪਹਾਰ ਸਮ ਉਤੰਗ ਦੀਰਘ ਬਹੁ ਸਘਨ ॥ ਤਹ ਗ੍ਰਿਝ ਭੂਤ ਮਸਾਨ ਬੈਠੇ ਬਸਾਇ ਮਾਨੋ ਗ੍ਰਾਮ[੨] ਸਦਨ ॥ ਭਟ ਬਹਤ ਸ੍ਰੋਨ ਪ੍ਰਵਾਹ ਸ੍ਰੋਨਤ ਜਿਮ ਬਸਤ[੩] ਦਿਸ ਜਲਾ ਸੋਕ ਬਨ ॥੧੩੧॥੧੯੬੦॥ ਬਿਸਨਪਦ ਬਸੰਤ ਹਿੰਡੋਲ ॥ ਤਹ ਬਹਤ ਕੁੰਭ ਤੁਖਾਰ ਦੀਰਘ ਅਸੁਰ ਭੀਖਮ ਦੀਹ ਤਨ ॥ ਸਾਇੰਦ ਪਾਲਕੀ ਬਹਤ ਨਾਨਾ ਬੇਵਾਨ ਉਸ੍ਰਨ ਮਹਖ ਗਨ ॥ ਭੂਤ ਗੂਲ ਮਸਾਨ ਰਾਖਸ ਚਢੇ ਜੰਬੁਕ ਸੀਹ ਗਨ ॥ ਲਾਦ ਸਵਦਾਗਰ ਜਹਾਜੈ ਚਲਿਓ[੪] ਖਾਟਨ ਦੇਸ ਧਨ ॥੧੩੨॥੧੯੬੧॥ ਬਸੰਤ ॥ ਬਹੁ ਭੁਜਾ ਟਾਂਗ ਬਹੈ ਤਹਾਂ ਜਲ ਮੀਨ ਬਿਖਧਰ ਮਾਨ ਹੀ ॥ ਗਜ ਸੁੰਡ ਮਗਰ ਘਰਿਆਰ ਸੇ ਤਹ ਲੁਥ ਕੂਰਮ ਜਾਨ[੫] ਹੀ ॥ ਸਿਰ ਕੇਸ ਬਨਿਓ ਸਿਵਾਰ ਸਰਤਾ ਨਖ ਬਹਤ ਸੀਪਨ ਘਾਨ[੬] ਹੀ ॥ ਗੂਦ ਫੇਨ ਬਹੈ ਪ੍ਰਬਲ ਕਛੂ ਕਹਤ ਬਨਤ ਨ ਸਾਨ ਹੀ ॥੧੩੩॥੧੯੬੨॥ ਬਿਸ੍ਨਪਦ ਬਸੰਤ ॥ ਨਚਤ ਭੂਤ ਮਸਾਨ ਕੂਦਤ ਬਹੁ ਭੀਰ ਗੂਲਨ ਮਾਲ ਹੀ ॥ ਮਨੋ ਨਾਤ ਸੰਗਮ ਪੂਰਬੀ ਪੁਨ ਛੇਤ੍ਰ ਤੀਰਥ ਸਾਲ ਹੀ ॥ ਗ੍ਰਿਝ ਜੰਬੂਕ ਪੌਰ ਹੀ ਗਹਿ ਲੇਤ ਲੋਥਨ ਨੋਲ ਹੀ ॥ ਜਿਮ ਦੀਨ ਭਿਛਕ ਦਾਨ ਲੈ ਲੈ ਆਸੀਸ ਦੈ ਸੁਭ ਬੋਲ ਹੀ ॥੧੩੪॥੧੯੬੩॥ ਬਸੰਤ ॥ ਵਾਰ ਪਾਰ ਨ ਕਛੂ ਸੂਝੈ ਤਹ ਸਿੰਧ ਉਮਡਿਓ ਸ੍ਰੋਨ ਕੋ ॥ ਮਨੋ ਸਿੰਧ ਅਸਟਮ ਰਚਿਓ ਬਿਧਨਾ ਨਵੀਨ ਕੈ ਪੁਨ ਭਉਨ ਕੌ ॥ ਰੰਗ ਲਾਲ ਭਈ ਧਰਨੀ ਸਭੈ ਪਟ ਰੰਗ ਡਾਰਿਓ ਸ੍ਰੋਨ ਕੋ ॥ ਜਿਮ ਖੇਲ ਚਾਚਰ ਰੰਗ ਭਰ ਪਟ ਧਾਰ ਆਏ ਗੌਨ ਕੋ ॥੧੩੫॥੧੯੬੪॥ ਹਿੰਡੋਲ ਬਸੰਤ ॥ ਮਚਿਓ ਦਾਰੁਨ ਪ੍ਰਲੈ ਭਾਰਥ ਰੁੰਡ ਮੁੰਡ ਗਿਰਿਓ ਤਹਾਂ ॥ ਤਛ ਮੁਛ ਭਇਓ ਮਸਾਨੀ ਰੁਦ੍ਰ ਕੁਲ ਨਚਿਓ ਜਹਾਂ ॥ ਨਹ ਟਰਤ ਤਦਪ ਨਿਡਰ ਨਿਸਚਰ ਧਾਯ ਧਾਯ ਪਰੇ ਹਹਾਂ ॥ ਮਟਕਾਇ ਬਜਾਇ ਸੁਰੰਗ ਚੰਚਲ ਸਭ ਕਹਤ ਮਘਵਾ ਹੈ ਕਹਾਂ ॥੧੩੬॥੧੯੬੫॥ ਬਿਸ੍ਨ ਪਦ ਹਿੰਡੋਲ ॥ ਗਜ ਪੇਲ ਰੇਲ ਚਮੂ ਸਬਲ ਦਲ ਠੇਲ ਪੈਠੇ ਹੋੜ ਕੈ ॥ ਬਹੁ ਸਸਤ੍ਰ ਅਸਤ੍ਰ ਚਲਿਓ ਤਹਾ ਮੁਠਭੇੜ ਭਿਓ ਦਲ ਜੋੜ ਕੈ ॥ ਉਤ ਮਚਿਓ ਖੋੜਸ ਬੀਰ ਨਿਸਚਰ ਦ੍ਰਿਗ ਸੀਲ ਨਾਤੋ ਤੋੜ ਕੈ ॥ ਇਤ ਭਿੜੈ ਦੁਵਾਦਸ ਬੀਰ ਸੁਰਨਹ ਰਿਪ ਚਮੂ ਬਲ ਝਕਝੋਰ ਕੈ ॥੧੩੭॥੧੯੬੬॥ ਬਸੰਤ ਹਿੰਡੋਲ ॥ ਭਇਓ ਜੁਧ ਤੁਮਲ ਦੂਹੂ ਦਿਸ ਕਰ ਮਾਰ ਆਯੁਧ ਪਰਸਪਰ ॥ ਸੂਰ ਕੂਰ ਯਕਸਾਰ ਭੌ ਨਹ ਰਹਿਓ ਹਵਸੈ ਸਮਰ ਕਰ ॥ ਭਟ ਭਏ ਸ੍ਰਮਿਤ ਦੋਊ ਦਿਸ ਬਹੁ ਬਿਕਲ ਹਾਯਲ[੭] ਬ੍ਰਿਨ ਕਰ ॥ ਨਹ ਟਰਤ ਕੌਨੈ ਖੇਤ ਤੈ ਹਠ ਲੜਤ ਦਾਰੁਨ ਸਮਰ ਚੜ ॥੧੩੮॥੧੯੬੭॥ ਬੀਤਗੋ ਤਹ ਬਰਖ ਦੁਵਾਦਸ ਮਚੇ ਰਨ ਕਰ ਪਰਸਪਰ ॥ ਮੰਡਤ ਭਉ ਪ੍ਰਲੈ ਸਮ੍ਰ ਛਿਪ ਗਓ ਗਗਨ ਅਵਨੀ ਸਗਰ ॥ ਸੰਗ੍ਰਾਮ ਦਾਰੁਨ ਹੋਤ ਭਉ ਭਟ ਲਰੇ ਝੁਰਮਟ ਹੋ ਅਧਰ ॥ ਬਹੁ ਭਏ ਸ੍ਰਮਿਤ ਦੂਹੂ ਦਿਸ ਦਲ ਬਿਲਗ ਕੀਨੇਓ ਰੁਕ ਸਮਰ ॥੧੩੯॥੧੯੬੮॥ ਮੁਹਲਤ ਲੀਓ ਦੂਹੂ ਪਖ ਕੋ ਤਹ ਖੇਤ ਰਹਿਓ ਦੂਹੂੰ ਕੋ ॥ ਇਤੇ ਪਠੈ ਮਘਵਾ ਬਿਸਨ ਜੂ ਦਲ ਘਨੀ ਦੈ ਸੰਗ ਤਹੂੰ ਕੋ ॥ ਸੰਗ ਦੀਨ ਬ੍ਰਹਮਾ ਸੰਘਨ ਦਲ ਲੈ ਜਾਹੁ ਸੁਰਗੁਨ ਸਭੂ ਕੋ ॥ ਹਠ ਲੜੋ ਦਾਰੁਨ ਸਮ੍ਰ ਕਰ ਨਹ ਟਰੋ ਕੈਸਹੂ ਕਭੂ ਕੋ ॥੧੪੦॥੧੯੬੯॥ ਬਸੰਤ ॥ ਦਲ ਸਾਜ ਮਘਵਾ ਬ੍ਰਹਮ ਜੂ ਸਿਰਨਾਯ ਪਗ ਪਦ ਭੇਟ ਕੈ ॥ ਸੰਗ ਲੀਨ ਬਾਰਦ ਦਲ ਬਿਖਮ ਦੋ ਅਰਬ ਸੈਨ ਅਖੇਟ ਕੈ ॥ ਬਹੁ ਭੀਰ ਰਾਖਸ ਘਨ ਅਨੀ ਖਗ ਮ੍ਰਿਗ ਬਦਰਾ ਠੇਠ ਕੈ ॥ ਲੀਓ ਸੁਰਗਨ ਅਮਰ ਕੁਲ ਦਲ ਸਾਜ ਬਾਜ ਸੰਘੇਟ[ੲ] ਕੈ ॥੧੪੧॥੧੯੭੦॥ ਬਸੰਤ ਹਿੰਡੋਲ ॥ ਚਤੁਰੰਗ ਸੈਨ ਅਨੀ ਪ੍ਰਬਲ ਘਨਘੋਰ ਬਦਲ[੮] ਬਿਖਮ ਦਲ ॥ ਅਸ ਗਜ ਬੇਵਾਨੀ ਪੈਕ ਦਲ ਚੰਡੂਲ ਪਾਲਕੀ ਸਘਨ ਕਲ ॥ ਸਨਕਾਦਿ ਬਿਬਿਧਾਦਿਕ ਚਮੂੰ ਸੁਰ ਕਟਕ ਬੂਹਨ ਲੈ ਪ੍ਰਬਲ ॥ ਪਟ ਧਾਰ ਰੰਗ ਬਿਰੰਗ ਅੰਬਰ ਸੁਭ ਬੇਖ ਰਚ ਰਚ ਸੁਰ ਸਬਲ ॥੧੪੨॥੧੯੭੧॥ ਸਿਰ ਢੁਰਤ ਚਾਮ੍ਰ ਛਤ੍ਰ ਰਤਨਨ ਜੜਤ ਮਨ ਗਨ ਸਸਿ ਪ੍ਰਭਾ ॥ ਗਲ ਮਾਲ ਲਾਲਨ ਬਜ੍ਰ ਮੁਕਤਾ ਯਾਕੂਤ ਗੋਹਰ ਦੁਤ ਫਬਾ ॥ ਯਲਮਾਸ ਫਨ ਮਨ ਦੁਰ ਯਕਤਾ ਨੀਲ ਫਨ ਮਾਨਿਕ ਲੁਭਾ ॥ ਖਚਿਤ ਜਮੁਰਦ ਘਨੇ ਸੁਰ ਛਕੇ ਭੂਖਨ ਬਮਸਭਾ[੯] ॥੧੪੩॥੧੯੭੨॥ ਅਨਿਕ ਭੂਖਨ ਛਕੇ ਅੰਗਨ ਅਮੋਲ ਨਗ ਤਾ ਮਹ ਜੜਾ ॥ ਸਰਪੇਚ ਲਾਲਨ ਜਿਗਾ ਕਲਗੀ ਮੋਰਸੈ ਕਾਰੀ ਗੁਲ ਖਿੜਾ ॥ ਮਟੁਕ ਯਲਮਾਸੀ ਮੁਰਸੈ ਤਾਜ ਦੁਰ ਯਕਤਾ ਮੜਾ ॥

## ਪਾਠਾਂਤਰ

[੧]ਆਨ (ਮਸ, ਖਕ, ਸਸ, ਅਸ)
[੨]ਗਨ (ਸਸ, ਅਸ)
[੩]ਬਹਤ (ਅਸ)
[੪]ਜਿਓ ਚਲਿਓ (ਮਸ, ਖਕ)
[੫]ਮਾਨ (ਮਸ, ਅਸ)
[੬]ਖਾਨ (ਅਸ)
[੭]ਘਾਯਲ (ਮਸ, ਖਕ, ਸਸ, ਅਸ)
[੮]ਬਾਦਲ (ਅਸ)
[੯]ਬਨਸ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ‘ਸਾਵੋ’ ਸ਼ਬਦ ਹੈ, ਸੁਧਾਈ ਮਸ, ਸਸ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ ‘ਦ੍ਤੁਅ’ ਸ਼ਬਦ ਹੈ, ਸੁਧਾਈ ਮਸ, ਖਕ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ ‘ਘੰਘੇਟ’ ਸ਼ਬਦ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

ਕੁਲਹ ਨਵਰਤਨ ਅਜਾਯਬ ਨਿਜ ਕਰ ਸੁਨਾਰੇ ਬਿਧ ਗੜਾ ॥੧੪੪॥੧੯੭੩॥ ਛਜਤ ਬੇਨੀ ਸੀਸ ਫੂਲਨ ਲਸਤ ਜਗਮਗ ਦਾਮਨੀ ॥ ਦੁਤ ਹਰਤ ਚਪਲਾ ਫਟਕ ਗਿਰ ਛਬ ਹੇਰ ਲਜਤ ਕਾਮਨੀ ॥ ਰਸ ਭਰੇ ਸੋਭਾ ਦੇਤ ਸੁਰਪਤ ਪਿਖ ਲੁਭਤ ਸਭ ਸੁਰ ਗਾਮਨੀ ॥ ਮੁਚਤ ਮਾਨ ਅਨੰਗ ਕੋ ਮੁਨ[੧] ਦ੍ਰਵਤ ਰਤ ਸੀ ਬਾਮਨੀ ॥੧੪੫॥੧੯੭੪॥ ਬਸੰਤ ਹਿੰਡੋਲ॥ ਕੰਜ ਮੁਖ ਦ੍ਰਿਗ ਕੰਜ ਰਾਜਤ ਸੁਭ ਮਨੋਹਰ ਸੋਭਹੀਂ॥ ਚੰਦੂ ਦੁਤ ਸੁਭ ਅੰਗ ਛਾਜਤ ਚਰ ਅਚਰ ਸੁਰ ਲੋਭਹੀਂ ॥ ਦਰਸ ਪਾਵਨ ਮੈਨ ਮੂਰਤ ਕ੍ਰਿਪਾ ਸਾਗਰ ਛੋਭਹੀਂ॥ ਦੇਖ ਬਲ ਬਲ ਮਿਤ੍ਰ ਜਾਵਤ ਸਤ੍ਰ ਹਿਅਰਾ ਖੋਭਹੀਂ ॥੧੪੬॥੧੯੭੫॥ ਚਹੂੰ ਓਰ ਗੁੰਜਤ ਭ੍ਰਿੰਗ ਮਧੁਕਰ ਮਦਨ ਬਪ ਦੁਤਿ ਛਾਜ ਹੀ ॥ ਮੰਗਲ ਕਰਨ ਆਨੰਦ ਮਯ ਸੁਰਰਾਜ ਸੁਰ ਸੰਗ ਰਾਜ ਹੀ ॥ ਢੁਰਤ ਚਾਮਰ ਛਤ੍ਰ ਮੰਗਲ ਛਬ ਨਿਰਖ ਅਘ ਤਨ ਭਾਜ ਹੀ ॥ ਗਜ ਰਾਜ ਐਰਾਵਤ ਚਢੇ ਧੁਨ ਸੰਖ ਘੰਟਨ ਬਾਜ ਹੀ ॥੧੪੭॥੧੯੭੬॥ ਬਸੰਤ॥ ਬਿਸ੍ਨਪਦ॥ ਜੁਰੇ ਗੰਧ੍ਰਬ ਜਛ ਅਛਰ ਲੈ ਬਿਬਿਧ ਸਾਜ ਸਮਾਜ ਹੀ॥ ਦੋ ਪਦਮ ਬਾਜਿੰਤ੍ਰਨ[ੳ] ਅਖਾੜਨ ਜੁਰੇ ਲੈ ਲੈ ਸਾਜ ਹੀ ॥ ਬਿਬਿਧ ਰੰਗ ਬਿਰੰਗ ਸਾਜੈ ਜੋ ਕਰਉ ਗਿਨਤੀ ਬਾਜ ਹੀ॥ ਬਢੈ ਏਕ ਗ੍ਰੰਥ ਯਾ ਕੋ ਰਾਗ ਨਾਦ ਸਮਾਜ ਹੀ ॥੧੪੮॥੧੯੭੭॥ ਬਸੰਤ॥ ਨਹੀ ਆਨ ਬਾਜੰਤ੍ਰਨ ਚਹੂੰ ਕੁੰਟ ਜਿਸ ਦੇਉ ਪਟਤਰ ਪ੍ਰਗਟ ਕਰ॥ ਇੰਦ੍ਰ ਰਾਜ ਸਮਾਜ ਅਦੁਤੀਨ ਹੈ ਨ ਹੂਵੋ ਜਗ ਦੁਸਰ॥ ਧੁਨ ਸੁਨਤ ਖਗ ਮ੍ਰਿਗ ਮੋਹਹੀ ਮੋਹਤ ਪੰਖੇਰੂੰ ਚਰ ਅਚਰ ॥ ਮੁਨਿ ਤਪੀ ਸਿਧ ਸਾਧਕ ਲੁਭੇ ਛੁਟ ਧਿਆਨ ਗਯੋ ਧੁਨਿ ਸ੍ਰਵਨ ਕਰ ॥੧੪੯॥੧੯੭੮॥ ਭੁਤ ਬਨ ਚਰ ਨਭਚਰਾ ਸਭ ਭਏ ਮੋਹਿਤ ਠਾਰ ਨਰ ॥ ਪਰੀਂ ਜਿਨ ਬਰੰਗ ਅਛਰ ਹੂਰ ਗਨ ਗੰਧ੍ਰਬ ਅਸੁਰ ॥ ਠਠ ਰਹੇ ਗਗਨ ਪੈਯਾਨ[੨] ਧੁਨਿ ਸੁਨ ਮੋਹਗੇ ਜਲ ਥਲ ਸਗਰ ॥ ਬਸ ਕਰਨ ਮੋਹਨ ਰਾਗ ਨਾਦੈ ਸੁਨ ਬਿਬਿਸ ਭਏ ਸਮ ਚਿਤ੍ਰ ਠਰ ॥੧੫੦॥੧੯੭੯॥ ਦੋ ਦਲ ਮਿਲੇ ਦਿਸ ਬਾਮ ਦਛਿਨ ਸੁਰੇਸ ਬਿਧਨਾ ਪਰਸਪਰ ॥ ਤਿਹ ਮਧ ਸੁਭਟ ਪ੍ਰਧਾਨ ਰਾਜਤ ਬ੍ਰਹਮ ਬਾਸਵ ਦੇਵ ਬਰ ॥ ਬੇਵਾਨ ਹੰਸ ਬਿਰਾਜ ਹੀ ਕਰਤਾਰ ਚਤੁਰਾਨਨ ਬਿਚਰ ॥ ਛਤ੍ਰ ਚਾਮ੍ਰ ਢੁਰਤ ਸਸਿ ਛਬ ਦੁਤਿ ਬਿਮਲ ਰਾਜਤ ਛਟਾ ਕਰ ॥੧੫੧॥੧੯੮੦॥ ਬਸੰਤ॥ ਹਿੰਡੋਲ ॥ ਨਿਗਮ ਠਾਢੇ ਕਰਤ ਅਸਤੁਤਿ ਸ੍ਰੁਤਿ ਸਾਸਤ੍ਰ ਸਿਮਰਤ[੩] ਗੁਨ ਰਟਤ ॥ ਜਸ ਸੋਭ ਉਪਮਾ ਕਥਤ ਸਭ ਹੀ ਜਗ ਜਾਪ ਮਖ ਪੂਜਾ ਠਠਤ ॥ ਨਾਮ ਮਾਲਾ ਕਵਚ ਉਚਰਤ ਕਰ ਜੋਰ ਕਬਿ ਜਨ ਜਸ ਕਥਤ ॥ ਕਰਖਾ ਬਿਸਨਪਦ ਵਾਰ ਝੂਲਨ ਕਬਿਤ ਛੰਦਨ ਰਸ ਭਨਤ ॥੧੫੨॥੧੯੮੧॥ ਧੁਖਤ ਸ੍ਰੀ ਖੰਡ ਧੂਪ ਬਾਵਨ ਮੁਸਕ ਪ੍ਰਮਲ ਗੰਧਨੀ ॥ਕਸਤੂਰੀ ਕੁੰਕਮ ਅਗ੍ਰ ਚੰਦਨ ਗੁਲਾਬ ਅਤਰ ਸੁਗੰਧਨੀ ॥ ਸੁਰਬਧੁਨ ਛਿੜਕਤ ਹਰਖ ਕਰ ਸੁਰ ਕਰਤ ਬਰਖਾ ਫੂਲਨੀ ॥ ਛੁਟਤ ਮਹਤਾਬੀ ਹਵਾਈ ਝੁਲਤ ਪਾਵਨ ਝੂਲਨੀ ॥੧੫੩॥੧੯੮੨॥ ਦਿਪਤ ਮਨ ਗਨ ਛਟਾ ਜਗਮਗ ਸਸਿ ਚਢਿਓ ਉਡਗਨ ਜਾਮਨੀ ॥ ਦਮਕਤ ਪ੍ਰਭਾ ਸਸਤ੍ਰਨ ਮੁਸੈਕਲ ਲਸਤ ਅੰਬਰ ਫਾਮਨੀ ॥ ਕਲਧੋਤ ਅਤਲਸ ਕਾਕਮੀ ਦੁਤ ਹਰਤ ਚਪਲਾ ਦਾਮਨੀ॥ ਨਹੀ ਦ੍ਰਿਸ੍ਰਿ ਠਹਰਤ ਤਰਫ ਕਾਹੂ ਚਹੁ ਦਿਸ ਚਮਕੈ ਦਾਮਨੀ ॥੧੫੪॥੧੯੮੩॥ ਬਸੰਤ ਹਿੰਡੋਲ ॥ ਫਹਰਤ ਧੁਜਾ ਧਰ ਰੰਗ ਅਸਤ੍ਰਨ ਗਜ ਕੇਤ ਉਸ੍ਰਨ ਲੋਟਨੀ ॥ ਬਹੁ ਭਾਂਤ ਚਿਤ੍ਰਤ ਬਿਹੰਗ ਮ੍ਰਿਗਨ ਬਹੁ ਸਸਤ੍ਰ ਮੰਦਰ ਫੋਟਨੀ ॥ ਤੀਰਥ ਦਿਵਾਲੈ ਛੇਤ੍ਰ ਦੇਸਨ ਸੁਰ ਅਸੁਰ ਮਾਨਵ ਜਖਨੀ ॥ ਹੂਰ ਅਛਰ ਪਰੀ ਪਦੁਮਿਨ ਜਿੰਨ ਰਾਖਸ ਸੰਖਨੀ ॥੧੫੫॥੧੯੮੪॥ ਬਿਸ੍ਨਪਦ ਬਸੰਤ ॥ ਦੈ ਬੰਬ ਦੀਹ ਦਮਾਮ ਧਉਸਾ ਡੰਕ ਭੇਰਨ ਗੋਮੁਖੀ ॥ ਪ੍ਰਭ ਪਦ ਮਨਾਇ ਨਿਵਾਇ ਮਾਥਾ ਕਰ ਹਰਖ ਮੰਗਲ ਹੋ ਸੁਖੀ ॥ ਘਟਾ ਸਸਤ੍ਰਨ ਲੋਹ ਪੁੰਜਨ ਅਸਤ੍ਰ ਨਾਨਾ ਨਾਚੁਖੀ ॥ ਚਲਿਓ ਸੈਥਿਨ ਛਾਉ ਬਾਸੌ[੪] ਰਾਇ ਸੁਰ ਸੰਗ ਭਟ ਮੁਖੀ ॥੧੫੬॥੧੯੮੫॥ ਬਿਸਨਪਦ ਬਸੰਤ ਹਿੰਡੋਲ ॥ ਕਰ ਸਲਖ ਦੇਵਨ ਪ੍ਰਿਥਮ ਜਾਤ੍ਰਾ ਸੁਰ ਰਾਜ ਬ੍ਰਹਮਾ ਕੂਚਹੀ ॥ ਬਜਿਓ ਨਾਨਾ ਨਾਦ ਦੁੰਦਭ ਚਲੀ ਪ੍ਰਤਨਾ ਊਚ ਹੀ ॥ ਨਭ ਮਗ ਚਲੇ ਛਿਤ ਪਥ ਚਲੇ ਬਹੁ ਚਲੇ ਅਧਰ ਸੁਰੂਚ[੫] ਹੀ ॥ ਸਘਨ ਘਨ ਦਲ ਚਮੂ ਬਾਰਿਦ ਬਿਸਖ ਭੀਖਮ ਮੂਚ ਹੀ ॥੧੫੭॥੧੯੮੬॥ ਬਸੰਤੀ[ਅ] ਮਲਾਰੀ ॥ ਭੀਮ ਦਾੜ ਕਰਾਲ ਆਨਨ ਬਾਇ ਘੋਰ ਚਿਕਾਰ ਹੀ ॥ ਗਰਜ ਗਰਜ ਭੈਯਾਨ ਘਹਰਤ ਘੋਰ ਘੋਰ ਡਕਾਰ ਹੀ॥ ਲਸਤ ਦਾਮਿਨ ਲੂਤ ਦਾਰੁਨ ਕੜਕ ਧਨਕ ਟੰਕਾਰਹੀ ॥ ਬਜ੍ਰ ਤੜਕਤ ਝਬਕ ਤੜਤਾ ਲਪਕ ਲੂਕ ਅੰਗਾਰ ਹੀ ॥੧੫੮॥੧੯੮੭॥ ਬਸੰਤੀ[ਅ] ਮਲਾਰੀ ॥ ਝੂਮ ਝੂਮ ਰਿਸਾਯ ਮੇਘਨ ਘਟਾ ਘਮੰਡ ਬਿਸੇਖ ਹੀ ॥ਉਮਡ ਉਮਡ ਬਿਸਾਲ ਗਰਜਤ ਘੇਰ ਘੋਰ[੬] ਅਸੇਖ ਹੀ ॥ ਘੂਮ ਘੂਮ ਜੁੜ ਆਏ ਚਹੁ ਦਿਸ ਧਾਯ ਧਾਯ ਅਲੇਖ[੭] ਹੀ ॥ ਘੁਮਡ ਘੁਮਡ ਘਨ ਘੋਰ ਗਰਜਤ ਤਰਜ ਤਰਜ ਬਹੁ ਬੇਖ ਹੀ ॥੧੫੯॥੧੯੮੮॥ ਬਸੰਤੀ[ਅ] ਮਲਾਰੀ ॥

## ਪਾਠਾਂਤਰ

[1]ਮਨ (ਮਸ, ਖਕ, ਸਸ, ਅਸ)
[2]ਪਯਾਲ (ਅਸ)
[3]ਸਿਮ੍ਰਤਿ (ਸਸ, ਅਸ)
[4]ਬਾਸਵ (ਅਸ)
[5]ਸਰੂਚ (ਮਸ, ਸਸ)
[6]ਘੇਰ (ਮਸ, ਖਕ, ਸਸ, ਅਸ)
[7]ਅਨੇਕ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਮਸ, ਸਸ, ਅਸ ਤੋਂ ਕੀਤੀ ਹੈ
[ਅ]ਮਸ, ਖਕ, ਸਸ ਬੀੜਾਂ ਵਿਚ 'ਬਸੰਤ' ਸ਼ਬਦ ਹੈ

ਗਜ ਸੁੰਡ ਬਹੁ ਰਾਖਸ ਮਸਾਨਨ ਸੇਰ ਜੰਬੁਕ ਚੀਤਰੇ ॥ ਧਰ ਰੂਪ ਨਾਨਾ ਬੇਖ ਘਨਹਰ ਸ੍ਰਪ ਅਜਗਰ ਲੂੰਬਰੇ ॥ ਖਰ ਉਸ੍ਰ ਮਰਕਟ ਖਿਰਸ ਖੀਖਰ ਕਾਕਾ ਗੈਡਾ ਕੂਕਰੇ ॥ ਮੀਨ ਗੋਹ ਘਰਿਆਰ ਕੂਰਮ ਮਗ੍ਰ ਮਹਖੀ ਸੂਕਰੇ ॥੧੬੦॥੧੯੮੯॥ ਮਲਾਰੀ ॥ ਖਗ ਮ੍ਰਿਗ ਜਲਚਰ ਬਿਹੰਗ ਨਾਨਾ ਬਰਗ ਹੋ ਹੋ ਧਾਵਹੀ ॥ ਬਹੁ ਰੰਗ ਨਾਨਾ ਬੇਖ ਘਨ ਹਰਤ ਨੀਲੋ ਭਾਵਹੀ ॥ ਕਲਤ ਲਾਲਿ ਘਨ ਸ੍ਯਾਮ ਕਾਰੋ ਪੀਤ ਧੂਮ੍ਰ ਛਾਵਹੀ ॥ ਅਨਿਕ ਰੰਗ ਤਰੰਗ ਬਹੁ ਬਹੁ ਬਿਧ ਘਟ ਦਲ ਰਾਵਹੀ ॥੧੬੧॥੧੯੯੦॥ ਬਸੰਤੀ ॥ ਗੜਾ ਬਰਫ ਤੁਸਾਰ ਮਾਲਾ ਝਪਸ ਬੇਗ ਬਤਾਸ ਹੀ ॥ ਬਘੂਲ ਗੈਨ ਅਨੇਰ[ੳ] ਛਾਯੇ ਉਠਿਓ ਦੁੰਦ ਝਪਾਸ ਹੀ ॥ ਪ੍ਰਲੈ ਪਲਟਿਓ ਸਮ੍ਰ ਭਾਰਥ ਜੁਟੇ ਘਨਹਰ ਖਾਸ ਹੀ ॥ ਲੂਤ ਲੂਕ ਬਘੂਲ ਮਾਰੁਤ ਚਮਕ ਚਪਲਾ ਹਾਸ ਹੀ ॥੧੬੨॥੧੯੯੧॥ ਹਿੰਡੋਲੀ ॥ ਪ੍ਰਲੈ ਕਾਰ ਅਸਾਰ ਘਨ ਦਲ ਅਚਤ ਸਿੰਧਨ ਘੂਟ ਹੀ ॥ ਤਤਕਾਲ ਪ੍ਰਲੈ ਕਰਤ ਜਲ ਥਲ ਬਾਰ ਬੋਰਤ ਟੂਟ ਹੀ ॥ ਕਰ ਕੋਪ ਧਾਏ ਘਨੁਜ ਦਾਰੁਨ ਕਰ ਸਮ੍ਰ ਨਿਸਚਰ ਲੂਟ ਹੀ ॥ ਬਜ੍ਰ ਬਰਫ ਅੰਗਾਰ ਮਾਰੁਤ ਬਾਰ ਬੇਗ ਅਖੂਟ ਹੀ ॥੧੬੩॥੧੯੯੨॥ ਬਿਸ੍ਨਪਦ ਬਸੰਤ ॥ ਦੇਵ ਜਿੰਨ ਪਿਸਾਚ ਅਛਰ ਜਛ ਗੰਧ੍ਰਬ ਪਰੀ ਦਲ ॥ ਖਗ ਮ੍ਰਿਗ ਬਿਹੰਗ ਸਜਲ ਚਰਾਚਰ ਅਚਰ ਧਾਏ ਜੁਟ ਸਕਲ ॥ ਸੁਰ ਮਨੁਜ ਸਨਕਾਦਿਕ ਸਭੀ ਬਿਬਿਧਾਦ ਧਾਏ ਗਨ ਪ੍ਰਬਲ ॥ ਲੈ ਸੈਨ ਖਾਸ ਰਿਸਾਲੈ ਬਾਸਵ ਰਾਇ ਧਾਇ ਭਟ ਸਬਲ ॥੧੬੪॥੧੯੯੩॥ ਤਟ ਕਨਕ ਉਤਰੇ ਸਕਲ ਸੁਰ ਦੈ ਬੰਬ ਮਾਰੂ ਪ੍ਰਲੈ ਸਦ ॥ ਸੁਨ ਆਗਮਨ ਸੁਰ ਹਰਖ ਪਾਇਓ[੧] ਸੁਰ ਰਾਜ ਆਵਨ ਦੇਵ ਤਦ[੨] ॥ ਧੁਜ ਹੰਸ ਨ੍ਰਿਖਤ ਭੇ ਸਕਲ ਬਿਧ ਆਗਮਨ ਭਏ ਹਰਖ ਮਦ ॥ ਬਲ ਬਢਿਓ ਚਉਗੁਨ ਸੁਰਨ ਤਨ ਹਿਯ ਹਰਖ ਉਪਜਿਓ ਉਰ ਬਿਹਦ ॥੧੬੫॥੧੯੯੪॥ ਬਸੰਤ ॥ ਬਿਸ੍ਨਪਦ ॥ ਸੁਰ ਪਠਿਓ ਲਿਆਵਨ ਸਾਮ ਸੰਕਰ ਬਰੁਨ ਸਸ ਭਟ ਨ੍ਰਿਪ ਸੁਮਤ ॥ ਲੈ ਚਮੂੰ ਚਤੁਰੰਗਨ ਅਖਾੜਨ ਬੇਵਾਨ ਕਮਲਾਸਨ ਸਪਤ ॥ ਮਨ ਖਚਿਤ ਜੜਿਤ ਜੜਾਉ ਰਤਨਨ ਗਢੇ ਲਾਲਨ ਪਦਮ ਪਤਿ ॥ ਲੈ ਭੇਟ ਬਾਸਵ ਪਠੈ ਸੁਰ ਭਟ ਪੰਚ ਨਾਯਕ ਚੌਰ ਛਤ੍ਰ ॥੧੬੬॥੧੯੯੫॥ ਬ੍ਰਿਖ ਕੇਤ ਮ੍ਰਿਗ ਧੁਜ ਮੋਰ ਧੁਜ ਸਾਰੰਗ ਸਫਰੀ ਕੇਤ ਭਨ ॥ ਚਲੇ ਲਿਆਵਨ ਸਕ੍ਰ ਬਿਧ ਲੈ ਬਿਬਿਧ ਸਾਜ ਸਮਾਜ ਮਨ ॥ ਬਹੁ ਭੇਟ ਸੁਰਪਤਿ ਸੰਗ ਲੈ ਚਤੁਰੰਗ ਸੈਨਨ ਦੇਵ ਗਨ ॥ ਮਿਲੇ ਕਰ ਕਰ ਹਰਖ ਮੰਗਲ ਅੰਕ ਭਰ ਭਰ ਦੇਵਤਨ ॥੧੬੭॥੧੯੯੬॥ ਬਸੰਤ ਹਿੰਡੋਲ ॥ ਧਰ ਭੇਟ ਨਾਨਾ ਬਿਧ ਭਟਨ ਬਰ ਬੇਵਾਨ ਸਪਤ ਆਨਨ ਕਮਲ ॥ ਮਨ ਲਾਲ[੩] ਮਾਨਿਕ ਰਤਨ ਬਜ੍ਰਨ ਦੁਰ ਯਕਤਾ ਨਗ ਬਿਮਲ ॥ ਹੀਰ ਚੀਰ ਅਮੋਲ ਅਨਗਨ ਬਾਜ ਗਜ ਰਥ ਬਿਧ ਸਕਲ ॥ ਕਰ ਜੋਰ ਬਿਨਵਤ ਦੇਵ ਮਿਲ ਸੁਰ ਕਰਤ ਬਰਖਾ ਸੁਮਨ ਦਲ ॥੧੬੮॥੧੯੯੭॥ ਬਿਸ੍ਨਪਦ ॥ ਬਸੰਤ ਹਿੰਡੋਲ ॥ ਦੈ ਮਾਨ ਬਹੁ ਸਨੋਮਾਨ ਸੁਰਪਤਿ ਖਿਲਤ ਲਾਲਨ ਮ੍ਰਕ ਦੁਰ ॥ ਸਰਪੇਚ ਜਿਗਾ ਜੜਾਉ ਰਤਨਨ ਮਨ ਮਾਲ ਮੁਕਤਾ ਕੁੰਭ ਦੁਰ ॥ ਗਜ ਬਾਜ ਬਿਬਿਧ ਬੇਵਾਨ ਸੁੰਦ੍ਰ ਸੁਭਗ ਭਾਵਨ ਰੁਚਿਰ ਬਰ ॥ ਇਨਾਮ ਦੈ ਸਿਰਪਾਉ ਸੁਰਪਤਿ ਚਲੇ ਭਟ ਸੰਗ ਜੈ ਉਚਰ ॥੧੬੯॥੧੯੯੮॥ ਬਸੰਤ ॥ ਸਮ੍ਰ ਛੇਤ੍ਰ ਪਹੁਚੇ ਸੁਰੇਸਰ ਆਇ ਮਿਲੇ ਸਪਤ ਪ੍ਰਧਾਨ ਭਟ ॥ ਰਵਿ ਧਰਮ ਚਿਤ੍ਰਰਥ ਸਸ ਸਿਖਰ ਕਉਬੇਰ ਕਾਲ ਗਨੇਸ ਗਟ ॥ ਮਿਲੇ ਪਰਸਪਰ ਅੰਕ ਦੈ ਦੈ ਸਭ ਕਹਹ ਬ੍ਰਿਥਾ ਸਮ੍ਰ ਕਸ੍ਰ ॥ ਜੇ ਕਸਟ ਦੁਵਾਦਸ ਬੀਤੇ ਸਮ੍ਰ ਦਾਰੁਨ ਕਹ ਪ੍ਰਗਟ ॥੧੭੦॥੧੯੯੯॥ ਬਸੰਤ ॥ ਸਕ੍ਰ ਬਾਚ ਦੇਵਨ ਪ੍ਰਤਿ ॥ ਧੰਨ ਧੰਨ ਬਾਸਵ ਰਾਇ ਬੋਲੇ ਕੋ ਕਰੇ ਤੁਮ ਬਿਨੁ ਸਮ੍ਰ ਅਸ ॥ ਬਿਨੁ ਹੁਕਮ ਨਾਹਨ ਸਕਿਓ ਆਵਨ ਸਭ ਨ੍ਰਿਖਤ ਥੋ ਗਿਰ ਕਨਕ ਪਸ[੪] ॥ ਪ੍ਰਭ ਸਕਲ ਬ੍ਰਿਥਾ ਜਾਨਤੇ ਨਿਜ ਨੈਨ ਨ੍ਰਿਖਤ ਸਮ੍ਰ ਕਸ ॥ ਦੈ ਖਿਲਤ ਪਠਿਓ ਰਿਖ ਰਾਜ ਤੋ ਪਹੁ ਦੈ ਮਾਨ ਆਦਰ ਬਿਬਿਧ ਜਸ ॥੧੭੧॥੨੦੦੦॥ ਬਸੰਤ ਹਿੰਡੋਲ ॥ ਪੁਨ ਪਠਿਓ ਮੋ ਕੋ ਬ੍ਰਹਮ ਜੁਤ ਦੈ ਸਘਨ ਪ੍ਰਤਨਾ ਬਿਬਿਧ ਦਲ ॥ ਪ੍ਰਵਾਹ ਨਾਹਨ ਸਮ੍ਰ ਕੀਜੋ ਹਨੋ ਚੁਨ ਚੁਨ ਅਸੁਰ ਖਲ ॥ ਪ੍ਰਿਥਮ ਕਸ੍ਰ ਹੈ ਪ੍ਰਬਲ ਯਾ ਮੈ ਅਰਿਸ੍ਰ ਪੈਸਨਿ ਕ੍ਰੂਰ ਫਲ ॥ ਅਸੁਭ ਹੋਯੇ ਹੈ ਦਿਵਸ ਕੇਤਕ ਪੁਨ ਦੇਵਸ[੫] ਐਹੈ ਗ੍ਰਿਹ ਸੁਫਲ ॥੧੭੨॥੨੦੦੧॥ ਬਿਸ੍ਨ ਪਦ ॥ ਤਿਹ ਚਿੰਤ ਚਿੰਤਨ ਕੀਜੀਐ ਯਹ ਹੋਤ ਆਯੋ ਪ੍ਰਮ ਪੁਰ[੬] ॥ ਹਾਨ ਲਾਭ ਅਰ ਦੁਖ ਸੁਖ ਜੀਵਨ ਮਰਨ ਏ ਪਰਸਪਰ ॥ ਨਹ ਟਰਤ ਕੋਨੈ ਬਿਧ ਸਮੈ ਸੁਰ ਸਿਧ ਅਵਤਾਰਨ ਜਰ[ਅ] ॥ ਬਿਪਤ ਸੰਪਤ ਬਿਧ ਰਚਿਓ ਤਿਸ ਭੋਗ ਹੈ ਸਭ ਚਰ ਅਚਰ ॥੧੭੩॥੨੦੦੨॥ ਬਸੰਤ ॥ ਬਿਤਾਇ ਕਾਲ ਅਰਿਸ੍ਰ ਕੋ ਪੁਨ ਦਿਵਸ ਐਹੈ ਸੁਖ ਸਘਨ ॥ ਬਿਧੁੰਸ ਅਰਿ ਕੁਲ ਸਕਲ ਖਲ ਦਲ ਜੈ ਜੀਤ ਮੰਗਲ ਸਦਨ ਬਨ ॥ ਪ੍ਰਭ ਹਰਨ ਆਰਤ ਕਸ੍ਰ ਭੰਜਨ ਤੂ ਹੇਤ ਧਰਹੈ ਬਜ੍ਰ ਤਨ ॥ ਦੇਬਿ ਮੰਗਲ ਸਕਤਿ ਜੁਤਿ ਹੁਇ ਹੈ ਸਹਾਯੇ ਪ੍ਰਤਛ ਰਨ ॥੧੭੪॥੨੦੦੩॥

## ਪਾਠਾਂਤਰ

[੧]ਧਾਇਓ (ਮਸ, ਖਕ, ਸਸ, ਅਸ)
[੨]ਦਤ (ਮਸ, ਖਕ)
[੩]ਮਾਲ (ਮਸ, ਖਕ, ਸਸ, ਅਸ)
[੪]ਪ੍ਰਸ (ਮਸ, ਖਕ, ਅਸ)
[੫]ਦਿਵਸ (ਖਕ, ਸਸ, ਅਸ)
[੬]ਪਰਮਪਰ (ਮਸ, ਖਕ, ਸਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਅਨਰ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਜਰਰ' ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ

ਜਬ ਲਗ ਬਸਾਵੈ ਪ੍ਰਾਕ੍ਰਮ ਪਉਰਖ ਤਬ ਲਗ ਰਹੋ[1] ਠਠ ਖੇਤ ਹੀ ॥ ਜਬ ਚਲੈ ਨਾਹਨ ਭੁਜਾ ਪਉਰਖ ਬਿਬਸ ਹੈ ਸਭ ਤੇ ਤਹੀ ॥ ਧੀਰ ਧਰ ਮਮ ਬੀਰ ਪਿਆਰੋ ਜਿਨ ਕਰਹੁ ਸੰਸੈ ਜੇਤ ਹੀ ॥ ਬਿਸਨ ਸਭ ਬਿਧ ਭਲੋ ਕਰਹੈ ਠਠੋ ਰਨ ਪੁਨ ਛੇਤ ਹੀ ॥੧੭੫॥੨੦੦੪॥ ਸੁਨ ਪਾਏ ਨਿਸਚਰ ਨਾਹ ਆਵਨ ਸਕ੍ਰ ਗਨ ਬਿਧ ਸਘਨ ਦਲ ॥ ਘਿਰ ਆਇਓ ਹਰ ਸੂ ਅਸੁਰ ਪ੍ਰਤਨਾ ਸੰਬੂਹ ਨਿਸਚਰ ਦਲ ਸਬਲ ॥ ਜੁਟੇ ਦੁਹੂ ਦਿਸ ਸੁਭਟ ਸਾਵੰਤ ਦੇਵ ਦਾਨਵ ਰਨ ਅਚਲ ॥ ਬਜਯੋ ਦੋਊ ਦਿਸ ਕੋਸ ਦੁੰਦਭ ਸੰਬੂਹ ਨਾਦਨ ਧੁਨਿ ਪ੍ਰਬਲ ॥੧੭੬॥੨੦੦੫॥ ਬਸੰਤ ॥ ਬਿਸ੍ਨਪਦ ॥ ਘਿਰਯੋ ਸੰਘਰ ਰੋਪ ਦੋ ਸੂ[2] ਛੁਟਤ ਗੋਲਾ ਬਾਨ ਘਨ ॥ ਮੇਰ ਬ੍ਰਿਛ ਸਿਲਾਹ ਨਾਨਾ ਛੁਟਿਓ ਸਸਤ੍ਰਨ ਅਸਤ੍ਰ ਰਨ ॥ ਬਜ੍ਰ ਮੂਸਲਧਾਰ ਬਰਖਤ ਗੜਾ ਪਾਥਰ ਤਰ ਸਘਨ ॥ ਸੇਰ ਸ੍ਰਪ ਬਿਸਾਲ ਅਜਗਰ ਬ੍ਰਫ ਪਾਵਕ ਬਾਰ ਬਨ ॥੧੭੭॥੨੦੦੬॥ ਰਿਸ ਘੇਰ ਰੁਕੇ ਪਰਸਪਰ ਝਰ ਲਾਇ ਬਰਖਤ ਸਸਤ੍ਰ ਅਸਤ੍ਰ ॥ ਧੁੰਧ ਧੂਰ ਉਠਿਓ ਪ੍ਰਬਲ ਭਟ ਜੂਝਗੇ ਸਣ ਬਾਜ ਬਸਤ੍ਰ ॥ ਖੁਰ ਬਾਜ ਧੂਰ ਗਗਨ ਛੁਹਿਓ ਦਿਸ ਰੁਕਿਓ ਸਭਹੀ ਜਤ੍ਰ ਤਤ੍ਰ ॥ ਪਗ ਧਮਕ ਧਸ ਗਈ ਥਿਰਾ ਜਹ ਤਹ ਪਟ ਉਡਿਓ ਬਸੁਧਾ ਮਿਸਲ[3] ਪਤ੍ਰ ॥੧੭੮॥੨੦੦੭॥ ਘਮਸਾਨ ਦਾਰੁਨ ਪ੍ਰਲੈ ਭਾਰਥ ਮੰਡਿਓ ਦੇਵਨ ਦੈਤ ਹਠ ॥ ਨਭ ਘੇਰ ਨ੍ਰਿਖਤ ਹੂਰ ਅਛਰ ਦੇਵ ਜਛ ਭੁਜੰਗ ਠਠ ॥ ਸਭ ਮਿਲ ਸਰਾਹਤ ਪ੍ਰਬ ਭਾਰਥ ਨਹ ਭਯੋ ਐਸੋ ਕਬਹ ਗਟ ॥ ਭਟ ਜੁੜੇ ਨਾਵਨ ਸਮ੍ਰ ਸੰਗਮ ਦੇਵ ਦਾਨਵ ਸਮ੍ਰ ਤਟ ॥੧੭੯॥੨੦੦੮॥ ਬਸੰਤ ॥ ਸਮ੍ਰ ਸੰਗਮ ਜੂਝਗੇ ਭਟ ਤਰਤ ਭੇ ਭਉ ਸਿੰਧ ਅਸ ॥ ਜੇ ਬਿਮੁਖ ਭਾਜੇ ਸਮਰ ਤੇ ਇਤ ਉਤ ਨਸਿਓ ਗਏ ਨਰਕ ਧਸ ॥ ਜੋ ਚਹਤ ਮੋਖ ਪਰਾਂਗਤੀ ਹਰ[4] ਸਰਨ ਧਿਆਵਤ ਬਿਮਲ ਜਸ ॥ ਪੁਨ ਦੁਤੀ ਮਾਰਗ ਸਮਰ ਸਨਮੁਖ ਸਸਤ੍ਰ ਝੇਲਨ ਸੁਰਗ ਬਸ ॥੧੮੦॥੨੦੦੯॥ ਬਸੰਤ ॥ ਬਿਸ੍ਨਪਦ ॥ ਸੁਭ ਸਮੈ ਸੁੰਦ੍ਰ ਬਨਿਓ ਦਾਵਰੇ ਭਿਰਤ ਭੇ ਭਟ ਸਮਰ ਚੜ ॥ ਪ੍ਰਚਾਰ ਬਾਹਤ ਸਸਤ੍ਰ ਤੀਛਨ ਹਾਕ ਹਾਕ ਪ੍ਰਹਾਰ[5] ਸਰ ॥ ਸਿਮਟ ਦੋ ਦਲ ਭਿਰੇ ਜੋਧਨ ਬਾਨ ਬਜ੍ਰਨ ਮਾਰ ਧਰ ॥ ਅੰਗਿਆਰ ਬਰਖਤ ਗੜਾ ਮੂਸਲ ਧਾਰ ਧਾਰਾ ਪ੍ਰਲੈ ਕਰ ॥੧੮੧॥੨੦੧੦॥ ਬਸੰਤ ਹਿੰਡੋਲ ॥ ਛੁਟਤ ਤੋਪ ਬੰਦੂਕ ਪਿਸਟਲ ਕੁਹਕ ਹੁਕਾ ਬਾਨ ਗਨ[6] ॥ ਫਨੀਅਰ ਭੁਜੰਗ ਕਰਾਲ ਪੰਨਗ ਬਜ੍ਰ ਗੋਲਾ ਬ੍ਰਿਛ ਹਨ ॥ ਨਭ ਘੇਰ ਬਾਰਿਦ ਕਰਤ ਬਰਖਾ ਤਾਲ ਪਰਬਤ ਦੀਹ ਰਨ ॥ ਦਿਵਸ ਰੈਨ ਨ ਲਖ ਪਰਤ ਭਇਓ ਧੁੰਧ ਘੋਰ ਕਰਾਲ ਘਨ[7] ॥੧੮੨॥੨੦੧੧॥ ਘਨ ਗਰਜ ਤਰਜਤ ਬਜ੍ਰ ਠਨਕਤ ਬਹਤ ਝਪਸਾ ਬੇਗ ਬਹੁ ॥ ਲਪਕਿ ਦਾਮਿਨ ਝਪਕ ਧਾਵਤ ਪਰਤ ਦੈਤਨ ਦਲ ਦੁਸਹ ॥ ਬਰਫ ਪਾਥਰ ਬਜ੍ਰ ਦਾਮਿਨ ਪਾਤ ਪੁਨ ਪੁਨ ਹੋਤ ਜਹ[8] ॥ ਲੂਕ ਪਾਵਕ ਅਗਿਨ ਬਰਖਤ ਝੜ ਲਾਏ ਦਾਰੁਨ ਲਹਰ ਲਹ ॥੧੮੩॥੨੦੧੨॥ ਬਸੰਤ ॥ ਬਹੁ ਮਾਰ ਧਾੜ ਮਚੀ ਕਰਾਰੀ ਪ੍ਰਲੈ ਪਲਟਿਓ ਜਤ੍ਰ ਤਤ੍ਰ ॥ ਛੁਟਿਓ ਗੋਲਾ ਬਾਨ ਦਾਰੁਨ ਛੁਟਿਓ ਸਸਤ੍ਰ ਅਸਤ੍ਰ ॥ ਸੰਗ੍ਰਾਮ ਭੀਖਮ ਜੁਟਿਓ ਦੋ ਦਿਸ ਮੰਡਿਓ ਦੁਸਤ੍ਰ ਜੁਧ ਛਤ੍ਰ ॥ ਜੁੜਂ[9] ਜਾਤ੍ਰੀ ਸੁਭਟ ਦੋ ਦਲ ਸਮ੍ਰ ਛੇਤ੍ਰ ਜਤ੍ਰ ਤਤ੍ਰ ॥੧੮੪॥੨੦੧੩॥ ਬਿਸ੍ਨਪਦ ਬਸੰਤ ॥ ਝੂਮ ਝੂਮ ਰਿਸਾਏ ਮੇਘਨ ਜੁਥ ਜੁਥ ਘਟਾ ਘਮੰਡ ॥ ਉਮਡ ਉਮਡ ਝਰ ਲਾਏ ਧਾਰਾ ਬਜ੍ਰ ਪਾਵਕ ਬਰਫ ਖੰਡ ॥ ਬਿਆਲ ਬਿਸੀਅਰ ਰਿਛ ਬਾਦਰ ਦੂਤ ਭੂਤ ਪਿਸਾਚ ਝੰਡ ॥ ਪਰਤ ਹੋ ਹੋ ਰੂਪ ਬਾਦਰ ਹਨਤ ਨਿਸਚਰ ਭੁਜਾਦੰਡ ॥੧੮੫॥੨੦੧੪॥ ਬਿਸਨਪਦ ਬਸੰਤ ਹਿੰਡੋਲ ॥ ਜੁਟੇ ਚਹੁ ਦਿਸ ਮੇਘ ਮਾਲਾ ਧਾਇ ਧਾਇ ਘਟਾ ਘਮੰਡ ॥ ਰੁਕਿਓ ਧਰਤ ਆਕਾਸ ਸਭਹੀ ਦੀਪ ਦੀਪਨ[10] ਖੰਡ ਖੰਡ ॥ ਪ੍ਰਤਛ ਮੂਰਤਵੰਤ ਹੋ ਹੋ ਧਰ ਰੂਪ ਭੀਖਮ ਘਨ ਪ੍ਰਚੰਡ ॥ ਤਾਯੇਰ ਬਹਾਯ ਮਸਕਲ[11] ਬਨ ਬਨ ਰੁਪਿਓ ਸੰਘਰ ਪ੍ਰਲੈ ਮੰਡ ॥੧੮੬॥੨੦੧੫॥ ਬਸੰਤ ॥ ਦਉਰ ਦੌਰ ਪਰੇਓ ਘਨਜ ਦਲ ਰਚਿਓ ਜਾਦੂ ਸਿਹਰ ਤਹ ॥ ਦਿਵਸ ਨਿਸ ਭਯੋ ਨਿਸ ਦਿਵਸ ਕਰ ਮਕਰ ਹੀਲਾ ਭਾਂਤ[12] ਬਹ ॥ ਧਰ ਰੂਪ ਨਿਸਚਰ ਚਮੂੰ ਰਿਪ ਰਲ ਗਏ ਘਨਹਰ[13] ਸਤ੍ਰ ਮਹ ॥ ਹਤ ਕੀਨ ਪ੍ਰਤਨਾ ਆਸੁਰੀ ਭਛ ਕੀਨ ਦਾਨਵ ਝੋਟ ਗਹ ॥੧੮੭॥੨੦੧੬॥ ਬਸੰਤ ॥ ਦਸ ਪਦਮ ਦਾਨਵ ਹਨਿਓ ਜੁਧ ਕਰ ਖਬਰ ਭਈ ਨ੍ਰਿਪ ਦਾਨਵਾ ॥ ਖਲਲ[14] ਨਿਜ ਦਲ ਪਰਿਓ ਸੁਆਮੀ ਰਿਸੇ ਨਿਜ ਮਹ ਧਾਨਵਾ ॥ ਕਟਗੇ ਪਦਮ ਦਸ ਭਟ ਅਯੋਧਨ ਬਿਗਰਗੇ ਗਹ ਬਾਨਵਾ ॥ ਤਛ ਮੁਛ ਭਏ ਪਰਸਪਰ ਭਟ ਮਰ ਮਿਟੇ ਬਹੁ ਘਾਨਵਾ ॥੧੮੮॥੨੦੧੭॥ ਨ੍ਰਿਪ ਚਿਤ ਬੂਝਿਓ ਆਪਨੇ ਭਟ ਬਿਗਰਗੇ ਸਭ ਆਪੁਸੇ ॥ ਪਠਿਓ ਮੰਤ੍ਰਿਨ ਤ੍ਰਾਸ ਦੈ ਕਿਮ ਕੀਨ ਕਲਹ ਭਟ ਰਿਸੇ ॥ ਉਤ ਕਰਤ ਬਾਸਵ ਜੰਗ ਦਾਰੁਨ ਲੈ ਬਿਬਿਧ ਸੈਨਾ ਦਲ ਧਸੇ ॥ ਹਤ ਡਰਿਓ ਸੁਰਗਨ ਸੈਨ ਬਹੁ ਭਟ ਪ੍ਰਬਲ ਲਰ ਕਰ ਭੁਈ ਖਸੇ ॥੧੮੯॥੨੦੧੮॥ ਨ੍ਰਿਪਤ ਬਾਚ ਸੁਮਤ ਪ੍ਰਤਿ ਨਿਜ ਸੈਨਾ ॥ ਤੁਮ ਲੜਨ ਆਯੋ

## ਪਾਠਾਂਤਰ

[੧]ਲਰਹੋ (ਖਕ)
[੨]ਕੈ ਸੁਰ (ਮਸ, ਖਕ, ਸਸ, ਅਸ)
[੩]ਬਿਮਲ (ਮਸ, ਖਕ, ਸਸ, ਅਸ)
[੪]ਹਰਿ (ਅਸ)
[੫]ਪ੍ਰਚਾਰ (ਮਸ, ਖਕ, ਸਸ, ਅਸ)
[੬]ਬਨ (ਮਸ, ਖਕ, ਸਸ, ਅਸ)
[੭]ਗਨ (ਮਸ, ਖਕ, ਸਸ, ਅਸ)
[੮]ਤਹ (ਮਸ, ਖਕ, ਸਸ, ਅਸ)
[੯]ਜੁਟੇ (ਮਸ)
[੧੦]ਦੀਖ ਦੀਖਨ (ਮਸ, ਸਸ)
[੧੧]ਛਾਯੇ ਧਰਾ ਅਉ ਸਕਲ (ਸਸ, ਅਸ)
[੧੨]ਬਾਤ (ਮਸ, ਖਕ, ਸਸ, ਅਸ)
[੧੩]ਸਾਹਰ (ਅਸ)
[੧੪]ਖਲਹਲ (ਮਸ)

ਸਸਤ੍ਰ ਸੰਗ ਯਾ ਕਰਨ ਬਿਗ੍ਰਹ ਆਪਸੀ ॥ ਦੁਰਦਸਾ ਪੇਖਯੋ[੯] ਅਸੁਰ ਕੁਲ ਨਿਜ ਮਾਹ ਬਿਗ੍ਰਹ ਖਾਪਸੀ ॥ ਦਿਨ ਬੁਰੇ ਆਇਓ ਦਾਨਵਾ ਬਿਪਰੀਤ ਬੁਧਿ ਭਈ ਰਾਖਸੀ ॥ ਮਉਤ ਕੀ ਇਹ ਸਭ ਨਿਸਾਨੀ ਫਿਆਲ ਐਸੇ ਆਵਸੀ ॥੧੯੦॥੨੦੧੯॥ ਸੁਰ ਢੀਠ ਹੋਏ ਹੈ ਦੇਖ ਬਿਗ੍ਰਹ ਦਲ ਘੇਰ ਹੈ ਦਿਸ ਰੋਕਸੀ ॥ ਸਭ ਮਾਰ ਲੀਹੈ ਅਸੁਰ ਪ੍ਰਤਨਾ ਜਿਮ ਸੂਰ ਬਾਰਹ ਸੋਖਸੀ ॥ ਛੀਨ ਲੈਹੈ ਅਵਾਸ ਸਾਰੋ ਕਾੜ ਦੈਹੈ ਰਾਖਸੀ ॥ ਜਿਨਿ ਕਰਿਸਿ ਖਾਨੈ ਜੰਗ ਹੇ ਸਠ ਹਓ ਆਏ ਦੀਹੋ ਭਾਖਸੀ ॥੧੯੧॥੨੦੨੦॥ ਬਸੰਤ ॥ ਸਿਖ ਦੇਇ ਮੰਤ੍ਰਿਨ ਪਠਿਓ ਨਿਸਚਰ ਨਾਹ ਇਤ ਤੇ ਮੰਤ੍ਰ ਹੀ ॥ ਉਤ ਪਾਇ ਫੁਰਸਤ ਦੇਵ ਗਨ ਦਲ ਘਿਰਿਓ ਰਾਖਸ ਤੰਤ੍ਰ ਹੀ ॥ ਪੈਠ ਗਯੋ ਦਲ ਚੀਰ ਨਿਸਚਰ ਸਾਮ ਗਨਪਤਿ ਅੰਤ੍ਰ ਹੀ ॥ ਹਤ ਕੀਨ ਪ੍ਰਤਨਾ ਦਾਨਵੀ ਚਟਪਟ ਕਟਿਓ ਖਲ ਦੰਤ੍ਰ ਹੀ ॥੧੯੨॥੨੦੨੧॥ ਘਨ ਰੂਪ ਰਾਕਸ ਸਾਮ ਗਨਪਤਿ ਹਨਤ ਗਹਿ ਗਹਿ ਸਤ੍ਰ[੧] ਹੀ ॥ ਤਬ ਜਾਨਗੇ ਸਭ ਦਾਨਵਾ ਪ੍ਰਪੰਚ ਹੈ ਸੁਰ ਸਕ੍ਰ ਹੀ ॥ ਇਹ ਦਪਟ ਬੁਲੇ ਮੰਤ੍ਰੀਅਨ ਭਟ ਸੈਨ ਨਿਜ ਨਿਜ ਪੁਤ੍ਰ ਹੀ ॥ ਦੈ ਧਮਕ ਤ੍ਰਾਸ ਭੂਪਾਲ ਕੋ ਨ੍ਰਿਪ ਕਹੀ ਭਾਖਿਓ ਮੰਤ੍ਰ ਹੀ ॥੧੯੩॥੨੦੨੨॥ ਨ੍ਰਿਪ ਕਹੀ ਮੰਤ੍ਰਿਨ ਪ੍ਰਾਪਤ ਭੌ ਸੁਰ ਨਿਡਰ ਹੁਇ ਦਲ ਪੈਠ ਹੀ ॥ ਗਹ ਗਹ ਅਸੁਰ ਸੁਰ ਸਮਰ ਮਾਰਤ ਝੋਟ ਧਰ ਧਰ ਐਠ ਹੀ ॥ ਪਿਲਗੇ ਅਸੁਰ ਸੁਰ ਸਕਲ ਪ੍ਰਤਨਾ ਮਾਰ ਮਾਰ ਇਕੈਠ ਹੀ ॥ ਚਲਿਓ ਤੀਛਨ ਸਸਤ੍ਰ ਪੁੰਜਨ ਸੂਆ ਸਾਂਗ ਬਨੈਠ ਹੀ ॥੧੯੪॥੨੦੨੩॥ ਬਸੰਤ ॥ ਲਗਿਓ ਤਾੜਨ ਸੈਨ ਕਹ ਸਭ ਕਹਿਓ ਭੇਦ ਬੁਝਾਇ ਕੈ ॥ ਕਿਮ ਕਾਜ ਬਿਗ੍ਰਹ ਹਮ ਕਰਹ ਨਿਜ ਮਾਹ ਰਹਹ ਲੁਝਾਇ ਕੈ ॥ ਪ੍ਰਪੰਚ ਸਾਰੋ ਸਕ੍ਰ ਕੋ ਘਨ ਪਠੈ ਦੀਸ ਲੁਝਾਇ ਕੈ ॥ ਧਰ ਰੂਪ ਰਿਪ ਦਲ ਦਾਨਵੀ ਬਹੁ ਸੈਨ ਦੀਸ ਜੁਝਾਇ ਕੈ ॥੧੯੫॥੨੦੨੪॥ ਸੁਨ ਬਚ ਭਏ ਚਕ੍ਰਿਤ ਸਭੀ ਜਾ ਕਹਿਓ ਨ੍ਰਿਪ ਸੁਤ ਮੰਤ੍ਰ ਹੀ ॥ ਨਹ ਲੜਿਓ ਖਾਨੈ ਜੰਗ ਕਉਨੈ ਪ੍ਰਚੰ[੨] ਹੈ ਸੁਰ ਸਕਰ ਹੀ ॥ ਧਰ ਰੂਪ ਘਨਹਰ ਅਸੁਰ ਕੋ ਦਲ ਬੀਚ ਪਠਿਓ ਮਕਰ ਹੀ ॥ ਬਹੁ ਸੈਨ ਸੁਰ ਮਿਲ ਹਤਨ ਕੀਨੇਓ ਦੋਊ ਬੰਧ ਸੰਕ੍ਰ ਪੁਤ੍ਰ ਹੀ ॥੧੯੬॥੨੦੨੫॥ ਬਸੰਤ ॥ ਸੁਨ ਬਾਤ ਜਰ ਗਯੋ[੯] ਕ੍ਰੋਧ ਸੋ ਲੈ ਚਮੂੰ ਪਹੁਚਿਓ ਖੇਤ ਹੀ ॥ ਦਪਟ ਪੈਠਯੋ ਚਮੂੰ ਮਹ ਹਠ ਦੀਸ ਸਾਮ ਸਮੇਤ ਹੀ ॥ ਭਜੇ ਘਨ ਤਜ ਰੂਪ ਨਿਸਚਰ ਲਗਯੋ ਗਗਨ ਬਿਚੇਤ ਹੀ ॥ ਨਿਜ ਦਲ ਸਮੇਟ ਬਟੋਰ ਪ੍ਰਤਨਾ ਜੁਟਿਓ ਸੰਘਰ ਛੇਤ ਹੀ ॥੧੯੭॥੨੦੨੬॥ ਕਰ ਸਲਖ ਨਾਲੈ ਗਨ੍[੩] ਤੋਪੈ ਧਮਕ ਨਾਲੈ ਜਜਾਯਲੀ ॥ ਗਜਨਾਲ ਸੁਤ੍ਰੀਨਾਲ ਭੀਖਮ ਖਰਨਾਲ ਬਿਬਿਧ ਘੁਰਾਯਲੀ ॥ ਬੰਦੂਕ ਪਿਸਟਲ ਕੁਹਕ ਬਾਨੈ ਹੁਕਨਾਲ ਧਮਾਯਲੀ ॥ ਸੈਫ ਸੈਥੀ ਬਾਨ ਮੂਸਲ ਚਕ੍ਰ ਬਾਨ ਸਿਕਾਯਲੀ ॥੧੯੮॥੨੦੨੭॥ ਛੁਟਿਓ ਦਾਰੁਨ ਤੁਪਕ ਨਾਲੈ ਬਾਨ ਗੋਲਾ ਬਰਖ ਹੀ ॥ ਝਰ ਲਾਇ ਬਰਖਤ ਅਸਤ੍ਰ ਪੁੰਜਨ ਸੂਰ ਕੂਰ ਨ ਪਰਖ ਹੀ ॥ ਪਸਰ ਗਯੋ ਚਹੁ ਓਰ ਪਾਵਕ ਬਗੈ ਮਾਰੁਤ ਝਰਖ ਹੀ ॥ ਕਰਤ ਮਾਰ ਜੰਜਾਲ ਤੁਪਕ ਅਸੁਰ ਗਨ ਬਹੁ ਸਰਖ ਹੀ ॥੧੯੯॥੨੦੨੮॥ ਬਸੰਤ ॥ ਨਭ ਛਾਇ ਗੋਲਾ ਬਾਨ ਬਰਖਤ ਪਰਤ ਸੁਰ ਦਲ ਜਾਯ ਕੈ ॥ ਬਹੁ ਬੀਰ ਧੀਰ ਲਟੇ ਤਹਾਂ ਬਹੁ ਗਏ ਗਗਨ ਉਡਾਯ ਕੈ ॥ ਬਹੁ ਗਿਰੇ ਭਟ ਭੁਈ ਤੁਲਫਹੀ ਬਿਨ ਬਾਰਗੇ ਕੁਮਲਾਇ ਕੈ ॥ ਬਹੁ ਜੂਝਗੇ ਭਟ ਖਾਇ ਗੋਲਨ ਰਹੇ ਸਮਰ ਲੁਝਾਇ ਕੈ ॥੨੦੦॥੨੦੨੯॥ ਬਸੰਤ ॥ ਅਸੁਰ ਮਾਰ ਕਰੀ ਪ੍ਰਬਲ ਸੁਰ ਅਸੁਰ ਦੀਸ ਹਵ ਮੁਰਝਾਯੇ[੪] ਕੈ ॥ ਮਗ ਰੋਕ ਖੋੜਸ ਸੁਭਟ ਨਿਸਚਰ ਗਜਿਓ ਕੋਸ ਦਿਵਾਯੇ ਕੈ ॥ ਲਲਕਾਰ ਬਾਸਵ ਜੁਟਿਓ ਸੰਘਰ ਸੁਰ ਕਟਕ ਹਾਕਿਓ ਧਾਯੇ ਕੈ ॥ ਲੈ ਸੰਗ ਤ੍ਰਿਯੋਦਸ ਬੀਰ ਨਾਯਕ ਭਿੜਿਓ ਅਨੀ ਮਿਲਾਏ ਕੈ ॥੨੦੧॥੨੦੩੦॥ ਇਤ ਹਠੇ ਬਾਸਵ ਰਾਇ ਦਲ ਜੁਤ ਲੈ ਸੰਗ ਤ੍ਰਿਓਦਸ ਬੀਰ ਬਰ ॥ ਉਤ ਕੁਪੇ ਖੋੜਸ ਜੋਧ ਭਟ ਬਰ ਅਸੁਰ ਨਾਯਕ ਚਉਪ ਕਰ ॥ ਲਲਕਾਰ ਰੁਦ੍ਰ ਬਿਨੂਸ ਧਾਯੋ ਬ੍ਰਿਜਨਾਦ ਤਨੈ ਪ੍ਰਚਾਰ ਕਰ ॥ ਲੈ ਸੂਲ ਸੰਕ੍ਰ ਕੋਪ ਧਾਯੋ ਮੰਡਯੋ ਸੰਘਰ ਪਰਸਪਰ ॥੨੦੨॥੨੦੩੧॥ ਬਸੰਤ ॥ ਧਨੁ ਤਾਨ ਤੀਛਨ ਬਾਨ ਨਿਸਚਰ ਹਨਯੋ ਸੰਕ੍ਰ ਦਪਟ ਕੈ ॥ ਜਾ ਲਗਿਓ ਮਸਤਕ ਸਿੰਭੂ ਸਿਰ ਕਰ ਜਖਮ ਦਾਰੁਨ ਝਪਟ ਕੈ ॥ ਸਿਰ ਫੋੜ ਧਾਰਾ ਸ੍ਰੋਨ ਨਿਸਰਿਓ ਚਲਿਓ ਸ੍ਰੋਨਤ ਬਬਕ ਕੈ ॥ ਜਿਮ ਰੋਸ ਕੈ ਹਰ ਜਟਾ ਤੇ ਗੰਗ ਧਾਰ ਨਿਸਰਿਓ ਭਭਕ[ਅ] ਕੈ ॥੨੦੩॥੨੦੩੨॥ ਹਰ ਭਏ ਮੁਰਛਿਤ ਖੇਤ ਗਿਰ ਸੁਨ ਧਾਏ ਸਾਮ ਗਨੇਸ ਤਹ ॥ ਛਿਤ ਪਰੇ[੫] ਮੁਰਛਿਤ ਸੰਭੂ ਨ੍ਰਿਖਓ ਲੈ ਗਯੋ ਘਾਲ ਬੇਵਾਨ ਮਹ ॥ ਨੰਦੀ ਲੀਓ ਕਰ ਸਾਂਗ ਧੂਮ੍ਰਕੇਤ ਆਏ ਸਕਰ ਜਹ ॥ ਨ੍ਰਿਖ ਮੁਰਛਿਤ ਸੰਭ ਕੋ ਸੁਰ ਸਗਲ[੬] ਡਰਪੇ ਹੀਅ ਮਹ ॥੨੦੪॥੨੦੩੩॥ ਬਿਕਲ ਭਯੋ ਸੁਰਰਾਜ ਨ੍ਰਿਖਤ ਕਸ ਬਨਿਓ ਅਉਸਰ ਆਏ ਕਰ ॥ ਰਨ ਪ੍ਰਬਲ ਭੇ ਖਲ ਅਸੁਰ ਸਭਹੀ ਹਰ ਦੀਸਹਵ[੭] ਮੁਰਝਾਏ ਕਰ ॥ ਧਿਰਵਾਸ ਮੋ ਕੋ ਸੰਭ ਕੋ ਬੜ ਥੋ ਭਰੋਸ

## ਪਾਠਾਂਤਰ

[੧]ਸਸਤ੍ਰ (ਮਸ, ਸਸ, ਅਸ)
[੨]ਪਰਪੰਚ (ਮਸ, ਖਕ, ਸਸ, ਅਸ)
[੩]ਗਗਨ (ਮਸ, ਖਕ, ਸਸ, ਅਸ)
[੪]ਮੁਰਛਾਇ (ਮਸ, ਖਕ, ਸਸ, ਅਸ)
[੫]ਪਰਯੋ (ਅਸ)
[੬]ਸਕਲ (ਮਸ, ਖਕ, ਸਸ, ਅਸ)
[੭]ਦੀਸਹਵਹ (ਖਕ, ਸਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਗਓ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਭਭ' ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ

ਸਹਾਯ ਕਰ ॥ ਹਰ ਜੂਝਗੇ ਰਨ ਪ੍ਰਿਥਮ ਹੀ ਕਸੁ ਕੀਨ[1] ਦਈਵ ਬਨਾਏ ਕਰ ॥੨੦੫॥੨੦੩੪॥ ਪਠਿਓ ਬਾਸਵ ਹਵਨ ਕਹ ਢਿਗ ਬਿਸਨ ਦੇਵ ਸੁਮੇਰ ਪਰ ॥ ਜਾ ਕਹੋ ਬ੍ਰਿਥਾ ਸਕਲ ਹਰ ਕੀ ਕਰ ਜੋਰ ਬਿਨਤੀ ਚਰਨ ਪਰ ॥ ਲੈ ਅਮੀਯ ਪ੍ਰਭ ਪਹਿ ਬੇਗ ਆਵਹੁ[2] ਉਠੇ ਸੰਕਰ ਚੇਤ ਕਰ ॥ ਤੌ ਠਠੇ ਸੰਘਰ ਸੰਭਲ ਦੇਵਨ ਸਭ ਭਏ ਭੈ ਜੁਤ ਤ੍ਰਾਸ ਅ੍ਰ[3] ॥੨੦੬॥੨੦੩੫॥ ਬਸੰਤ ॥ ਗਯੋ ਬਾਸਵ ਤਨੈ ਪ੍ਰਭੂ ਪਹਿ ਸਭ ਕਹਿਓ ਬਿਰਥਾ ਸੁਨਾਇ ਕੈ ॥ ਹਠ ਲਰੇ ਸੰਕਰ ਸਮਰ ਦਾਰੁਨ ਰਹੇ ਤਹਾ ਜੁਝਾਇ ਕੈ ॥ ਮੋ ਪਠਿਓ ਅਮੀ ਲਿਆਵਨ ਕਰ ਜੋਰ ਮਾਥ ਨਿਵਾਇ ਕੈ ॥ ਹਰ ਉਠੇ ਮਚੇ ਪੁਨਰ ਸੰਘਰ ਕਹੀ ਸਕਲ ਸੁਨਾਇ ਕੈ ॥੨੦੭॥੨੦੩੬॥ ਤਹ ਜੂਝਗੀ ਸੁਰ ਚਮੂੰ ਸਗਰੀ ਅਸ ਭਯੋ ਤੁਮਲ ਜੁਧ ਪ੍ਰਭ ॥ ਨਹ ਭਯੋ ਐਸੋ ਸਮਰ ਕਬਹੀ ਜਸ ਭਯੋ ਭੀਖਮ ਸਮਰ ਅਬ ॥ ਕਿਮ ਜੀਤ ਹੈ ਸੁਰ ਰਾਜ ਨਿਸਚਰ ਬਨਿਓ ਅਉਸਰ ਤੰਗ ਸਭ ॥ ਧ੍ਰਵਾਸ ਆਸਰ ਚਰਨ ਕਮਲਨ ਭਰਵਾਸ ਪ੍ਰਬਲ ਗੋਪਾਲ ਸਭ ॥੨੦੮॥੨੦੩੭॥ ਬਸੰਤ ॥ ਪ੍ਰਭ ਦੀਓ ਧੀਰਜ ਬਿਧ ਸਗਲ ਜਿਨ ਕਰਸਿ ਸੰਸੈ ਰੰਚ ਚਿਤ ॥ ਅਸੁਰ ਹੋਯੇ ਹੈ ਨਾਸ ਗਤਿ ਸੁਰਜੀਤ ਹੈ ਰਿਪ ਤੋਰਿ ਪਿਤ ॥ ਮਚਹੈ ਦਾਰੁਨ ਸਮਰ ਕਲ ਨਚਹੈ ਨਾਰਦ ਸੁਮਤ ॥ ਧਾਰਹੈ ਤਨ ਬਜਰ ਕੋ ਸ੍ਰਬਲੋਹ ਮੰਗਲਾ ਰਨ ਅਜਿਤ ॥੨੦੯॥੨੦੩੮॥ ਬਿਸਨਪਦ ਬਸੰਤ ॥ ਖਲ ਅਸੁਰ ਚੁਨ ਚੁਨ ਹਨਨ ਕਰਹੈ ਦੈ ਰਾਜ ਅਬਚਲ ਸੁਰਨ ਸਕ੍ਰ ॥ ਨਿਰਬੀਜ ਦਾਨਵ ਦਰ[4] ਸਕਲ ਜੈ ਜੀਤ ਕਰਹੈ ਬਾਹ ਚਕਰ ॥ ਪਠੈ ਦੈ ਹੈ ਦੈਤ ਕੁਲ ਪਾਤਾਲ ਜਮਪੁਰ ਅਸੁਰ ਬਕਰ ॥ ਨਿਰਦੁਵੰਦ ਹੈ ਅਮਰਾਵਤੀ ਬਰ ਪਾਇ ਹੋਏ ਹੈ ਚਉਰ ਛਤ੍ਰ ॥੨੧੦॥੨੦੩੯॥ ਦੈ ਸੁਧਾ ਬਾਸਵ ਸਨੈ[5] ਪਠਿਓ ਲੈ ਜਾਹੁ ਸੰਕਰ ਹੇਤ ਹੀ ॥ ਤ੍ਰਾਸ ਨਾਹਨ ਰੰਚ ਕੀਜੋ ਦਲ ਪ੍ਰਬਲ ਦਾਨਵ ਦੈਤ ਹੀ ॥ ਮੁਖ ਦੇਹੁ ਸੁਧਾ ਚੁਆਇ ਕੈ ਹਰ[6] ਉਠੈ ਸੂਰ ਸਮੇਤ ਹੀ ॥ ਸਮਝਾਇ ਕਹੀਅਉ ਸਕ੍ਰ ਕਹ ਬਹੁ ਰਹੈ ਸਮਰ ਸੁਚੇਤ ਹੀ ॥੨੧੧॥੨੦੪੦॥ ਬਸੰਤ ॥ ਚਲਿਓ ਮਾਥ ਨਿਵਾਏ ਬਾਸਵ ਤਨੈ ਪਠਿਓ ਖੇਤ ਹੀ ॥ ਸੁਧਾ ਦੀਨਯੋ ਸਕਰ ਕਹ ਪ੍ਰਭ ਕਹਿਓ ਭਾਖਿਓ ਤੇਤ ਹੀ ॥ ਮੁਖ ਦੀਨ ਚੋਏ ਮਹੇਸ ਜਾਗਯੋ ਸਭ ਭਏ ਹਰਖ ਅਨੇਤ ਹੀ ॥ ਪੁਨ ਦੀਨ ਸੈਨ ਜੀਵਾਇ ਸੁਰਗਨ ਭਏ ਮੁਰਛਿਤ ਜੇਤ ਹੀ ॥੨੧੨॥੨੦੪੧॥ ਪੁਨ ਸਿਮਟ ਦਲ ਲੈ ਭਿਰੇ ਸੁਰਗਨ ਭਇਓ ਝੁਰਮਟ ਦਾਨਵਾ ॥ ਮੁਠ ਭੇੜ ਮਚਿਓ ਸਮਰ ਦਾਰੁਨ ਦੇਵ ਨਿਸਚਰ ਮਾਨਵਾ ॥ ਘਮਸਾਨ ਦੀਰਘ ਜੁਧ ਮੰਡਿਓ ਘੋਰ ਘਤਿਓ ਘਾਨਵਾ ॥ ਜੁਟੇ ਪ੍ਰਸਪਰ ਸੁਰ ਅਸੁਰ ਮਲ ਦਾਯ ਕੁਸਤੀ ਠਾਨਵਾ ॥੨੧੩॥੨੦੪੨॥ ਬਸੰਤ ॥ ਬਿਨੂਸ ਤੂਸ ਅਈਸਤਾ ਦਲ ਨਿਸਰ ਆਯੋ ਹਾਕ ਕੈ ॥ ਲਲਕਾਰ ਭਾਨ ਮਯੰਕ ਲੀਨਿਓ ਸਾਮ ਗਨਪਤਿ ਬਾਕ ਕੈ ॥ ਨਿਸਰ ਨਿਜ ਨਿਜ ਫਉਜ ਤੇ ਬਲ ਬੀਰ ਧਾਏ ਡਾਕ ਕੈ ॥ ਧਵਾਇ ਅਸਵ ਸਇੰਦ ਨਿਜ ਨਿਜ ਜੁਟੇ ਜੋਧਾ ਢਾਕ[7] ਕੈ ॥੨੧੪॥੨੦੪੩॥ ਲੈ ਸੂਲ ਸਾਰੰਗ ਸਿਲੀ[8] ਸਸ ਬਾਨ ਛੋਡਯੋ ਤਾਕ ਕੈ ॥ ਸਾਂਗ ਸੈਥੀ ਸੈਫ ਨਿਸਚਰ ਹਨਯੋ ਦੇਵਨ ਧਾਕ ਕੈ ॥ ਭਇਓ ਬ੍ਰਿਨ ਤਨ ਦੁਹੂ ਜੋਧਨ ਜਖਮ ਕਾਰੀ ਛਾਕ ਕੈ ॥ ਪੁਨ ਕੀਓ ਦੂਸਰ ਵਾਰ ਨਿਜ ਨਿਜ ਭਏ ਘਾਯਲ ਨਾਕ ਕੈ ॥੨੧੫॥੨੦੪੪॥ ਦੋ ਸੂ ਦੋਦਸਤੀ[9] ਚਲਿਓ ਤੇਗਨ ਕਟ ਗਇਓ ਬਖਤ੍ਰ ਸਿਲਹ ਤਨ ॥ ਝੜ ਗਇਓ ਚਕਤੀ ਜਿਰਹ ਖੂਦਨ ਖੁਲ ਗਇਓ ਝੇਲਮ ਟੋਪ ਸਨ ॥ ਟੂਟ ਗਇਓ ਪਾਖਰ ਜੀਨ ਅਸਵਨ ਭਏ ਘਾਯਲ ਤੁਰੇ ਰਨ ॥ ਬਿਧੇ ਬਾਨਨ ਸਾਂਗ ਸੂਲਨ ਦੇਵ ਦੈਤਨ ਅਯੋਧਨ ॥੨੧੬॥੨੦੪੫॥ ਨਹ ਹਉਸ ਰਹੇਓ ਸਮ੍ਰ ਕੋ ਹਟ ਰਹੇ ਜੋਧਨ ਸ੍ਰਮਿਤ ਹੋ ॥ ਨਿਜ ਚਮੂ ਆਵਤ ਭੇ ਨ੍ਰਿਪ ਸੁਤ ਸੁਰਨ ਭਟ ਬਰ ਚਕ੍ਰਿਤ ਹੋ ॥ ਲੈ ਗਇਓ ਬਾਸਵ ਖੇਤ ਮੈ ਨਿਜ ਭਟ ਘਾਯ ਘਾਯਨ ਥਕਿਤ ਹੋ ॥ ਉਤਾਰ ਬਖਤ੍ਰ ਪੈਰਹਨ ਤੀਮਾਰ ਕੀਨਯੋ ਦਿਕਤ ਹੋ ॥੨੧੭॥੨੦੪੬॥ ਬਸੰਤ ॥ ਬਾਸਵ ਬਾਚ ॥ ਕਿਮ ਜੀਤ ਹੈ ਸੁਰ ਅਸੁਰ ਤੇ ਖਲ ਭਏ ਪ੍ਰਬਲ ਸਮ੍ਰ ਕਰ ॥ ਨਹ ਸਕਤ ਦੇਵਨ ਕੈਸਹੂ ਲੜ ਹਟੇ ਦੇਵਨ ਸਿਮਟ[ੳ] ਕਰ ॥ ਰਿਸ ਖਾਇ ਬਾਸਵ ਪ੍ਰਨ ਕੀਨੋ ਨਿਸ ਬੀਤ ਹੋਯੇ ਪ੍ਰਭਾਤ ਪਰ ॥ ਕੈ ਹਉ ਨਹੀ ਕੈ ਰਿਪ ਨਹੀ ਕਰਹਉ ਨਿਬੇਰੋ ਜੁਧ ਕਰ ॥੨੧੮॥੨੦੪੭॥ ਨਿਸ ਬੀਤ ਭਇਓ ਪ੍ਰਭਾਤ ਜਬਹੀ ਬਜਯੋ ਦੁੰਦਭ ਦੁਹੂੰ ਦਿਸ ॥ ਗਾਜ ਗਾਜ ਉਠੇ ਦੁਬਹੀਆਂ ਮਚਯੋ ਆਹਵ ਬੀਤ ਨਿਸ ॥ ਗਜ ਪੇਲ ਐਰਾਵਤ ਸੁਰੇਸੁਰ ਝੁਕੇ ਨਿਸਚਰ ਅਨੀ ਦਿਸ ॥ ਉਤ ਧਾਏ ਆਏ ਦ੍ਰਾਏਤਨ ਜਾਮੂਸ ਅਰਜਾ ਠਾਨ ਰਿਸ ॥੨੧੯॥੨੦੪੮॥ ਇਤ ਕੋਹ ਬਾਸਵ ਰਾਇ ਜੁਟੇ ਬ੍ਰਨ ਚਿਤ੍ਰਰਥ ਇੰਦ੍ਰ ਸੁਤ ॥ ਏਕ ਏਕਹ ਹਕਿਓ ਰਨ ਮਹਿ ਭਿਰੇ ਮਿਲ ਮਿਲ ਤਨੁਜ ਪੁਤ ॥ ਭਿਰੇ ਕੁਸਤੀ ਦਾਓ ਦੇਵਨ ਦੈਤ ਪਿਲਚੇ ਪੇਚ ਰੁਚ ॥ ਇਤ ਠਠੇ ਬਾਸੌ ਦ੍ਰਾਯੇਤਨ ਜਾਮੂਸ ਰਿਸ ਕਰ ਸਮਰ ਉਚ ॥੨੨੦॥੨੦੪੯॥ ਬਿਸ੍ਨਪਦ ॥ ਬਸੰਤ ॥

## ਪਾਠਾਂਤਰ

[੧]ਕੀਸ (ਮਸ, ਸਸ, ਅਸ)
[੨]ਲਿਆਵਹੁ (ਮਸ, ਖਕ, ਸਸ, ਅਸ)
[੩]ਕਰ (ਮਸ, ਖਕ, ਅਸ)
[੪]ਰਨ (ਅਸ)
[੫]ਤਨੈ (ਖਕ)
[੬]ਹਰਿ (ਮਸ, ਖਕ, ਸਸ)
[੭]ਡਾਕ (ਮਸ, ਖਕ, ਸਸ, ਅਸ)
[੮]ਸਿਲੀਮੁਖ (ਅਸ)
[੯]ਦਸਤੀ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ਹੜਤਾਲ ਫੇਰ ਕੇ 'ਰਿਖ੍' ਸ਼ਬਦ ਬਣਾਇਆ ਹੋਇਆ ਹੈ, ਸੁਧਾਈ ਮਸ, ਖਕ, ਸਸ, ਅਸ ਤੋਂ ਕੀਤੀ ਹੈ

ਉਰ ਹਨੇਓ ਜਮਧਰ ਤਾਕ ਕੈ ਲੈ ਚਰਮ ਬਾਸਵ ਰੋਕਤੇ ॥ ਕਰਜੋ ਬਜ੍ਰ ਪ੍ਰਹਾਰ ਬਾਸਵ ਤਰਫ ਨਿਸਚਰ ਝੋਕ ਕੇ [1]॥ ਗਿਰਜੋ ਨਿਸਚਰ ਭੂਮਿ ਮਹਿ ਬਹੁ ਖਾਇ ਘਾਯਨ ਸੋਕ ਕੇ ॥ ਪੁਨ ਉਠਜੋ ਬਲ ਕਰ ਟਰਿਓ ਨਾਹਨ ਲਲਕਾਰ ਭੁਜ ਦੇਊ ਠੋਕ ਕੇ ॥੨੨੧॥੨੦੫੦॥ ਭਏਓ[2] ਚਕ੍ਰਿਤਮਾਨ ਬਾਸਵ ਬਜਰ ਝੇਲ ਉਠੇਓ ਅਸੁਰ ॥ ਫੋਲਾਦ ਤਨ ਯਾ ਬਜ੍ਰ ਕੋ ਅਸ ਨਾਹ ਦੇਖਿਓ ਚਰ ਅਚਰ॥ ਕਰਤ ਚੂਰ ਬਿਸਾਲ ਮੰਦ੍ਰ ਦੈਤ ਬਪੁਰੇ ਕਿਹ ਸੁਮਰ॥ ਹਨਤ ਮਤ ਮਤੰਗ ਕੁੰਚਰ ਬਲੀ ਮਲਨ ਬਪ ਬਜਰ ॥੨੨੨॥੨੦੫੧॥ ਲੈ ਸਾਂਗ ਤੀਛਨ ਹਨਿਓ ਅਰਜਾ ਗਿਰਿਓ ਚਿਤ੍ਰਰਥ ਭੂਮ ਹੀ ॥ ਪੁਨ ਹਨਿਓ ਗੁਰਜ ਕਰਾਲ ਰਿਸ ਕਰ ਭਯੋ ਮੁਰਛਿਤ ਘੂਮਹੀ ॥ ਫੁਟਿਓ ਪਾਲ ਕਪਾਲ ਫੁਟਿਓ ਛਿਤ ਭਰਮਤ ਘੁਰਮਤ ਝੂਮਹੀ ॥ ਭਯੋ ਹਾਯਲ ਘਾਯ ਘਾਯਨ ਛੀਨ ਘਾਯਲ ਦੂਮਹੀ ॥੨੨੩॥੨੦੫੨॥ ਭਿਰਿਓ ਰਿਸ ਕਰ ਬਰੁਨ ਕੁਪੇ ਲੈ ਪਾਂਸ ਧਾਏ ਸਾਮੁਹੀ ॥ ਦੀਨ ਡਾਰ ਜਾਮੂਸ ਗਲ ਕਮੰਦ ਸਾਯਕ ਜਾਮ ਹੀ ॥ ਚਹਤ ਖੀਚਨ ਪਾਸ ਕੂ ਬਲ ਕੀਸ ਨਿਸਚਰ ਤਾਮ ਹੀ ॥ ਭੜਕ ਗੌ ਸਿਰ ਅਸੁਰ ਖਿੰਚਿਓ ਖਤਾ ਖਾਇਓ ਖਾਮ ਹੀ ॥੨੨੪॥੨੦੫੩॥ ਬਸੰਤ ਬਿਸ੍ਨਪਦ ॥ ਦਪਟ ਨਿਸਚਰ ਬਹੁਰ ਧਾਯੋ ਇਤ ਦਬਟ ਜੁਟੇ ਬਰੁਨ ਭੀ ॥ ਦਾਵ ਖਾਇ ਗਯੋ ਨਿਸਾਚਰ ਝਪਟ ਧਾਯੋ ਧਰਨ ਹੀ ॥ ਜੁਟਜੋ ਮਘਵਾ ਸੰਗ ਨਿਸਚਰ ਰਿਸਜੋ ਆਹਵ ਕਰਨ ਹੀ ॥ ਲੈ ਬਾਨ ਬਿਸੀਅਰ ਹਨਜੋ ਬਾਸਵ ਲਗਜੋ ਰਿਪ ਹਿਅ ਜਰਨ ਹੀ ॥੨੨੫॥੨੦੫੪॥ ਨਹ ਹਟਿਓ ਤਦਪ ਰਹਿਓ ਸਾਮੁਹਿ ਲੈ ਸਾਂਗ ਤੀਛਨ ਦੌਰ ਹੀ ॥ ਪੁਨ ਦੁਤੀ ਬਿਸੀਅਰ ਬਾਨ ਮਾਰਿਓ ਰਹਯੋ ਨਿਸਚਰ ਠਉਰ ਹੀ ॥ ਪਿਖ ਦਸਾ ਭ੍ਰਾਤਹ[3] ਰਿਸਜੋ ਅਰਜਾ ਹਨਿਓ ਖੰਜਰ ਪੌਰ ਹੀ ॥ ਭੁਜ ਚੀਰ ਬਾਸਵ ਪਾਰ ਭਉ ਗਿਰਜੋ ਛਤ੍ਰ ਠਉਰ ਹੀ ॥੨੨੬॥੨੦੫੫॥ ਚੇਤ ਭਉ ਜਾਮੂਸ ਧਾਯੋ ਪੁਨ ਧਾਏ ਆਯੋ ਰਸੂਤਨ ॥ ਲੰਗੂਸ ਚਿਛਰ ਆ ਪਰੇ ਪੁਨ ਦੌਰ ਆਏਓ[4] ਹਨੂਤਨ ॥ ਘਿਰ ਲੀਸ ਸਕ੍ਰ ਚਹੂ ਦਿਸ ਕਰ ਬਾਨ ਬਰਖਾ ਅਯੋਧਨ ॥ ਮਗ ਰੋਕ ਲੀਨਜੋ ਦੈਤ ਸੁਤ ਲਲਕਾਰ ਠਾਨਿਓ ਦੁਸਹ ਰਨ ॥੨੨੭॥੨੦੫੬॥ ਚੇਤ ਭੌ ਤਨ ਚਿਤ੍ਰਰਥ ਕਉਬੇਰ ਜਮ ਧਾਏ ਸਮਰ ॥ ਬਰੁਨ ਕੋਪੇ ਗਾਜ ਕੈ ਰਿਸ ਧਾਏ ਚੰਦ੍ਰ ਸਿਖਰ ਨਿਸਰ ॥ ਨ੍ਰਿਪ ਸੁਮਤਿ ਆਏ ਕੋਪ ਕੈ ਲੈ ਸੰਗ ਪਰਸਾ ਅਸ ਤਬਰ ॥ ਲਲਕਾਰ ਨਿਸਚਰ ਘੇਰ ਲੀਨਜੋ ਕਰ ਬਾਨ ਬਰਖਾ ਲਾਏ ਝਰ ॥੨੨੮॥੨੦੫੭॥ ਬਸੰਤ ॥ ਕੁਮਕ ਬਾਸਵ ਆਏ ਭਟਬਰ ਮਗ ਛੁਟਿਓ ਨਿਸਚਰ ਰੁਕਤ ਭੇ ॥ ਏਕਤ੍ਰ ਭੇ ਭਟਬਰ ਸੁਰਨ ਦਿਸ ਹਟਗੌ ਨਿਸਾਚਰ ਬਕਤ ਭੇ ॥ ਪੁਨ ਹੋ ਏਕਤ੍ਰ ਰਿਸਾਇ ਧਾਯੋ ਦੈਤ ਰਿਸ ਹਵ ਠਠਤ ਭੇ ॥ ਲਲਕਾਰ ਜਮ ਲੰਗੂਸ ਧਾਯੋ ਮਟਕਾਏ ਬਾਜੀ ਹਕਤ ਭੇ ॥੨੨੯॥੨੦੫੮॥ ਬਸੰਤ ॥ ਸਮੁਹਾਏ ਜਮ ਜੁਟਿਓ ਪਰਸਪਰ ਦੁਹੋ ਓਰ ਬਾਹਤ ਅਸਤ੍ਰ ਭੇ ॥ਮਚੀ ਮਾਰ ਅਪਾਰ ਜੋਧਨ ਨ੍ਰਿਖਤ ਦੋ ਦਲ ਚਰਿਤ੍ਰ ਭੇ ॥ ਨਹ ਟਰਤ ਕਉਨੁ ਜੁਟੇ ਰਿਸ ਭਰ ਬਹੁ ਵਾਰ ਛਾਡਤ ਅਸਤ੍ਰ ਭੇ ॥ ਭਏ ਜਖਮੀ ਸੁਭਟ ਦੋਊ ਸ੍ਰੋਨ ਰੰਗਤ ਬਸਤ੍ਰ ਭੇ ॥੨੩੦॥੨੦੫੯॥ ਭਟ ਲੜੇ ਬ੍ਰਿਨ ਤਨ ਖਾਏ ਹਠ ਕਰ ਟਰਤ ਨਾਹਨ ਕੈਸਹੀ ॥ ਹਨਤ ਪੁਨ ਪੁਨ ਸਸਤ੍ਰ ਤੀਛਨ ਬਾਹਤ ਧਮਾਧਮ ਐਸਹੀ ॥ ਭਏ ਪੁਰਜੇ ਪੁਰਜੇ ਤਨ ਕਰ ਜਖਮ ਜਖਮਹ ਪੈਠਹੀ ॥ ਕਰ ਬਹਿਸ ਬਾਹਤ ਸਾਂਗ ਤੜ ਤੜ ਜਖਮ ਚਟ ਚਟ ਪੈਠਹੀ ॥੨੩੧॥੨੦੬੦॥ ਭਟ ਭਏ ਹਾਯਲ ਸ੍ਰਮਿਤ ਬਹੁ[5] ਨਹ ਟਰਤ ਜੋਧਨ ਲੜਤ ਹੀ ॥ ਗਸ ਖਾ ਗਿਰੇ ਭਟ ਦੁਹੂੰ ਰਨ ਕਰ ਬਿਸੁਧ ਲਟਗੋ[6] ਧਰਤ ਹੀ ॥ ਲੈ ਗਏ ਨਿਜ ਨਿਜ ਚਮੂੰ ਤਤ ਛਿਨ ਮਾਰ ਬਹੁ ਬਹੁ ਕਰਤ ਹੀ ॥ ਭਯੋ ਰੋਜ ਲੜਤੇ ਨਹ ਟਰਤ ਟਾਰੇ ਟਰਤ ਹੀ ॥੨੩੨॥੨੦੬੧॥ ਬਸੰਤ ॥ ਕੀਨ ਵਾਦਾ ਸੁਰ ਅਸੁਰ ਪੁਨ ਲੜੇ ਚੜਤੇ ਦਿਵਸ[7] ਹੀ ॥ ਭਏ ਸ੍ਰਮਿਤ ਸਮਰ ਕਰ ਫਿਰ ਗਏ ਭਟ ਨਿਸ ਪਰਤ ਹੀ ॥ ਕਹ ਪਠਜੋ ਭਟਬਰ ਸੁਰ ਅਸੁਰ ਮ੍ਰਿਜਾਦ ਕੈ ਇਮ ਸਰਤ ਹੀ ॥ ਯਕ ਯਕ ਲੜੇ ਪ੍ਰਚਾਰ ਕਰ ਇਮ ਨੀਤ ਹੈ ਹਿਅ ਹਵ ਸਹੀ ॥੨੩੩॥੨੦੬੨॥ ਬਸੰਤ ॥ ਬੀਤ ਗੌ ਜਬ ਰੈਨ ਸਗਰੀ ਭਯੋ ਭੋਰ ਪ੍ਰਭਾਤ ਹੀ ॥ ਜਗੇ ਸੁਭਟ ਪ੍ਰਧਾਨ ਦੋ ਦਲ ਦੇਵ ਦੈਤ ਸਨਾਤ ਹੀ ॥ ਬਜਜੋ ਮਾਰੂ ਕੋਸ ਦੁੰਦਭ ਪ੍ਰਣਵ ਡੰਕ ਝੁਝਾਤ ਹੀ ॥ ਗਜਜੋ ਸੂਰ ਜੁਝਾਰ ਦੋ ਸੂ ਹਿੰਨਸਾਰ ਹਯ ਮਦ ਹਾਥ ਹੀ ॥੨੩੪॥੨੦੬੩॥ ਬਸੰਤ ॥ ਪਠਿਓ ਦੈਤ ਬਸੀਠ ਕੈ ਸੁਰ ਕਟਕ ਹੂਬਿਨ ਨਾਮ ਹੀ ॥ ਕਹਿਓ ਮਘਵਾ ਜਾਏ ਸੋ ਨ੍ਰਿਪਨੇ ਪਠੇ ਪਆਮ[8] ਹੀ ॥ ਰਹੈ ਇਸਥਿਤ ਦਲ ਦੋਊ ਨਿਜ ਠੌਰ ਨਿਜ ਨਿਜ ਠਾਮ ਹੀ ॥ ਨਿਸਰ ਦਲਪਤਿ ਭਿਰੇ ਸਾਮੁਹਿ ਏਕ ਏਕ ਲੂਝਾਮ ਹੀ ॥੨੩੫॥੨੦੬੪॥ ਬਿਸ੍ਨਪਦ॥ਬਸੰਤ॥ਸਾਨੀ॥ ਮੰਨੇਓ ਸੁਰਪਤਿ ਹੋਡ ਨਿਸਚਰ ਜੁਟੇ[9] ਆ ਮੈਦਾਨ ਹੀ ॥ ਲਲਕਾਰ ਧਾਯੋ ਹਾਮਬਿਨ ਸੁਰ ਰਾਜ ਸਮ੍ਰ ਚਉਗਾਨ ਹੀ ॥ ਲੈ ਸਾਂਗ ਸੈਫ ਭਿਰੇ ਏਕਾਯਕ ਕਰਤ ਜੁਧ ਘਮਸਾਨ ਹੀ ॥ ਨ੍ਰਿਖਤ ਆਹਵ ਸੁਰ ਅਸੁਰ ਕਰਤ ਅਛਰ ਗਾਨ ਹੀ

### ਪਾਠਾਂਤਰ

[1]ਤੇ (ਮਸ, ਅਸ)
[2]ਭਏ (ਮਸ, ਖਕ, ਅਸ)
[3]ਭ੍ਰਾਤਰਿ (ਖਕ, ਅਸ)
[4]ਆਏ (ਮਸ, ਖਕ, ਅਸ)
[5]ਭਏ (ਮਸ, ਖਕ), ਭੇ (ਅਸ)
[6]ਭਟ ਗਿਰਗੇ (ਮਸ, ਖਕ)
[7]ਪਠਯੋ ਲਿਖਆਮ (ਅਸ)
[8]ਜੁੜੇ (ਮਸ, ਖਕ, ਅਸ)

### ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਦੇਵਸ' ਸ਼ਬਦ ਹੈ, ਸੁਧਾਈ ਮਸ, ਖਕ, ਅਸ ਤੋਂ ਕੀਤੀ ਹੈ

॥੨੩੬॥੨੦੬੫॥ ਲਲਕਾਰ ਕਾਰਤਕੇਯ ਧਾਯੋ ਜਾਮੇਨ ਰਨ ਪ੍ਰਚਾਰ ਕੈ ॥ ਧਵਾਇ ਮੋਰ ਕੁਦਾਇ ਬਾਜੀ ਸਾਰੰਗ[1] ਧਨੁ ਟੰਕਾਰ ਕੈ ॥ ਮੰਡਿਓ ਜੋਧਨ ਸਮ੍ਰ ਭਾਰਥ ਆਪ ਆਪ ਹੰਕਾਰ ਕੈ ॥ ਕਰਤ ਘਾਵੋ ਪ੍ਰਹਾਰ ਬਾਨਨ ਮਾਰ ਮਾਰ ਉਚਾਰ ਕੈ ॥੨੩੭॥੨੦੬੬॥ ਸਮੁਹਾਇ ਅਰਜਾ ਜੁਟੇਓ[2] ਗਨਪਤਿ ਸੰਗ੍ਰਾਮ ਦੁੰਦ ਮਚਾਇ ਕੈ ॥ ਮਟਕਾਏ ਚਪਲ ਤੁਰੰਗ ਧਾਯੋ ਸੇਲ ਤਿਛ ਨਚਾਏ ਕੈ ॥ ਜੁਟੇ ਦੋਊ ਸੁਭਟ ਸਾਮੁਹ ਸੂਲ ਸੇਲ ਬਗਾਏ ਕੈ ॥ ਕਰਤ ਭਾਰਥ ਸਮ੍ਰ ਹਠ ਕਰ ਸੂਰ ਸੂਰ ਹਕਾਇ ਕੈ ॥੨੩੮॥੨੦੬੭॥ ਬਸੰਤ ॥ ਪ੍ਰਚਾਰ ਬ੍ਰਹਮਾ ਬ੍ਰਸ ਧਾਯੋ ਦੁਸਦ ਨਾਦ ਸੁਨਾਇ ਕੈ ॥ ਚਪਲ ਹੰਸ ਧਵਾਏ ਬਿਧਨਾ ਜੁਟੇ ਬਹੁਤ ਰਿਸਾਇ ਕੈ ॥ ਭਿਰੇ ਸਨਮੁਖ ਧੀਰ ਭਾਰਥ ਕਰਨ ਸੰਘਰ ਧਾਇ ਕੈ ॥ ਭਰਮਾਏ ਸੈਥੀ ਗਦਾ ਸੁਭਟਨ ਉਰ ਤਾਕ ਦੀਨ ਚਲਾਇ ਕੈ ॥੨੩੯॥੨੦੬੮॥ ਹਕਾਰ ਰੁਦ੍ਰ ਲੰਗੂਸ ਕੁਪਿਓ ਚਪਲ ਬਾਜ ਧਵਾਇ ਕੈ ॥ ਇਤ ਕੁਪੇ ਰੁਦ੍ਰ ਮਹਾਨ ਰਿਸ ਕਰ ਪਿਨਾਕ ਬਿਸਖ ਛਕਾਇ ਕੈ ॥ ਧਵਾਏ ਨੰਦੀ ਜੁਟੇ ਸੰਕਰ ਹਨਜੋ ਬਾਨ ਤਕਾਇ ਕੈ ॥ ਉਤ ਹਨਜੋ ਨਿਸਚਰ ਗਦਾ ਭੀਖਮ ਮਰਕਬ ਚਪਲ ਭਜਾਇ ਕੈ ॥੨੪੦॥੨੦੬੯॥ ਬਸੰਤ ॥ ਬਿਨੂਸ ਧਾਇਓ ਕੋਪ ਕੈ ਦਿਸ ਬ੍ਰਨ ਟੂਟਜੋ ਬਾਜ ਜਿਮ ॥ ਧਵਾਇ ਸਾਗ੍ਰ ਤੁਰੈ ਜਲਪਤਿ ਸਮ੍ਰ ਢੂਕਿਓ ਹਾਕ ਤਿਮ ॥ ਸੰਗ੍ਰਾਮ ਦੁਸਤ੍ਰ ਠਟਯੋ ਜੋਧਨ ਲੈ ਗੁਰਜ ਗੌਫਨ ਕਾਲ ਸਮ ॥ ਛੀਨ ਛੋਰ ਕਮੰਦ ਸਾਯਰ ਰੁਕਜੋ ਆਵਤ ਫਾਸ ਤਿਮ ॥੨੪੧॥੨੦੭੦॥ ਕਉਬੇਰ ਧਾਯੋ ਕੋਪ ਕੈ ਰਿਸ ਠਾਨ ਹਾਕਿਓ ਹਨੂਤਨ ॥ ਧਵਾਏ ਦੁਲ ਦੁਲ ਬਾਜ ਚੰਚਲ ਰੁਪੇ ਸੰਘਰ ਦੀਹ ਰਨ ॥ ਬੰਦੂਕ ਪਿਸਟਲ ਨਾਲ ਲੈ ਲੈ ਮੰਡਜੋ ਤੁਮਲ ਜੁਧ ਤੰਗ ॥ ਹਾਂਕ ਹਾਂਕ ਪ੍ਰਚਾਰ ਜੁਟੇ ਭਿਰੇ ਸਨਮੁਖ ਮਚਿਓ ਜੰਗ ॥੨੪੨॥੨੦੭੧॥ ਕੁਪਿਓ ਕਾਲ ਕਰਾਲ ਧਾਏ ਲਲਕਾਰ ਚਿਛਰ ਹਾਕ ਕੈ ॥ ਗੁਲੇਲ ਮੂਸਲ ਤੇਗ ਖੰਜਰ ਰਿਸੇ ਸਾਮੁਹ ਡਾਕ ਕੈ ॥ ਉਰ ਹਨਜੋ ਗੋਫਨ ਬਾਂਕ ਬਿਸੀਅਰ ਕਾਲ ਰਾਯੇ ਸਾਂਧ ਕੈ ॥ ਰੁਕਜੋ ਆਵਤ ਪੈਡ ਹੀ ਰਿਸ ਹਨਜੋ ਖੰਜਰ ਫਾਂਧ ਕੈ ॥੨੪੩॥੨੦੭੩॥ ਬਸੰਤ ॥ ਹਕਿਓ ਜਮ ਰਿਸ ਠਾਨ ਰੋਬਿਨ ਮਦ ਮਤ ਕੁੰਜਰ ਪੇਲ ਕੈ ॥ ਧਵਾਏ ਮਹਖੀ ਧਰਮ ਧਾਏਓ ਬਹੁ ਬੀਰ ਬੈਰਨ ਠੇਲ ਕੈ ॥ ਗੁਰਜ ਨਾਚੁਖ ਹਨਜੋ ਨਿਸਚਰ ਖਾਇ ਘਾਇਨ ਝੇਲ ਕੈ ॥ ਜਮ ਫਾਂਸ ਦੀਨਜੋ ਡਾਰ ਗਲ ਉਰ ਹਨਜੋ ਜਮਧਰ ਰੇਲ ਕੈ ॥੨੪੪॥੨੦੭੩॥ ਲਲਕਾਰ ਲੀਨਜੋ ਚਿਤ੍ਰਰਥ ਜਾਮੂਸ ਹਠ ਰਨ ਰੋਪ ਕੈ ॥ ਧਵਾਏ ਆਯੋ ਚਪਲ ਉਸਤ੍ਰ ਦੀਓ ਅਸਤ੍ਰਨ ਤੋਪ ਕੈ ॥ ਧਨ ਤਾਨ ਤੀਛਨ ਚਿਤ੍ਰਰਥ ਉਰ ਹਨਜੋ ਖਪਰਾ ਕੋਪ ਕੈ ॥ ਪੁਨ ਮਚਿਓ ਮਾਰ ਤੁਫੰਗ ਬਾਨਨ ਸੈਫ ਸੂਲਨ ਧੋਪ ਕੈ ॥੨੪੫॥੨੦੭੫॥ ਹਾਕ ਲੀਨਜੋ ਸੁਮਤ ਨ੍ਰਿਪਬਰ ਰਸੂਤਨ ਹਵ ਦਪਟ ਕੈ ॥ ਗੋਰਖਰ ਮੈਦਾਨ ਦੇ[3] ਘਿਰ ਲੀਨ ਨਿਸਚਰ ਝਪਟ ਕੈ ॥ ਭਿਰੇ ਕੁਸਤੀ ਦਾਉ ਮਲਨ ਅਸੁਰ ਮਾਨਵ ਲਪਟ ਕੈ ॥ ਸੁਰ ਅਸੁਰ ਨ੍ਰਿਖਤ ਸਮਰ ਕਉਤਕ ਦੋਊ ਭਿਰੇਓ[4] ਸਨਮੁਖ ਚਪਟ ਕੈ ॥੨੪੬॥੨੦੭੬॥ ਰਿਸਜੋ ਚੰਦ੍ਰ ਸਿਖਰ ਨ੍ਰਿਪਤ ਲਲਕਾਰ ਲੀਨੇਓ[5] ਦ੍ਰਾਯੇਤਨ ॥ ਕੁਦਾਇ ਗੋਰ ਖਰ ਮਾਰ ਅਸਤ੍ਰੰ[6] ਜੁਟੇ ਸਾਮੁਹ ਦੁਸਹ ਰਨ ॥ ਕੂਦ ਕੂਦ ਪਰੇ ਸਮ੍ਰ ਛਿਤ ਕਰਤ ਬਿਛੂਆ ਬਾਂਕ ਫਨ ॥ ਕਰਤ ਘਾਇ ਰਿਸਾਇ ਆਤੁਰ ਰੋਕ ਲੇਵਤ ਭਟ ਮੁਜਨ[9] ॥੨੪੭॥੨੦੭੬॥ ਗਜ ਪੇਲ ਕੁਪਿਓ ਬਸੂਮਨ ਰਨ ਹਕਜੋ ਨਿਸਪਤ ਡਾਟ ਕੈ ॥ ਢੀਠ ਹੋਇ ਚਉਗਾਨ ਠਾਢੋ ਗਜਜੋ ਬਾਨਨ ਛਾਟ ਕੈ ॥ ਰਿਸ ਖਾਏ ਏਣ ਧਵਾਏ ਉਡਗਿਸ ਬਿਸਖ ਸਾਧਿਓ ਤਾਨ ਕੈ ॥ ਹਨਜੋ ਭਾਲ ਤਕਾਏ ਨਿਸਚਰ ਗਿਰਿਓ ਭੂਅ ਖਲ ਆਨ ਕੈ ॥੨੪੮॥੨੦੭੭॥ ਬਸੰਤ ॥ ਬਾਜ ਰਾਗ ਧਵਾਏ ਦਿਨਮਨ ਚਉਗਾਨ ਠਾਢੇ ਰੋਖ ਕੈ ॥ ਲਲਕਾਰ ਲਪਟਿਓ ਤੋਸਰਨ ਧਵਾਇ ਖਚਰ ਘੋਖ ਕੈ ॥ ਹਨਜੋ ਪਰਸਾ ਗੁਰਜ ਰਥ[10] ਤਨ ਰੁਕ ਲੀਨ ਚਰਮਹ ਓਟ ਕੈ ॥ ਉਰ ਹਨਜੋ ਤੀਛਨ ਸਿਲੀਮੁਖ ਧਰ ਪਰਜੋ ਮੁਰਛਿਤ ਚੋਟ ਕੈ ॥੨੪੯॥੨੦੭੮॥ ਰਸਾਲ ਬਾਸਵ ਤਨੈ ਧਾਯੋ ਬੇਵਾਨ ਚਢ ਰਿਸ ਠਾਨ ਕੈ ॥ ਕੰਤਾਲ ਧਾਯੋ[11] ਰੋਸ ਕਰ ਟੰਕਾਰ ਧਨ ਗੁਨ ਤਾਨ ਕੈ ॥ ਜੁਟੇ ਰੂਬਰੂ ਹੋ ਪਰਸਪਰ ਪ੍ਰਹਾਰ ਨਾਚੁਖ ਬਾਨ ਕੈ ॥ ਇਤ ਹਨਿਓ ਨਾਵਕ ਇੰਦ੍ਰ ਸੁਤ ਉਰ ਬੇਧਗੋ ਰਿਪ ਹਾਨ ਕੈ ॥੨੫੦॥੨੦੭੯॥ ਹਵਨ ਲੀਨਜੋ ਹਾਕ ਰਨ ਮਹ ਕੋਪ ਧਾਯੇ ਅਯੁਧਤਾ ॥ ਸ੍ਵੇਤ ਕੁੰਚਰ ਪੇਲ ਢੂਕੇਓ[12] ਬ੍ਰਿਜਨਾਦ ਸੁਤ ਦਾਨੂ ਪੁਤਾ ॥ ਜੁਟੇ ਪਰਸਪਰ ਸਮਰ ਕੁਸਤੀ ਇਲਮ ਪਹਲਵਾਨੀ ਹਤਾ ॥ ਖੈਚ ਕਮਰ ਦਵਾਲ ਝਿੜਕਤ ਪ੍ਰਹਾਰ ਮੁਸਟਨ ਅਉ ਲਤਾ ॥੨੫੧॥੨੦੮੦॥ ਭਿਰਗੇ ਪਰਸਪਰ ਸੁਭਟ ਨਾਮੀ ਦੇਵ ਦਾਨੂ ਜਤ੍ਰ ਤਤ੍ਰ ॥ ਝੁਰਮਟ ਮਚਿਓ ਦੁਹੂੰ ਓਰ ਭਾਰਥ ਚਲਿਓ ਤੀਛਨ ਸਸਤ੍ਰ ਅਸਤ੍ਰ ॥ ਦਿਨ ਰੈਨ ਯਕਸਾ ਬੀਤੇਓ ਫੂਟ ਗੌ ਸਭ ਗਤ੍ਰ ਗਤ੍ਰ ॥ ਚੂਰ ਭੇਤਨ ਖਾਇ ਘਾਇਨ ਸ੍ਰੋਨ ਸੌ ਸਭ ਰੰਗਿਓ ਬਸਤ੍ਰ ॥ ੨੫੨॥੨੦੮੧॥ ਬਿਸ੍ਨਪਦ ਬਸੰਤ ॥ ਅਸ ਮੰਡਿਓ ਭਾਰਥ ਸੂਰ

## ਪਾਠਾਂਤਰ

[੧]ਸੰਗ (ਖਕ)
[੨]ਜੁਟੇ (ਮਸ, ਖਕ, ਅਸ)
[੩]ਮੈ (ਮਸ, ਖਕ, ਅਸ)
[੪]ਭਿਰੇ (ਮਸ, ਖਕ, ਅਸ)
[੫]ਲੀਨੇ (ਮਸ, ਖਕ, ਅਸ)
[੬]ਭ (ਮਸ, ਖਕ)
[੭]ਪਠਯੋ ਲਿਖਆਮ (ਅਸ)
[੮]ਜੁੜੇ (ਮਸ, ਖਕ, ਅਸ)
[੯]ਮਜਨ (ਅਸ)
[੧੦]ਰਵਿ (ਅਸ)
[੧੧]ਆਯੋ (ਖਕ, ਅਸ)
[੧੨]ਢੂਕੇ (ਮਸ, ਖਕ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਬਹਰਾਮਉਸਤ੍ਰ' ਪਾਠ ਹੈ, ਸੁਧਾਈ ਅਸ ਤੋਂ ਕੀਤੀ ਹੈ

ਸਸਿ ਨਹ ਭਯੋ ਆਗੂ ਕਬੈ ਜਗ ॥ ਝੇਲ ਸਸਤ੍ਰਨ ਅਸਤ੍ਰਨ ਘਾਇਨ ਭਏ ਦੋ ਸੂ ਸੁਭਟ ਤੰਗ ॥ ਬਹੁ ਭਏ ਸ੍ਰਮਿਤ ਸੁਭਟ ਹਾਯਲ ਬਲ ਛੀਨ ਹੋ ਹੋ ਭਏ ਲੰਗ ॥ ਸਨ ਬਾਜ ਬਾਹਨ ਭਏ ਜਖਮੀ ਖਾਇ ਘਾਇਨ ਬਿਧੇ ਅੰਗ ॥੨੫੩॥੨੦੮੨॥ ਨਹ ਟਰਤ ਕੈਸੇ ਸਮ੍ਰ ਤੇ ਹਠ ਲਰਤ ਪਉਰਖ ਧੀਰ ਧਰ ॥ ਪ੍ਰਚੇ ਪ੍ਰਚੇ[੧] ਤਨ ਭਏ ਨਹ ਤਦਪ ਛਾਡਤ ਸਸਤ੍ਰ ਕਰ ॥ ਟੁਟਜੋ[ੳ] ਬਖਤ੍ਰ ਸਿਲਹ ਸਭਹੀ ਫੁਟੇ ਅੰਗਨ ਅੰਗ ਤਰ ॥ ਭਏ ਮੁਰਛਿਤ ਭਟ ਸਕਲ ਗਿਰਗੇ ਦੁਹੂ ਦਿਸ ਸੁਭਟ ਲਰ ॥੨੫੪॥੨੦੮੩॥ ਲੇ ਗਏ ਧਰ ਬੇਵਾਨ ਸੁਭਟਨ ਚਮੂ ਨਿਜ ਨਿਜ ਸੁਭਟ ਸਭ ॥ ਤਨ ਸ੍ਰੋਨ ਜਾਰੀ ਜਖਮਕਾਰੀ ਛੀਨ ਅੰਗਨ ਸ੍ਰਮਿਤ ਸਭ ॥ ਬਿਕਲ ਮੁਰਛਿਤ ਜਖਮ ਤਨ ਬਿਸੁਧ ਹੋ ਹੋ ਲਟੇ ਸਭ ॥ ਸੁਹ੍ਰਿਦ ਪੁਤ੍ਰਨ ਪੌਤ੍ਰ ਮਿਲ ਮਿਲ ਦੇਤ ਟਾਂਕਾ ਜਖਮ ਸਭ ॥੨੫੫॥੨੦੮੫॥ ਛੂਟਜੋ[ਅ] ਮੂਰਛਾ ਚੇਤ ਭੌ ਪੁਨ ਉਠੇ ਲੈ ਲੈ ਸਸਤ੍ਰ ਅਸਤ੍ਰ ॥ ਸਨਾਹ ਬਖਤ੍ਰ ਸਿਲਹ ਪਲਟਿਓ ਪਹਿਰ ਬਾਗਾ ਬਿਮਲ ਬਸਤ੍ਰ ॥ ਸੁਰਪਾਲ ਆਦ ਪ੍ਰਧਾਨ ਖੋੜਸ ਦੁਤੀ ਖੋੜਸ ਅਸੁਰ ਸਤ੍ਰ ॥ ਨਾਮ ਤਿਨ ਕੇ ਪ੍ਰਗਟ ਹੈ ਜਗ ਬਿਦਿਤ ਜਾਨਤ ਜਤ੍ਰ ਤਤ੍ਰ ॥੨੫੬॥੨੦੮੬॥ ਬਸੰਤ ॥ ਦਲ ਸਾਜ ਨਿਜ ਨਿਜ ਸਮਰ ਸਨਮੁਖ ਜੁਟੇ ਦੈ ਦੈ ਬੰਬ ਗਦ ॥ ਉਠਤ ਨਾਦ ਭੈਆਨ ਭੀਖਮ ਕਮੰਧ[੨] ਧੁਕ ਧੁਕ ਦੁਸਹ ਸਦ ॥ ਕਿਲਕਟੀ ਦੇਤ ਮਸਾਨ ਭੈਰਉ ਨਿਸੁੰਨ ਨਾਦਨ ਪ੍ਰਲੈ ਬੰਦ ॥ ਚਾਵੰਡ ਗ੍ਰਿਝ ਉਲੂਕ ਡਾਕਤ ਭਨਤ ਬੰਦੀ ਸਮਰ ਪਦ ॥੨੫੭॥੨੦੮੭॥ ਨਿਸ੍ਰ ਦੋ ਦਲ ਬੀਰ ਆਏ ਨਾਮ ਤਿਨ ਕੇ ਪ੍ਰਗਟ ਸੁਨ ॥ ਇੰਦ੍ਰ ਸੁਤ ਬ੍ਰਿਜਨਾਦ ਪਉਤ੍ਰਨ ਸੁਮਤ ਪੁਤ੍ਰਨ ਬਿਦਿਤ ਰਨ ॥ ਕਰ ਕੋਪ ਧਾਯੇ ਸਮ੍ਰ ਸਾਮੁਹ ਟੰਕਾਰ ਦੈ ਦੈ ਦੁਸਦ ਧਨ ॥ ਤੁਮ ਸੁਨਹੁ ਸੰਤ ਸੁਜਾਨ ਸਜਨ ਨਾਮ ਨਿਸਚਰ ਦੇਵਤਨ ॥੨੫੮॥੨੦੮੮॥ ਬਿਸਨਪਦ ਬਸੰਤ ਹਿੰਡੋਲ ॥ ਅਥ ਇੰਦ੍ਰ ਪੁਤ੍ਰਨ ਨਾਮ ਕਥਤੇ ॥ ਤ੍ਵ ਪ੍ਰਸਾਦ ॥ ਮਧੁਪਾਲ ਅੰਜਨ ਰਿਖ ਕਮਲ ਰਿਖ ਰਦ ਦਮਨ ਭਟ ਚਿਤ੍ਰ ਸਾਗ੍ਰਾ ॥ ਹੰਸ ਗਵਨ ਦ੍ਰਪ ਮਥਨ ਸਮਾਨ ਹੰਸ ਰਤਨਾਗ੍ਰਾ ॥ ਸ੍ਰਤ ਸਾਗ੍ਰ ਮ੍ਰਾਲ ਕਾਯੇ ਚਿਤ੍ਰ ਬ੍ਰਨ ਗੁਨਆਗ੍ਰਾ ॥ ਬਾਹੁ ਸਤ੍ਰਾਜਿਤ ਉਛਾਹੂ ਕਮਲ ਕੰਠ ਉਜਾਗ੍ਰਾ ॥੨੫੯॥੨੦੮੯॥ ਕੰਜ ਪਾਲ ਮਯੰਕ ਜੌਨ ਮੈਨ ਸਾਗ੍ਰ ਇੰਦ ਮੁਖ ॥ ਮਹਨ ਭਾਰਥ ਚਿਤ੍ਰ ਗ੍ਰੀਵਾ ਤਿਲਕ ਅਮ੍ਰਾ ਰਸਾਲ ਮੁਖ ॥ ਹੰਸ ਗ੍ਰੀਵ ਸੁਲੋਚਨਾ ਮੰਗਲ ਕਰਨ ਪ੍ਰਧਾਨ ਭਟ ॥ ਮ੍ਰਾਲ ਅੰਜਨ ਹੰਸ ਧੁਜ ਏ ਜੁਟੇ ਭਾਰਥ ਕਰਨ ਤਟ ॥੨੬੦॥੨੦੯੦॥ ਹਵਿਖ ਦਲਪਤ ਕਰ ਪਠੇ ਦੈ ਸਾਜ ਬਾਜ ਸਮਾਨ ਰਨ ॥ ਬਜਿਓ ਦੁੰਦਭ ਦੁਹੂ ਦਿਸ ਹਿੰਨਸਾਲ ਬਾਜਨ ਪੀਲ ਗਨ ॥ ਨਿਸਰ ਦਲ ਚਉਗਾਨ ਜੁਟੇ ਇੰਦ੍ਰ ਸੁਤ ਭਟ ਥੰਭ ਰਨ ॥ ਦੈ ਤਾਊ ਮੂਛਨ ਖੁਨਸਾਇ ਬਾਜਨ ਰਿਸੇ ਜੋਧਨ ਅਯੋਧਨ ॥੨੬੧॥੨੦੯੧॥ ਰਿਸੇ ਬਿਕ੍ਰਮ ਸਾਕ ਬੰਦੀ ਨਿਸਰ ਦਲ ਜੁਟੇ ਸਮਰ ॥ ਲਲਕਾਰ ਗਰਜ ਸੰਗ੍ਰਾਮ ਭੀਖਮ ਛਕੇ ਨਾਨਾ ਸਸਤ੍ਰ ਸਰ ॥ ਬਖਤ੍ਰ ਸੰਜੋਆ ਸਿਲਹ ਆਬੀ ਜੜਤ ਮਨ ਗਨ ਰਤਨ ਬਜਰ ॥ ਛਜਤ ਬਾਸਵ ਤਨੈ ਰਨ ਮਹਿ ਲਜਤ ਰਨ[੩] ਪਤਿ ਨਿਸਾ ਕਰ ॥੨੬੨॥੨੦੯੨॥ ਬਿਸਨਪਦ ਬਸੰਤ ॥ ਅਬ ਸੁਨੋ ਨਿਸਚਰ ਨਾਮ ਸਜਨ ਸੰਤ ਪਿਆਰੇ ਸਾਧ ਜਨ ॥ ਬ੍ਰਿਜਨਾਦ ਸੁਤ ਮੰਤ੍ਰੀਨ ਪਉਤ੍ਰਨ ਤਿਹ ਬਿਦਿਤ ਭਾਖੋ ਨਾਮ ਕਰਨ[੪] ॥ ਨਿਸਰ ਦਲ ਭਟ ਸਮਰ ਆਏ ਸੰਗ੍ਰਾਮ ਸਨਮੁਖ ਬਿਦਿਤ ਰਨ ॥ ਰਨਧੀਰ ਬੀਰ ਜੁਝਾਰ ਜੁਟੇ ਸਾਵੰਤ ਰਿਸ ਕਰ ਅਯੋਧਨ ॥੨੬੩॥੨੦੯੩॥ ਅਥ ਅਸੁਰ ਸੈਨਾਪਤਿ ਨਾਮ ਕਥਤੇ ਤ੍ਵ ਪ੍ਰਸਾਦਿ ॥ ਅਲਸੂਨ ਰਸਲ ਕਾਤੂਨ ਸਰਤਾ ਹਾਮੂਸ ਸਾਤੈਨ[੫] ਅਲੀਜਰ ॥ ਮਾਸੂਨ ਪ੍ਰਗਿਸ ਇਨਤ੍ਰਸ ਮਲਿਆਸ[੬] ਪ੍ਰਸਾਂ ਭਟ ਜਬਰ ॥ ਮਨਸੂਖ ਅਲਫੈਨ ਤ੍ਰਉਂਸਜਾਹਾ ਕਿਸਨਉਰ ਕਾਸਲ ਜੁਟੇ ਸਮਰ ॥ ਅੰਜੂਸ ਰਕਤ ਛਕ ਦਰਾਚਾਇੰਦ੍ਰਾਸ ਕੁਪੇਓ[੭] ਗ੍ਰਜ ਕਰ ॥੨੬੪॥੨੦੯੪॥ ਫਰਹੂਨ ਸਾਸਾਹਨ ਦ੍ਰਾਯੇਬਿਨ ਮਲਬੂਸ ਕਿੰਗ ਦ੍ਰਾਯੇ ਭਟ ॥ ਅਸਿਯੂਸ ਫਰਾਂਗੂਸ ਰਈਨਗੂ ਸ੍ਰਿੰਗਾਲ ਪਿੰਗਾਛੋ ਦਪਟ ॥ ਹੰਤਾਲ ਜੂਪਾਲੋ ਸਮ੍ਰ ਕਰਬਿ ਰਤੂਸ ਅਸਵਨ ਦੇ ਦਪਟ[੮] ॥ ਫਰਹਾਮ ਮੰਤ੍ਰੀ ਪੌਤ੍ਰ ਚਾਤੁਰ ਰਿਸ ਠਾਨ ਚਿੰਜਾਸੋ ਝਪਟ ॥੨੬੫॥੨੦੯੫॥ ਅਨਕੂਸ ਮੰਤ੍ਰੀ ਦੁਤੀ ਸੁਤ ਪ੍ਰਚਾਰ ਜੁਟਿਓ ਅਯੋਧਨ ॥ ਫਰਜਾਮ ਤ੍ਰਿਤੀਏ ਸੁਮਤਜਾ ਲਲਕਾਰ ਢੁਕਜਸੋ ਬਿਦਤ ਰਨ ॥ ਲੈ ਪਾਸ ਧੋਪ ਕਮੰਦ ਸੈਥੀ ਤੁਪਕ ਸਾਯਕ ਸੇਲ ਧਨ ॥ ਸਿਪਰ ਨਾਚੁਖ ਖਦੰਗ ਤ੍ਰਕਸ ਪ੍ਰਸ ਖਪ੍ਰਾ ਸਾਜ ਘਨ[੯] ॥੨੬੬॥੨੦੯੬॥ ਬਸੰਤ ਬਿਸ੍ਨਪਦ ॥ ਬਾਂਕੇ ਰਜੀਲੇ ਭਟ ਹਠੀਲੇ ਜੁਟੇ ਸਨਮੁਖ ਸੂਰ ਰਨ ॥ ਬਜਤ ਮਾਰੂ ਨਾਯੇ ਖੰਜ੍ਰੀ ਦਫ ਦੁੰਦਭ ਘੋਰ ਘਨ ॥ ਗੋਮੁਖ ਰਬਾਬ ਉਪੰਗ ਭੇਰਨ ਬੀਨ ਬੰਸੀ ਬੇਨ ਤਲ ॥ ਮ੍ਰਿਦੰਗ ਨਾਫੀਰੀ ਮੁਰਜ ਤੰਬੂਰ ਤੁਰਹੀ ਡੀਨ ਝਲ ॥੨੬੭॥੨੦੯੭॥ ਚੰਗ ਤੁਰਹੀ ਤਬਲ ਕਾਨੜ ਮੰਜੀਰ[੧੦] ਖੁਰਦਕ ਢਢ ਢਮ ॥ ਸਹਨਾਯੇ ਭਾਭਰ ਗੁਡਗੁਡੀ ਕਰਤਾਲ ਘੁੰਘਰ ਛੈਨ ਬਮ ॥ ਢਾਂਕ ਢੋਲਕ ਮਹੁਵਰੋ ਮੁਰਲੀ ਤੰਬੂਰਾ ਸਾਰੰਗੀ ॥ ਖ੍ਰਚਾਮ ਅਸਪੀ ਕੁੰਚਰੀ

ਪਾਠਾਂਤਰ

[੧]ਪੁਰਜੇ ਪੁਰਜੇ (ਮਸ, ਸਸ, ਅਸ)
[੨]ਕਬੰਧ (ਖਕ, ਅਸ)
[੩]ਰਤਿ (ਅਸ)
[੪]ਗਨ (ਅਸ)
[੫]ਹਾਮੂਸਹਾਸੁਰਤਾਨੈ (ਖਕ, ਅਸ)
[੬]ਬਲਿਆਸ (ਅਸ)
[੭]ਕੋਪੇ (ਮਸ, ਖਕ, ਅਸ)
[੮]ਦੇਵ ਪਟ (ਮਸ, ਖਕ, ਅਸ)
[੯]ਰਨ (ਮਸ), ਬਨ (ਖਕ, ਅਸ)
[੧੦]ਖੰਜੀਰ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਟੁਟੇਓ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਛੁਟੇਓ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ

ਸੁਤਰੀ ਨਕਾਰਾ ਬਾਰਗੀ ॥੨੬੮॥੨੦੯੮॥ ਸੰਬੂਹ ਬਾਦ੍ਰਤਨ[੧] ਅਖਾਰਨ ਸੁਰਗ ਮਾਤਲ ਬਜਿਓ ਬੰਬ ॥ ਜਉ ਨਾਮ ਗਨਤੀ ਸਬ ਗਨੌ ਤਉ ਬਢੇ ਏਕ ਗ੍ਰੰਥ ਸਬ ॥ ਨਾਮ ਨਭ ਬਾਨੀ ਅਜਾਯਬ ਰੂਪ ਨਾਦਨ ਇੰਦ੍ਰ ਖੰਡ ॥ ਨਆਨ ਬਾਜੰਤ੍ਰਨ ਦਸੋ ਦਿਸ ਭਯੋ ਦੂਜੋ ਜਗ ਬ੍ਰਹਮੰਡ ॥੨੬੯॥੨੦੯੯॥ ਬਿਸ੍ਨਪਦ ਬਸੰਤ ॥ ਬਿਦਤ ਜੇ ਬ੍ਰਿਤਮਾਨ ਨਾਦਨ ਅਲਪ ਭਾਖਿਓ ਪ੍ਰਗਟ ਕਰ ॥ ਜਾਨਤ ਸਭੈ ਅਰ ਸਭ ਸੁਲਭ ਗੁਨ ਜਨ ਬਖਾਨਤ ਬਿਦਿਤ ਕਰ ॥ ਪ੍ਰੋਖ ਨਾਦਨ ਜੇ ਕਹੈ ਬਿਸੇਖ ਨਾਮ ਅਰ ਰੂਪ ਹੈ ॥ ਨਹ ਬਿਦਿਤ ਮਾਡਤ[੨] ਲੋਕ ਭਓ[੩] ਬਿਨ ਸ੍ਵਰਗ ਲਭਤ ਨ ਲੂਪ ਹੈ ॥ ਕ੍ਰੂਰ ਅਪਛਰ ਜਛ ਗੰਧ੍ਰਭ ਪਰੀ ਪਦੁਮਿਨ ਰੂਪ ਹੈ ॥੨੭੦॥੨੧੦੦॥ ਸੁਘਰ ਬਾਜੰਤ੍ਰਨ ਬਰੰਗਨ ਚਤ੍ਰ ਨਾਯਕ ਅਛਰਾ ॥ ਪ੍ਰਬੀਨ ਗੰਧ੍ਰਬ ਗਾਨ ਕਰ ਸਾਇਰ ਨ੍ਰਿਤੀ ਅਪਛਰਾ ॥ ਰਸਾਲ ਗਾਇਨ ਕੋਕਿਲਾ ਕਲ ਹੂਰ ਗੰਧ੍ਰਬ ਜਛਰਾ ॥ ਰਾਗ ਨਾਦ ਆਨੇਕ ਆਲਾਪਤ ਨਾਨਾ ਸੁਘਰਾ ॥੨੭੧॥੨੧੦੧॥ ਚੰਪਕ ਰਸਾਲੂ ਕਮਲ ਮਧੁਕਰ ਤਯਲੰਗ ਗਜਧਰ ਗਾਵਹੀਂ ॥ ਸਾਗਰ ਗੰਭੀਰ ਹਿੰਡੋਲ ਭਵਰਾ ਤਾਲ ਸਾਜ ਮਿਲਾਵਹੀ ॥ ਬਿਬਿਧ ਰਾਗ ਸਮਾਜ ਨਾਦਨ ਸੰਗ੍ਰਾਮ ਸੂਰ ਜੁਝਾਵਹੀਂ ॥ ਸਰਸ ਲਲਤ ਸੰਧੂਰ ਸੂਹਉ ਕਾਮੋਦ ਸਚਤ ਰਿਝਾਵਹੀਂ ॥੨੭੨॥੨੧੦੨॥ ਬਜਿਓ ਘੋਰ ਮਾਰੂ ਰਾਗ ਨਾਦ ਜੁਝਾਵੜਾ ॥ ਨਚੇਓ ਮਸਾਨ ਕਪਾਲ ਕਾਲਕ ਭੂਤ ਭੈਰੋ ਬਾਵੜਾ ॥ ਹਠੇ ਮਲੰਗ ਪਲੰਗ ਖਸਲਤ ਕੂਦ ਕੂਦ ਉਮਾਹੜਾ ॥ ਜੁਟੇ ਜੁਝਾਰ ਸਵਾਰ ਦੋ ਦਿਸ ਦੇਵ ਦਾਨੂ ਚਾਵੜਾ ॥੨੭੩॥੨੧੦੩॥ ਬਿਸਨਪਦ ਮਾਲਕਉਸ ਰੇਖਤਾ ॥ ਤਈਲੰਗੀ ॥ ਗੁਲ ਰੁਖ ਪਰੀਰੂ ਗੁਲਬਦਨ ਨੌ ਓਜ ਨੌ ਜੋਬਨ ਭਰੇ ॥ ਸਮਸਾਦ ਕਦ ਤੁੰਦ ਰਓ ਕਦਮ ਦੁਲ ਦੁਲ ਸਪਛੀ ਭਟ ਚੜੇ ॥ ਦੰਦਾਨ ਦੁਰ ਆਹੂ ਅਚਸਮ ਸੀਰੀ ਬਚਨ ਮਧ ਮੁਖ ਝੜੇ ॥ ਯਲੈ[ੳ] ਜੋਰਾਵਰ ਤਨੋ ਮੰਦ ਸਾਕ ਬੰਦੀ ਰਨ ਚੜੇ ॥੧॥੨੧੦੪॥ ਮਾਲਕਉਸ ਤਯਲੰਗੀ ॥ ਮਹਬੂਬ ਸਹ ਅਸਵਾਰ ਜਉਲਾ ਸਮ੍ਰ ਮੰਡਨ ਹਾਠ ਕੈ ॥ ਚਾਲਾਕ ਜੰਗ ਮੈਦਾਨ ਅਸਹਬ ਦਪਟ ਆਇਓ ਦਾਟ ਕੈ ॥ ਗੁਸਤਾਖ ਹੈਬਤ ਸੇਰ ਨਰ ਲਲਕਾਰ ਢੁਕੇ ਰਪਟ ਕੈ ॥ ਖਸਲਤ ਦਮਾ ਪੀਲਾ ਹੁਜਬਰਾਂ ਬਾਜ ਧਾਏ ਝਪਟ ਕੈ ॥੨॥੨੧੦੫॥ ਮਾਲਕਉਸ ਤੈਲੰਗੀ ॥ ਰੁਖਸਾਰ ਤਾਬਾਂ ਗੁਲ ਚਿਹਰ ਕਟ ਕਸ ਨਿਖੰਗ ਕਮਾਨ ਲੈ ॥ ਕਾਮਿਲ ਜਮਾਲ ਸ੍ਰਾਬ ਨੌਸਾ ਅਸੁਰ ਬੰਸ ਪ੍ਰਧਾਨ ਤੈ ॥ ਸਮਸੇਰ ਸਿਪ੍ਰ ਸਿਲਾਹ ਪੋਸਾਂ ਧਵਾਇ ਤੁਰੈ ਮੈਦਾਨ ਦੈ ॥ ਨਾਚੁਖ ਸਿਲਾ ਨਾਵਕ ਜਨਾ ਸਨਮੁਖ ਭਏ ਚਉਗਾਨ ਮੈਂ ॥੩॥੨੧੦੬॥ ਮਾਲਕੌਸ ॥ ਤਯਲੰਗੀ ॥ਮੋਬਾਜ[੪] ਖਾਸਤ[੫] ਦੋਸੂ ਜੰਗ ਖਾਹਾਂ ਭਏ ਦੇਵ ਅਦੇਵ ਤਬ ॥ ਦੋਸੂ ਦਿਲਾਵਰ ਜੰਗ ਆਮਦ ਕਹੋ ਤਿਨ ਕੇ ਨਾਮ ਅਬ ॥ ਦੋ ਯਲੈ ਮੈਦਾਂ ਤੰਗ ਆਮਦ ਜਮਾਯੇ ਸਘਨ ਬਿਬ ॥ ਇਸਮ ਨਾਮੀ ਗਾਜੀਆਂ ਬ੍ਰਿਜ ਨਾਦ ਪਉਤ੍ਰਨ ਸੁਮਤ ਸਬ ॥੩॥੨੧੦੭॥ ਮਾਲਕੌਸ ਤਯਲੰਗੀ ॥ ਅਲਸੂਨ ਰਸਲ ਕਾਤੂਨ ਸ੍ਰਤਾ ਜੰਗ ਆਮਦ ਨਿਸਰ ਕੈ ॥ ਤਲਬ ਕਰ ਦੰਦ ਆਂ ਤਰਫ ਮਰਦਾਨ[ਅ] ਜੰਗੀ ਮਿਸਲ ਕੈ ॥ ਬੇਰੂਨ ਲਸਕਰ ਸੁਦ ਦਿਲਾਵਰ ਸਕ੍ਰ ਸੁਤ ਬਹੁ ਰਿਸਰ ਕੈ ॥ ਮਧੁਪਾਲ ਅੰਜਨ ਰਿਖ ਕਮਲ ਰਿਖ ਰਤ ਦਮਨ ਆਮਦ ਉਛਰ ਕੈ ॥੫॥੨੧੦੮॥ ਕੈਬਰ ਕਮਾਂ ਦੋ ਸੂ ਗ੍ਰਿਫਤੰਦ ਪ੍ਰਿਥਕ ਪ੍ਰਿਥਕ ਹਕਾਰ ਕੈ ॥ ਤੀਰ ਬਾਰਾਂ ਸੁਦ ਦੁਸੂ ਰਨਧੀਰ ਬੀਰ ਬਰਿਅਰ ਕੈ ॥ਚੁ ਮੇਗ ਬਾਰਸ ਤੀਰ ਕਰਦੰਦ ਬਿਸਖ ਛੁਟਿਓ ਬਿਆਰ ਸੈ ॥ ਸਿਕਾਫ ਸੁਚ[੬] ਤਨ ਜਿਰਹ ਬਖਤਰ ਜਖਮਕਾਰੀ ਫਾਰ ਕੈ ॥੬॥ਛਕਾ॥੧॥੨੧੦੯॥ ਮਾਲਕੌਸ ਤਯਲੰਗੀ ॥ ਪਿਸਤਾਨ ਜਉਸਨ ਸੀਰ ਬਾਰਾ ਛੁਟਿਓ ਸ੍ਰੋਨਤ ਬਬਕ ਕੈ ॥ ਪਾਰੈ ਪਾਰੈ ਸੁਦ ਹਮੈ ਕਸ ਹਠ[ੲ] ਦਪਟ ਧਾਏ ਭਕ੍ਰ[੭] ਕੈ ॥ ਜਖਮ ਪੈ ਦਰ ਪੈ ਜਨਾਂ ਨਹ[੮] ਦੇਤ ਮੁਹਲਤ ਸਬਕ ਕੈ ॥ ਬੇਤਾਬ ਅਫਤਾਦੰਦ ਜਮੀ ਬਹੁ ਖਾਯੇ ਘਾਯ੍ਰ ਹਬਕ ਕੈ ॥੭॥੨੧੧੦॥ ਤਯਲੰਗੀ ॥ ਈ ਸੂ ਆਂ ਸੂ ਆਮਦੰ ਦਲੇਰਾਂ ਜਖਮੀ ਸੁਰ ਸੁਭਟ ॥ ਅਸਪਰਾ ਜੌਲਾਨ ਦਾਦੈ ਰਿਸਿਓ ਨਿਸਚਰ ਦਲ ਨਿਸਰ ॥ ਇਸਮ ਜੰਗੀ ਨਾਮਵਰ ਜੇ ਜੁਟੇ ਸੰਘਰ ਰੋਹ ਕਰ ॥ ਹਾਮੂਸ ਪ੍ਰਗਿਸ ਇਨਤਰਸ ਦਰ ਜੰਗ ਆਮਦ ਬੀਰ ਬਰ ॥੮॥੨੧੧੧॥ ਤਯਲੰਗੀ ॥ ਚਿਤ੍ਰ ਸਾਗ੍ਰ ਬਾਹੁ ਮੰਗਲ ਕਰਨ ਆਮਦ ਝਪਟ ਕੈ ॥ ਸੁਖਨ ਨਾਮਾਫਕ ਨਮੂਦੰਦ ਗੁਫਤ ਗੋਏ ਦਪਟ ਕੈ ॥ ਸਿਨਾ ਨਾਚੁਖ ਖੰਜਰੋ ਬਾਹਤ ਭਏ ਭਟ ਸਿਮਟ ਕੈ ॥ ਜਿਗਰ ਪਾਰੈ ਸਾਖਤ ਆਂਹਾ ਲੜੇ ਹਠ ਕਰ ਕਪਟ ਕੈ ॥੯॥੨੧੧੨॥ ਤਯਲੰਗੀ ॥ ਚੂੰ ਚਸਮੈ ਜਾਰੀ ਖੂਨ ਸੁਦ ਤਨ ਜਖਮਕਾਰੀ ਭਯੋ ਸਬ ॥ ਸਮਸੇਰ ਦੋ ਦਸਤੀ ਜਦੰਦ ਬੇਬਾਕ ਹੋ ਹੋ ਸੁਭਟ ਤਬ ॥ ਮੈ ਅਸਪ ਮੁਰਦੰਦ ਨਾਮਵਰ ਅਸ ਕਰਜੋ ਨਾਹਨ ਕਿਨੇ ਕਬ ॥ ਵਜੀਰ ਆਮਦ ਜਾਇ ਜੰਗ ਲੈ ਗਯੋ ਹਾਯਲ ਸੁਭਟ ਸਬ ॥੧੦॥੨੧੧੩॥ ਤਯਲੰਗੀ ॥ ਤਾਬੂਤ ਅੰਦਰ ਦਖਲ ਕਰ ਭਟ ਪਠਿਓ ਦੀਨੇਓ ਸਾਹ ਪੈ ॥ ਈ ਸੂ ਗਨੇਸ ਬੁਰਦੰਦ ਆਂਹਾਂ ਇੰਦ੍ਰ

## ਪਾਠਾਂਤਰ

[੧]ਬਾਦਿਤ ਰਨ (ਮਸ, ਖਕ, ਅਸ)
[੨]ਮਾਨਤ (ਮਸ, ਖਕ, ਅਸ)
[੩]ਭਿਯੋ (ਮਸ, ਖਕ, ਅਸ)
[੪]ਮੁਬਾਜਰ (ਅਸ)
[੫]ਬਾਸਤ (ਮਸ, ਖਕ, ਅਸ)
[੬]ਸੁਦ (ਅਸ)
[੭]ਬਬਕ (ਖਕ, ਖਕ, ਅਸ)
[੮]ਜਨਾਹ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਯਿਲੇ' ਸ਼ਬਦ ਹੈ, ਸੁਧਾਈ ਮਸ, ਖਕ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਮ੍ਰਦ੍ਨਾ' ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ
[ੲ]ਮਸ, ਅਸ ਵਿਚ ਇਹ ਸ਼ਬਦ ਨਹੀਂ ਹੈ

ਸੁਤ ਬੇਵਾਨ ਮਹ ॥ ਹਮਰਾਹ ਕਰ ਦੰਦ ਰੂਹੀਆ ਤਿਨ ਪਠੈ ਦੀਨੇਓ ਬਿਸਨ ਜਹ ॥ ਜਾਂ ਦਾਦਾ ਫਰਜੰਦਾਂ ਅਜੀਜਾਂ ਹਾ ਹਾ ਮੁਰਾਰ ਸਹਾਯ ਤਹ ॥੧੧॥੨੧੧੪॥ ਤਯਲੰਗੀ ॥ ਦਵਾਂ ਅਸਪ ਮੈਦਾਨ ਆਮਦ ਸਾਤੈਨ ਪ੍ਰਸਾ ਸਾਸਾਨ ਰਿਸ ॥ ਤਬਰ ਤੇਗ ਕਮੰਦ ਦਸਤਸ ਦਪਟ ਧਾਯੋ ਸੁਰਨ ਦਿਸ ॥ ਈ ਸੂ ਬਿਆਮਦ ਜੰਗ ਜੋਏਆਂ ਲਲਕਾਰ ਝਪਟਿਓ ਡਾਂਡ[1] ਤਿਸ ॥ ਸਮਾਨ ਹੰਸ ਮਰਾਲ ਅੰਗ ਮੈਦਾਨ ਆਂਮਦ ਕਮਰਕਸ ॥੧੨॥ਛਕਾ॥੨॥ ੨੧੧੫॥ ਰੇਖਤਾ ॥ ਸੂਤ ਸਾਗਰ ਨਿਸਰ ਦਲ ਹੈ ਦਪਟ ਆਇਓ ਜੰਗ ਜੁਸਤ ॥ ਬੰਦੂਕ ਸਿਪਰ ਸਮਸੇਰ ਲੈ ਭਟ ਸਮ੍ਰ ਢੂਕੇ ਸਮ੍ਰ ਚੁਸਤ ॥ ਦੋ ਸੂ ਚਲੇਓ ਆਯੁਧ ਸਪਾਸਪ ਨਹ ਦੀਨ ਕਬਹੀ ਸਮਰ ਪੁਸਤ ॥ ਗੋਏਆ ਕਿਆਮਤ ਪ੍ਰਲੈ ਪਲਟਿਓ ਹਾ ਹੂ ਮਚੀ ਗੂਲਾਨ ਰੁਸਤ ॥੧੩॥੨੧੧੬॥ ਮਾਲਕਉਸ ਦਖਣੀ ॥ ਕਰਤ ਬਰਖਾ ਸਸਤ੍ਰ ਪੁੰਜਨ ਢਰਤ ਸ੍ਰੋਨਤ ਭਭਕ ਤਨ ॥ ਨਹ ਹਠਤ ਹਾਠੀ ਰਨ ਹਟੇ[2] ਬਹੁ ਬ੍ਰਿਨ ਸਹੇ ਸਹ ਅਯੋਧਨ ॥ ਝੜ ਗਏ ਬਖਤ੍ਰ ਖੂਦ ਤਨ ਟੂਟ ਗਯੋ ਜਿਰਹ ਸਿਲਾਹ ਤਨ ॥ ਛੂਟ ਗਯੋ ਅੰਗਨ ਅੰਗ ਬਿਧਗੇ ਨਹ ਤਦਪ ਛਾਡਤ ਸੁਭਟ ਰਨ॥੧੪॥੨੧੧੭॥ ਬਿਸ੍ਨਪਦ ॥ਮਾਲਕਉਸ ਦਖਣੀ ॥ ਭੁਈ ਗਿਰੇ ਮੁਰਛਿਤ ਹੋਏ[੬] ਨਹ ਰਹਿਓ ਸੁਧ ਹਵਾਸ ਤਨ ॥ ਲੈ ਗਏ ਘਾਲ ਬੇਵਾਨ ਦੋ ਸੂ ਚਮੂ ਨਿਜ ਨਿਜ ਅਯੋਧਨ ॥ ਭਟ ਨਿਸ੍ਰ ਆਏ ਦੋ ਤਰਫ ਅਬ ਕਹੋ ਤਿਨ ਕੇ ਨਾਮ ਗਨ ॥ ਤੁਮ ਸੁਨਹੁ ਸਜਨ ਪ੍ਰੇਮ ਕਰ ਜੇ ਨਿਸ੍ਰ ਆਏ ਭੂਪ ਰਨ ॥੧੫॥੨੧੧੮॥ ਮਾਲਕਉਸ ਦਖਣੀ ॥ ਬਲੀਆਸ ਮਨਸੂਖੋ ਅਲੀਜਰ ਅਲਫੈਨ ਜਾਹਾ ਤਰਓ ਸੁਭਟ ॥ ਦ੍ਰੂਪ ਮਥਨ ਹੰਸ ਗਵਨ[ਅ] ਸਤ੍ਰਾਜਿਤ ਉਛਾਹੂ ਰਨ ਦਪਟ ॥ ਭਿਰੇ ਕੁਸਤੀ ਦਾਵ ਦਾਨੂ ਦੇਵ ਚਿਤ੍ਰ ਬ੍ਰਨ ਲਪਟ ॥ ਕਰਤ ਦਾਵ ਪ੍ਰਹਾਰ ਮੁਸਟਨ ਭਾਂਤ ਨਾਨਾ ਸਮ੍ਰ ਜੁਟ ॥੧੬॥੨੧੧੯॥ ਮਾਲਕਉਸ ਦਖਣੀ ॥ ਚਾਰ ਜਾਮਹ ਭਯੋ ਕੁਸਤੀ ਭਿਰੇ ਹਾਕ ਪ੍ਰਜਾਰ[3] ਕਰ ॥ ਗਹ ਕਮਰਬੰਦ ਦਵਾਲ ਲੀਨੇਓ ਪਟਕ ਭੂਮ ਪਛਾਰ ਕਰ ॥ ਉਰ ਦੀਨ ਤੀਛਨ ਮੇਲ ਜਮਧਰ ਭਏਓ ਜਖਮਕਾਰੀ ਪਾਰ ਪਰ ॥ ਸੁਰ ਹਨਿਓ ਨਿਸਚਰ ਦੋ ਸੁਭਟ ਤ੍ਰੈ ਹਨਿਓ ਅਸੁਰ ਪ੍ਰਚਾਰ ਕਰ ॥੧੭॥੨੧੨੦॥ ਤਾਬੂਤ ਧਰ ਬੇਵਾਨ ਪਠਿਓ ਅਸੁਰ ਨਾਯਕ ਬਿਸਨ ਜਹ ॥ ਭਟ ਜੂਝਗੇ ਕਰ ਸਮ੍ਰ ਦਾਰੁਨ ਪਠਿਓ ਬਾਸਵ ਅਰਜ ਕਹ ॥ ਲੈ ਗਯੋ ਦੂਤ ਬੇਵਾਨ ਬਾਸਵ ਤਨੈ ਮ੍ਰਿਤਕ ਬਿਸਨ ਜਹ ॥ ਸਭ ਕਹੀ ਬ੍ਰਿਥਾ ਦੇਵ ਤਨ ਜਿਮ ਭਯੋ ਤੁਮਲ ਜੁਧ ਤਹ ॥੧੮॥੨੧੨੧॥ ਮਾਲਕਉਸ ਦਖਣੀ ॥ ਪ੍ਰਭ ਦੀਨ ਅੰਮ੍ਰਿਤ ਮੇਲ ਮੁਖ ਸਭ ਜਗੇ ਬਾਸਵ ਤਨੈ ਭਟ ॥ ਕਰ ਜੋਰ ਮਾਥ ਨਿਵਾਏ ਪ੍ਰਭ ਕੋ ਚਲਿਓ ਬਲਕਰ ਸਮਰ ਭਟ ॥ ਪ੍ਰਭ ਦੀਨ ਪ੍ਰਤਨਾ ਨਿਛਤ੍ਰ ਗਨ ਬਹੁ ਸੈਨ ਦਾਰੁਨ ਸਘਨ ਗਟ ॥ ਨਉ ਗ੍ਰਹ ਦ੍ਵਾਦਸ ਰਾਸ ਆਦਕ ਗਨ ਅਨਿਕ ਦੇਵਨ ਕਟਕ ਸਟ ॥੧੯॥੨੧੨੨॥ ਬਿਸਨਪਦ ਮਾਲਕਉਸ ਦਖਣੀ ॥ ਚਲਿਓ ਚਤੁਰੰਗਨ ਚਮੂੰ ਪ੍ਰਭ ਕਹਜੋ ਕੀਜੋ ਤ੍ਰਾਸ ਜਿਨ ॥ ਸੰਗ੍ਰਾਮ ਦਾਰੁਨ ਮਚੋਂ ਬਲ ਕਰ ਹਨੋ ਚੁਨ ਚੁਨ ਅਸੁਰ ਰਨ ॥ ਕਹੋ ਬਾਸਵ ਜਾਏ ਕੈ ਨਹ ਤ੍ਰਾਸ ਮਾਨੋ ਅਸੁਰ ਗਨ ॥ ਯਕ ਬਾਰ ਧਾਏ ਪਰੇ ਚਹੂ ਦਿਸ ਹਨੇ ਖਲ ਦਲ ਅਯੋਧਨ ॥੨੦॥੨੧੨੩॥ ਮਾਲਕੌਸ ਦਖਣੀ ॥ ਸੰਗ ਦੀਨ ਪੈਤਾਲਿਸ ਪਦਮ ਸੁਰ ਕਟਕ ਦਾਰੁਨ ਨਿਛਤ੍ਰ ਗਨ ॥ ਜਉ ਕਹੋ ਤਿਨ ਕੇ ਨਾਮ ਬਰਗ ਤਉ ਬਢੈ ਏਕ ਗ੍ਰੰਥ ਬਨ[4] ॥ ਪ੍ਰੀਵਾਰ ਗੋਤ੍ਰ ਅਨੇਕ ਹੈ ਕਈ ਰਾਸ ਬਰਗ ਅਪਾਰ ਮਨ ॥ ਜਗ ਬਿਦਿਤ ਜਾਨਤ ਲੋਗ ਸਭ ਬੀਚਾਰ ਜੋਤਿਸ ਪ੍ਰਗਟ ਭਨ ॥੨੧॥੨੧੨੪॥ ਦਖਣੀ ॥ ਜੇ ਪ੍ਰਗਟ ਨਾਹਨ ਜਗਤ ਮੈ ਸੋ ਕਹੇ ਸੁਕ੍ਰਾਚਾਰ ਗਨ ॥ ਜੋ ਕਹਉ ਤਿਨ ਕੇ ਨਾਮ ਬਰਗ ਤਉ ਬਢੈ ਏਕ ਗ੍ਰੰਥ ਬਨ ॥ ਜਉ ਬਹਤ ਤਿਨ ਕੇ ਭੇਦ ਕਉ ਸੋ ਲਖੇ ਸੁਕ੍ਰਾਭਾਖ[5] ਮਹ ॥ ਲਹੇ ਭੇਦ ਸਮਸੁਤ ਬੁਧਜਨ ਗ੍ਰੰਥ ਜੋਤਿਸ ਪ੍ਰਗਟ ਤਹ ॥੨੨॥੨੧੨੫॥ ਮਾਲਕਉਸ ਦਖਣੀ ॥ ਬਜਿਓ ਨਿਸਾਨ ਮਾਰੂ ਪ੍ਰਲੈ ਪਲਟਿਓ ਧਾਯੇ[6] ਕੈ ॥ ਅਸ ਗਜ ਬੇਵਾਨ ਸਇੰਦ ਪਾਯਨ ਚਮੂ ਬੂਹ ਬਨਾਯੇ ਕੈ ॥ ਚਲੇਓ ਬਾਸਵਤਨੈ ਸੰਗ ਬਹੁ ਘੋਰ ਦੁੰਦਭ ਬਾਏ ਕੈ ॥ ਬਹੁ ਚਲੀ ਪ੍ਰਤਨਾ ਪੈਂਡ ਛਿਤ ਬਹੁ ਚਲੇ ਨਭ ਮਗ ਛਾਏ ਕੈ ॥੨੩॥੨੧੨੬॥ ਦਖਣੀ ॥ ਕਟ ਕਸ ਨਿਖੰਗ ਕੁਵੰਡ ਚਕ੍ਰ ਲੈ ਸੈਫ ਸੇਲ ਛਕਾਇ ਕੈ ॥ ਜਮਧਰ ਸਿਲਾਹਨ ਬਿਬਿਧ ਭਾਂਤਨ ਅੰਗ ਅੰਗ ਛਕਾਇ ਕੈ ॥ ਛਕੇ ਭੂਸਨ ਬਸਨ ਮੰਗਲ ਦਿਬ ਬੇਖ ਬਨਾਇ ਕੈ ॥ ਖਚਿਤ ਮਨਿ ਗਨ ਰਤਨ ਬਜ੍ਰਨ ਸਿਰ ਚਵਰ ਛਤ੍ਰ ਢੁਰਾਇ ਕੈ ॥੨੪॥੨੧੨੭॥ ਮਾਲਕਉਸ ॥ ਦਖਣੀ ॥ ਬਜਤ ਤਾਲ ਮ੍ਰਿਦੰਗ ਦੁੰਦਭਿ ਦੀਹ ਦਿਵਾਇ ਕੈ ॥ ਗਿਰ ਕਨਕ ਉਤਰੇਓ ਚਮੂ ਸੁਰਗਨ ਧ੍ਵਜਾ ਬਾਨ ਝੁਲਾਇ ਕੈ ॥ ਪਠਿਓ ਬਾਸਵ ਪੇਸਵਾ ਲੈ ਆਵੋ ਸੁਰਗਨ ਜਾਇ ਕੈ ॥ ਬਰੁਨ ਚੰਦ੍ਰ ਸਿਖਰ ਸੁਮਤਿ ਲੈ ਗਯੋ ਅਗੂਆ ਆਇ ਕੈ ॥੨੫॥੨੧੨੮॥ ਦਖਣੀ ॥ ਮਿਲੇ ਬਾਸਵ ਭੇਟ ਲੈ ਕਰ ਹਰਖ ਮੋਦ ਬਢਾਇ ਕੈ ॥

## ਪਾਠਾਂਤਰ

[੧]ਡਾਟ (ਅਸ)
[੨]ਹਠੇ (ਅਸ)
[੩]ਪ੍ਰਚਾਰ (ਮਸ, ਖਕ, ਅਸ)
[੪]ਰਨ (ਮਸ, ਖਕ, ਅਸ)
[੫]ਸੁਕ੍ਰਾਭਾਸ (ਮਸ, ਅਸ)
[੬]ਅਇ (ਮਸ, ਅਸ)

## ਟਿਪਣੀਆਂ

[ੳ]ਅਸ ਵਿਚ ‘ਹੋਇ ਰਨ’ ਪਾਠ ਹੈ
[ਅ]ਅਧਾਰਮੂਲਕ ਖਰੜੇ ਵਿਚ ‘ਗਓਨ’ ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ

ਕਹੇਓ ਆਗਿਆ ਬਿਸਨੁ ਕੌ ਜਿਮ ਭਯੋ ਬਾਸਵ ਰਾਇ ਪੈ ॥ ਸੁਤ ਲੀਨ ਹ੍ਰਿਦੈ ਲਗਾਏ ਬਾਸਵ ਕਰ ਛੋਹ ਨੈਨ ਭਰਾਇ ਕੈ ॥ ਕਰ ਜੋਰ ਬਿਨਵਤ ਚਰਨ ਪ੍ਰਭ ਕੋ ਮਮ ਸੁਤਨ ਦੀਨ ਜਿਵਾਇ ਕੈ ॥੨੬॥੨੧੨੯॥ ਦਖਣੀ ॥ ਤਰਹ ਸਾਨੀ ॥ ਉਤ ਕੋਪ ਧਾਯੋ ਦ੍ਰਾਯਬਿਨ ਇਦ੍ਰਾਮ ਰਕਤਛਕ ਸਿੰਗ੍ਰਾਲ ॥ ਮਲਬੂਸ ਕਿੰਗਦ੍ਰਾਯ ਜਾਹਾ ਕਿਸਨਉਰ ਕਾਸਲ ਹੰਤਾਲ ॥ ਨਿਸਰ ਆਯੋ ਫਉਜ ਤੇ ਲਲਕਾਰ ਪੌਤ੍ਰਨ ਦੇਵ ਪਾਲ ॥ ਦਪਟ ਧਾਏਓ ਸਕ੍ਰ ਸੁਤ ਭਟ ਕਮਲ ਕੰਠ ਅਰ ਕੰਜ ਮਾਲ ॥੨੭॥੨੧੩੦॥ ਦਖਣੀ ॥ਹੰਸ ਗ੍ਰੀਵ ਸੁਲੋਚਨਾ ਹਵਿਖ ਇੰਦਮੁਖਾ ਰਸਾਲ ॥ ਤਿਲਕ ਅਮਰਾ ਮਹਨ[1] ਭਾਰਥ ਮਰਾਲੋ ਅੰਜਨ ਉਤਾਲ ॥ ਹੰਸ ਧੁਜ ਬਹੁ ਕੋਪ ਧਾਯੋ ਕਰ ਧਾਰ ਸਾਰੰਗ ਚਕ੍ਰ ਨਾਲ ॥ ਯਕ ਯਕ ਭਿਰੇ ਸਮੁਹਾਇ ਕੈ ਮਨੋ ਕੋਪ ਧਾਯੋ ਪ੍ਰਲੈ ਕਾਲ ॥੨੮॥੨੧੩੧॥ ਮਾਲਕਉਸ ਸਾਨੀ ॥ ਛੁਟੇਓ ਦੋ ਸੁ ਸਰ ਸਰਾਸਨ ਬਾਨ ਗੋਲਨ ਮਾਰ ਧਰ[2] ॥ ਸਾਰ ਸਾਰ ਠਹਕਾਯ ਬਾਹਤ ਹਾਕ ਹਾਕ ਭਿਰੇ ਪ੍ਰਚਾਰ ॥ ਕੋਪ ਕੋਪ ਚਲਾਵਹੀ ਬਹੁ ਸਸਤ੍ਰ ਅਸਤ੍ਰ ਸਮ੍ਰ ਅਪਾਰ ॥ ਝਨਕਾਰ ਝਰਤ ਅੰਗਿਆਰ ਝਰ ਝਰ ਚਮਕਾਰ ਬਿਦੁਲ ਘਟਾ ਸਾਰ ॥੨੯॥੨੧੩੨॥ ਦਖਣੀ ॥ ਖੁਭ ਜਾਤ ਗੋਲਿਨ ਬਾਨ ਬਗਤ੍ਰ ਝਰ ਲਾਏ ਬਾਹਤ ਸਾਰ ਧਾਰ ॥ ਚਿਨਗਾਰ ਠਹਕਤ ਸੰਜ ਚਿਲਤਹ ਝਰਤ ਚਿਨ ਗਿਨ ਚਮਤਕਾਰ ॥ ਮਨੋ ਨਿਸਾ ਭਾਦਉ ਮਾਸ ਚਮਕਤ ਪਟ ਬੀਜਨਾ ਪੁੰਜਨ ਸੁਧਾਰ ॥ ਕੜਕ ਸੋਲਾ ਗਦਾ ਸਦਨ ਬਜ੍ਰ ਅਭਰਨ ਗੈਣ ਵਾਰ ॥੩੦॥੨੧੩੩॥ ਸਾਨੀ ॥ ਮਾਲਕਉਸ ਦਖਣੀ ॥ ਪਾਰ ਹੋ ਹੋ ਸਸਤ੍ਰ ਪੁੰਜਨ ਬੇਧ ਅੰਗਨ ਸੁਭਟ ਘਾਇ ॥ ਜਖਮਕਾਰੀ ਬ੍ਰਿਨ ਭਾਰੀ ਭਏਓ[3] ਘਾਯਲ ਸਮ੍ਰ ਚਾਇ ॥ ਜਿਮ ਜਿਮ ਲਗੇ ਬ੍ਰਿਨ ਸੁਭਟ ਤਨ ਤਿਮ ਤਿਮ ਬਢਤ ਰਿਸ ਸਸਤ੍ਰ ਚਾਇ ॥ ਕੂਦ ਕੂਦ ਪ੍ਰਹਾਰਹੀਂ ਭਟ ਰੀਝ ਰੀਝ ਆਯੁਧ ਚਲਾਇ ॥੩੧॥੨੧੩੪॥ ਸਾਨੀ ॥ ਬਹੁ ਸ੍ਰਮਿਤ ਭੇ ਭਟ ਲੜ ਅਯੋਧਨ ਛੀਨ ਭੌਂ ਤਨ ਘਾਏ ਖਾਏ ॥ ਬਮਤ ਸ੍ਰੋਨਤ ਅੰਗ ਅੰਗਨ ਬਲਹੀਨ ਭੇ ਭਟ ਝਾਂਝਰ ਝੁਰਾਏ ॥ ਸਨ ਬਾਜ ਬਖਤ੍ਰ ਟੂਟਗੇ ਧਰ ਗਿਰੇ ਮੁਰਛਿਤ ਬਿਕਲ ਝਾਇ ॥ ਘਾਲ ਪਾਲਕੀ ਲੈ ਗਯੋ ਦੋ ਸੂਅ ਦੂਤਨ ਮ੍ਰਿਤਕ ਭਾਇ ॥੩੨॥੨੧੩੫॥ ਬਿਸ੍ਨਪਦ ॥ ਰਾਗ ਮਾਲਕਉਸ ॥ਕੜਖਾ ਛੰਦ ॥ ਕਰਤ ਭੀ ਮਾਰ[4] ਬਹੁ ਭਾਂਤ ਜੋਧਨ ਤਹਾਂ ਜਖਮਕਾਰੀ ਲਗੀ ਚੋਟ ਭਾਰੀ ॥ ਬਿਕਲ ਬਿਸੁਧ ਛਿਤ ਪਰੇ ਮੁਰਛਿਤ ਬਲੀ ਬਹੀ ਤੀਛਨ ਸ੍ਰੀ ਜਖਮਕਾਰੀ ॥ ਨਹੀ ਤਦਪ ਹੁਟਿਓ ਹਵਸ ਸੰਗ੍ਰਾਮ ਜੀਤੇ ਭਟਨ ਉਠਹ ਬਰੜਾਇ ਓਸਾਸ ਮਾਰੀ ॥ ਕਰ ਜੋਸ ਧਨ ਪਕਰ ਟੰਕੋਰ ਦੈ ਦੈ ਤਹਾ ਬਲ ਕਰਤ ਨਹ ਚਲਤ ਬਲ ਛੀਨ ਸਾਰੀ ॥੩੩॥੨੧੩੬॥ ਮਾਲਕੌਸ ਛੰਦ ਕੜਖਾ ॥ ਉਸਾਸ ਲੈ ਰਹਤ ਕਰ ਮਲਤ ਘਾਯਲ ਪਰੇ ਨਹ ਚਲਤ ਪਉਰਖ ਕਰਤ ਤਾਪ ਭਾਰੀ ॥ ਕਿਮ ਛੁਟਿਓ ਨਹ ਪ੍ਰਾਨ ਬਪ ਤੇਜ ਕਿਮ ਗਯੋ ਨਹ ਭਲ ਦਾਓ ਅਉਸਰ ਬਨਿਓ ਸਮੈ ਸਾਰੀ ॥ ਬਹੁਰ ਕਬ ਮਿਲੈ ਗਓ ਦਾਓ ਐਸੋ ਸਮੈ ਰਨ ਭਾਰਥ ਨਚੈ ਰੁਦ੍ਰ ਕਾਰੀ ॥ ਹੈ ਹਾਤ ਹੈ ਹਾਤ ਹੈ ਜਾਤ ਬੀਤੋ ਸਮੈ ਪ੍ਰਭ ਦੇਹੁ ਬਲ ਭੁਜਾ ਬਲਵੰਤ ਭਾਰੀ[5] ॥੩੪॥੨੧੩੭॥ ਤ੍ਰਫਤ ਭਟਇੰਦ ਅਫਸੋਸ ਕਰ ਕਰ ਪ੍ਰਬਲ ਭਟ ਅਉਰ ਨਿਸ੍ਰ ਸਮਰ ਲਲਕਾਰ ਧਾਯੇ ॥ ਇੰਦ੍ਰ ਸੁਤ ਦੈਤ ਪੁਤ੍ਰ ਕ੍ਰੋਧ ਕਰ ਹਠੇ ਰਨ ਮਚਿਓ ਦੁਸਤ੍ਰ ਤਿਨੈ ਨਾਮ ਗਿਨਤੀ ਸੁਨਾਯੇ ॥ ਫਰਾਂਗੂਸ ਬ੍ਰਿਤੂਸ ਅਈਯੂਸ ਅ੍ਰ ਰਈਨਗੂ ਜੂਪਾਲ ਫਹਰਾਮ ਚਿੰਜਾਸ ਧਾਯੇ ॥ ਅੰਜੂਸ ਫਰਜਾਮ ਰਨ ਹਠੇਓ ਦ੍ਰਾਚਾ ਤਹਾਂ ਲਲਕਾਰਹ ਓਮੰਡੇ ਪ੍ਰਲੈ ਮਚਾਯੇ ॥੩੫॥੨੧੩੮॥ ਮਾਲਕੌਸ ॥ ਕੜਖਾ ਛੰਦ ॥ ਅਨਜੂਸ ਫਰਹੂਮ ਲੈ ਤੁਪਕ ਚੜਤੀ ਕਰੀ ਰਨ ਹਕੇਓ ਲਲਕਾਰ[6] ਰਤਨਾਗਰ ਤਾਂਈ ॥ ਨਿਸਰ ਦਲ ਸਾਂਗ ਗਹ ਸੇਲ ਜਮਧਰ ਬਿਸਖ ਮੈਨ ਸਾਗਰ ਰਿਸਯੋ ਹਵ ਚਢਾਈ ॥ ਪਰਸ ਨਾਵਕ ਸਿਪ੍ਰ ਧਾਰ ਧਾਯੇ ਬਲੀ ਸੁਭਟ ਚਢਤੀ ਕਰੀ ਮ੍ਰਾਲ ਅੰਜਨ ਕਵਾਈ ॥ ਨਿਸਰ ਦਲ ਕੋਪ ਧਾਯੇ ਹਠੀ ਮਯੰਕ ਜੌਨੀ ਨ੍ਰਿਪਤ ਸਮਰ ਚਾਈ ॥੩੫॥੨੧੩੮॥ ਕੜਖਾ ॥ ਹਠੇ ਭਟ ਚਿਤ੍ਰ ਗ੍ਰੀਵ ਨਿਸਰ ਦਲ ਤੇ ਬਲੀ ਮੰਡਿਯੋ ਸੰਗ੍ਰਾਮ ਸਾਹਸ ਬਢਾਈ ॥ਰਿਸਿਓ ਮਧੁਪਾ ਆਰੰਨ ਪਰ ਪੌਤ੍ਰ ਬਾਸ੍ਵ ਲਖੋ ਸਮਰ ਸਨਮੁਖ ਜੁਟੇ ਭਿਰੇ ਜਾਈ ॥ ਸਿੰਘ ਧੁਜ ਸੁਭਟ ਸ੍ਰਿਗ ਚਛ ਭਟ ਕੰਜਮੁਖ ਬਿਸਲ ਸਸ ਸ੍ਰਸ ਸਾਵੰਤ ਚਾਈ ॥ ਜੁਟੇ ਹਠ ਬੀਰ ਰਨ ਧੀਰ ਸੂਰੇ ਤਹਾਂ ਬਜਯੋ ਧੁਨ ਘੋਰ ਦੁੰਦਭ ਸਨਾਈ ॥੩੭॥੨੧੪੦॥ ਬਿਸ੍ਨਪਦ ॥ ਮਾਲਕਉਸ ॥ ਕੜਖਾ ॥ ਗਹ ਤੁਪਕ ਬੰਦੂਕ ਪਿਸਟਲ ਨਾਚੁਖ ਜੁਟੇ ਲੈ ਤੇਗ ਜਮਧਰ ਜਬਰ ਪਰਸ ਭਾਰੀ ॥ ਗੁਲੇਲ ਗੋਫਨ ਅਨੀ ਗੁਰਜ ਭਾਲ ਤਬਰ ਸੈਫ ਸਾਰੰਗ ਸੈਥੀ ਦੁਧਾਰੀ ॥ ਚਢੇ ਭਟ ਚਪਲ ਮਰਕਬ ਸਰਸ ਦੁਲਦੁਲ ਸਪਛ ਕਛੀ ਤੁਖਾਰੀ ॥ ਸਇੰਦ ਬੇਵਾਨ ਉਸਤ੍ਰ ਗਜਮਤ ਚਢ ਭਏ ਸਨਮੁਖ ਸਮ੍ਰ ਕੋਪ ਕਾਰੀ ॥੩੮॥੨੧੪੧॥ ਛਕਾ॥੧॥ ਮਾਲਕਉਸ ॥ ਚਰਪਦ ॥ ਬਾਹਤ ਭਏ ਪਰਸਪਰ ਸਸਤ੍ਰਨ ॥

## ਪਾਠਾਂਤਰ

[੧]ਮਹਾਨ (ਅਸ)
[੨]ਧਾਰ (ਮਸ, ਖਕ)
[੩]ਭਏ (ਮਸ, ਅਸ)
[੪]ਭੀਖਮ (ਮਸ, ਖਕ, ਅਸ)
[੫]ਕਾਰੀ (ਮਸ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਲਕਾਰ' ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਤਾਲ' ਸ਼ਬਦ ਜਾਪਦਾ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ

ਜੁਟੇ ਕੋਪ ਛਡਿਓ ਬਹੁ ਅਸਤ੍ਰਨ ॥ ਮਚੇ ਦੁਹੂ ਦਿਸ ਸੁਰਾਸੁਰ ਪੁਤ੍ਰਨ ॥ ਭੂਸਨ ਬਸਨ ਛਕੇ ਦਿਬ ਬਸਤ੍ਰਨ ॥੩੯॥੨੧੪੨॥ ਚੂਪਦ ॥ ਏਕ ਏਕ ਭਟ ਜੁਟੇ ਪਰਸਪਰ ॥ ਸਨਮੁਖ ਸਮਰ ਭਿੜੇ ਭਟ ਬਲ ਕਰ ॥ ਕੋਪ ਕੋਪ ਬਾਹਤ ਆਯੁਧ ਬਰ ॥ ਪੰਛੀ ਪਰੀ ਦੁਧਾਰੀ ਪੈਨੀ ਸਰ ॥੪੦॥੨੧੪੩॥ ਮਾਲਕੌਸ ਚਤ੍ਰਪਦ ॥ ਰੀਝ ਰੀਝ ਭਟ ਜੁਟੇ ਅਯੋਧਨ ॥ ਖੀਝ ਖੀਝ ਰਨ ਮੰਡੇਓ ਘਟਾ ਘਨ ॥ ਝੂਮ ਝੂਮ ਬਾਹਤ ਸਰ ਪੁੰਜਨ ॥ ਰੋਕ ਲੇਤ ਆਵਤ ਸਰ ਤੀਛਨ ॥੪੧॥੨੧੪੪॥ ਚਤ੍ਰਪਦ ॥ ਹਾਂਕ ਹਾਂਕ ਬਾਹਤ ਹਥੀਆਰਾ ॥ ਰੋਕ ਰੋਕ ਭਟ ਲੇਵਤ ਢਾਰਾ ॥ ਗਹਿ ਗਹਿ ਸੇਲ ਪ੍ਰਹਾਰ ਕਰਾਹੀ ॥ ਬੇਧ ਬੇਧ ਭਟ ਪਾਰ ਪਰਾਹੀ ॥੪੨॥੨੧੪੫॥ ਚੌਪਦ ॥ ਖੀਂਚ ਖੀਂਚ ਤੇਗਨ ਭਟ ਢੂਕੇ ॥ ਮਾਰ ਮਾਰ ਅਯੋਧਨ ਕੂਕੇ ॥ ਕਰੇਓ ਹਾਥ ਧੋਪਨ ਸੰਗ੍ਰਾਮਾ ॥ ਨ੍ਰਿਖਤ ਗਿਰ ਚੜ ਦੇਵਨ ਬਾਮਾ ॥੪੩॥੨੧੪੬॥ ਚਉਪਦ ॥ ਧੰਨ ਧੰਨ ਭਾਖੇ ਅਛਰ ਗਨ ॥ ਲੈ ਬੇਵਾਨ ਪਹੁਚੀ ਰਨ ਪੁੰਜਨ ॥ ਸਨਮੁਖ ਸਮ੍ਰ ਜੂਝਹੈ ਜੇ ਭਟ ॥ ਘਾਲ ਬੇਮਾਨ[1] ਲੇਹਗੀ ਚਟਪਟ ॥੪੪॥੨੧੪੭॥ ਚੂਪਦ ॥ ਸਮਰ ਸੁਅੰਬਰ ਬਰਹੋਂ ਭੂਪਨ ॥ ਬਦਤ ਹੋਡ ਆਪਸ ਮਹ ਜੂਪਨ ॥ ਜੁਗਿਨ ਆਨ ਫਿਰੀ ਚਹੁ ਪਾਸਾ ॥ ਲੈ ਲੈ ਖਪ੍ਰ ਨ੍ਰਿਖਤ ਮਾਸਾ ॥੪੫॥੨੧੪੮॥ ਚਤ੍ਰਪਦ ॥ ਕਿਲਕਟੀ ਦੇਤ ਬੈਤਾਲ ਪਿਸਾਚਾ ॥ ਭਭਕਤ ਭੈਰਉ ਭੂਤ ਭੜਾਸਾ ॥ ਦੈ ਦੈ ਤਾਲ ਮਸਾਨ ਕੇ ਝੁੰਡਨ ॥ ਚਿਕਰਤ ਚੀਲ ਗ੍ਰਿਝ ਨਭ ਮੰਡਨ ॥੪੬॥੨੧੪੯॥ ਮਾਲਕਉਸ ॥ ਚਤ੍ਰਪਦ ॥ ਕੰਕ ਬੰਕ ਖੰਕਾਲ ਭੜੰਗੀ ॥ ਜੰਬੁਕ ਸੇਰ ਚੀਤ ਬਹੁ ਰੰਗੀ ॥ ਡਾਕਨ ਸੁਆਨ ਬੈਤਾਲ ਭੈਯਾਵਨ ॥ ਦੁਸਦ ਨਾਦ ਸੁਨੀਅਤ ਡਰਪਾਵਨ ॥੪੭॥੨੧੫੦॥ ਚੂਪਦ ॥ ਭੀਖਮ ਮਚਿਓ ਦਾਰੁਨ ਸੰਗ੍ਰਾਮਾ ॥ ਲਰਤ ਪਰਸਪਰ ਸੁਭਟ ਸੁਜਾਨਾ ॥ ਚਉਪ ਚੌਪ ਬਾਹਤ ਸਰ ਤੀਛਨ ॥ ਬ੍ਰਿਨ ਕਰ ਬੇਧਤ ਘਾਯੇ ਤਨ ਭੀਖਨ ॥੪੮॥੨੧੫੧॥ ਚੂਪਦ ॥ ਕਟ ਕਟ ਗਏ ਅੰਗ ਭਟ ਸਾਰੇ ॥ ਤਦਪ ਨ ਛਾਡਤ ਖੇਤ ਹੰਕਾਰੇ ॥ ਬਖਤ੍ਰ ਜਿਰਹ ਸੰਜੋਆ ਝਰਗੇ ॥ ਬਾਹਤ ਸਸਤ੍ਰ ਜੂਟ ਭਟ ਗਿਰ ਗੇ ॥੪੯॥੨੧੫੨॥ ਚਤ੍ਰਪਦਾ ॥ ਪੈਦਲ ਭਏ ਸੁਭਟ ਰਨ ਮਾਂਹੀ ॥ ਭਿਰੇ ਕੁਸਤੀ ਅਨ ਜੁਧ ਮਚਾਂਹੀ ॥ ਲਾਤ ਮੁਸਟ ਡੂਕਨ ਪ੍ਰਹਾਰਹੀਂ ॥ ਉਛਰ ਉਛਰ ਘਾਇਨ ਬਹੁ ਮਾਰਹੀਂ ॥੫੦॥੨੧੫੩॥ ਚਤ੍ਰਪਦ ॥ ਕਮਰਬੰਦ ਦਵਾਲ ਪਕਰ ਕਰ ॥ ਖੈਚਹ ਪਟਕਹ ਭੂਮ ਸਮ੍ਰ ਚੜ ॥ ਮੇਲ ਦੇਹਿ ਜਮਧਰ ਉਰ ਤੀਛਨ ॥ ਮਾਰੇ ਪਰੇ ਭਟ ਸਮ੍ਰ ਅਯੋਧਨ ॥੫੧॥੨੧੫੪॥ ਜੀਵਤ ਬਚੇ ਸ੍ਰਮਿਤ ਬਹੁ ਭਏ ॥ ਜੂਝ ਸੁਭਟ ਅਛ੍ਰ[2] ਬਰ ਗਏ ॥ ਸੁਰਪੁਰ ਕੀਨ ਅਮ੍ਰ ਪੈਯਾਨਾ ॥ ਲਈ ਹੂਰ ਲੈ ਘਾਲ ਬਿਵਾਨਾ ॥੫੨॥੨੧੫੫॥ ਮਚਿਓ ਘੋਰ ਆਹਵ ਸੰਗ੍ਰਾਮਾ ॥ ਜੂਝਤ[ੳ] ਭਏ ਬਲੀ ਵਰਿਆਮਾ ॥ ਦੇਵ ਦਨੁਜ ਜੂਝੈ ਰਨ ਚਟਪਟ ॥ ਤਰਤ ਭਏ ਭਉਨਿਧ ਭਟ ਚਟਪਟ ॥੫੩॥੨੧੫੬॥ ਮਾਲਕਉਸ ਚਤ੍ਰਪਦ ॥ ਕਹਿਓ ਦੂਤ ਬਾਸਵ ਪਹਿ ਜਾਈ ॥ ਜੂਝ ਗਏ ਸੁਤ ਪੌਤ੍ਰ ਲੜਾਈ ॥ ਲੀਏ ਜਾਤ ਬੇਵਾਨ ਬਰੰਗਨ ॥ ਕਰ ਕਰ ਹਰਖ ਉਛਾਹ ਉਮੰਗਨ ॥੫੪॥੨੧੫੭॥ ਚੂਪਦ ॥ ਪਠਿਓ ਦੂਤ ਲੇ ਆਵਹੁ ਬੇਗੀ ॥ ਚਲੇਓ[3] ਦੂਤ ਬਾਸਵ ਸੁਰ ਨੇਗੀ ॥ ਲੀਓ ਫੇਰ ਅਛਰ ਸੰਗ ਸਭਹੀ ॥ ਲੈ ਆਯੋ ਬਾਸਵ ਢਿਗ ਤਬਹੀ ॥੫੫॥੨੧੫੮॥ ਚਤੁਰਪਦ॥ ਸਕ੍ਰ ਬਾਚ ਅਛਰਨ ਪ੍ਰਤਿ ॥ ਬਿਸਨਪਦ ਮਾਲਕਉਸ ॥ ਅਤ[4] ਨਿਡਰ ਅਛਰਨ ਗਨ ਸਾਰੇ ॥ ਮਮ ਸੁਤ ਪੌਤ੍ਰ ਲੈ ਗਏ ਹਤਿਆਰੇ ॥ ਦੇਹੁ ਤ੍ਰਾਸ ਤਾੜਨ ਡੰਡ ਭਾਰੀ ॥ ਫਿਰ ਯਹ ਕਰੈ ਨ ਐਸੋ ਕਾਰੀ ॥੫੬॥੨੧੫੯॥ ਕਬਿਤ ਅਛਰਾ ਬਾਚ ॥ ਮਾਲਕਉਸ ॥ ਠਾਢੇ ਕਰ ਜੋਰ ਸਭੀ ਅਛਰ ਬਾਸਵ ਹਜੂਰ ਛਮੋ ਅਪਰਾਧ ਦੇਵ ਔਗੁਨ ਸਭ ਮੋਰੀ ਜੂ ॥ ਹਉ ਤੋ ਅਜਾਨ ਨ ਜਾਨਤ ਥੋ ਮ੍ਰਮ ਏ ਤੋ ਭਏਓ ਅਬ ਚੂਕ ਦਾਸਨ ਪ੍ਰਭ ਚੇਰੀ ਜੂ ॥ ਲੀਜੈ ਸੁਤ ਪਉਤ੍ਰਨ ਨਾਥ ਜਿਵਾਏ ਦੀਨਿਓ ਅਮਰ ਭਯੋ ਮੋ ਸੋ ਬਡ ਚੂਕ ਭਈ ਸਰਨਾਗਤਿ ਸਭ ਤੇਰੀ ਜੂ ॥ ਰਾਖਹੁ ਭਾਵੈ ਮਾਰ ਘਾਲੋ ਹੌ ਤੋ ਤਿਹਾਰੀ ਨਾਥ ਲਾਜ ਬਡੋ ਆਏ ਸਰਨਾਗਤ ਜਨ ਕੇਰੀ ਜੂ ॥੫੭॥੨੧੬੦॥ ਕਬਿਤ ॥ ਬਿਸ੍ਨਪਦ ॥ ਰਾਗ ਮਾਲਕਉਸ ॥ ਕੀਨੋ ਬਹੁ ਰੋਖ ਬਾਸਵ ਦੀਨਿਓ ਨਿਕਾਰ ਦੇਸ ਲੀਨੇਓ ਸੁਤ ਪਉਤ੍ਰਨ ਤਿਨ ਤੇ ਛਿਨਾਏ ਕੈ ॥ ਲੀਨੇਓ ਸੁਤ ਕੰਠ ਲਾਏ ਦੀਨਿਓ ਦਲ ਮਹ ਪਠਾਏ ਭ੍ਰਾਤ ਭ੍ਰਾਤਨ ਸੁਖ ਪਾਏ ਕੈ ॥ ਦੀਨਿਓ ਆਗਿਆ ਸੁਰੇਸ ਦਲਪਤਿ ਰਵਿ ਸਸਿ ਮਹੇਸ ਗਨਪਤ ਭਟ ਕਾਰਤਕੇਯ ਬੁਲਾਇ ਕੈ ॥ ਬ੍ਰਹਮਾ ਜਮ ਬ੍ਰਨ ਕਾਲ ਚੰਦ੍ਰ ਸਿਖਰ ਨ੍ਰਿਪਤ ਸੁਮਤਿ ਗ੍ਰਿਹ ਦਲਪਤਿ ਪਠਾਇ ਕੈ ॥੫੮॥੨੧੬੧॥ ਕਬਿਤ ॥ ਮਾਲਕਉਸ ॥ ਕਉਬੇਰ ਸਨਕਾਦ ਆਦਿ ਬਾਰਦ ਦਲ ਬਿਬਿਧ ਸਾਥ ਦੀਨਿਓ ਸੰਗ੍ਰਾਮ ਸਾਜ ਸੂਰਨ ਸਮਦਾਏ ਕੈ ॥ ਚੜਿਓ ਦਲ ਸਾਜ ਪੁਤ੍ਰ ਪੌਤ੍ਰਨ ਲੈ ਦੇਵਪਾਲ ਅਨਗਨ ਚਤੁਰੰਗ ਅਨੀ ਬੀਰਨ ਚੜਾਏ ਕੈ ॥ ਪਾਇਕ ਬੇਵਾਨੀ ਸੁਰ ਚਲੇ ਪ੍ਰਧਾਨੀ

ਪਾਠਾਂਤਰ

[੧]ਬੇਵਾਨ (ਮਸ, ਖਕ, ਅਸ)

[੨]ਅਪਛਰ (ਮਸ, ਖਕ, ਅਸ)

[੩]ਚਲੇ (ਮਸ, ਖਕ, ਅਸ)

[੪]ਅਸ (ਮਸ, ਖਕ, ਅਸ)

ਟਿਪਣੀਆਂ

[੬]ਅਧਾਰਮੂਲਕ ਖਰੜੇ ਵਿਚ 'ਝੂਝਤ' ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ

ਨਿਜ ਨਿਜ ਲੈ ਚਮੂੰ ਸੰਗ ਸੁਭਟਨ ਹਰਖਾਇ ਕੈ ॥ ਬਾਨੇ ਫਹਰਾਏ ਤੁਰੈ ਸੁਭਟਨ ਕੁਦਾਏ ਸੁਰਨ ਦੁੰਦਭ ਦਿਵਾਏ ਸੰਖ ਘੰਟਨ ਬਜਾਏ ਕੈ ॥੫੯॥੨੧੯੨॥ ਕਬਿਤ ॥ ਬਿਸ੍ਨਪਦ ਮਾਲਕੌਸ ॥ ਜੁਟੇ ਲੈ ਦਲ ਸੁਰੇਸ ਮੰਡਿਓ ਆਹਵ ਅਸੇਸ ਕੁਪੇ ਭਟ ਦੂਹੂ ਦਿਸਨ ਦਲ ਲੈ ਨਿਜ ਕਾਨੇ ਜੂ ॥ ਸੁਰ ਨਰ ਦਲ ਅਸੁਰ ਚਮੂੰ ਬੂਹਨ[1] ਸੰਬੂਹਨ ਸਘਨ ਜੁਟੇ ਭਟ ਪਰਸਪਰ ਦੁੰਦਭ ਘਹਰਾਨੇ ਜੂ ॥ ਜੁਗਨ ਬੈਤਾਲ ਪ੍ਰੇਤ ਕੰਕ ਜਮ ਜਥ ਸਭੀ ਸਿਵ ਗਨ ਸੰਬੂਹ ਰਿਸੇ ਭੈਕਰ ਕੁਰਰਾਨੇ ਜੂ ॥ ਸੁਰਗਨਾ ਪ੍ਰਧਾਨ ਸਭੀ ਉਮੰਡਿਓ ਦਲ ਚਮੂੰ ਪ੍ਰਬਲ ਆਠ ਅਰਬ ਦੇਵ ਦਨੁਜ ਬਾਨੇ ਫਹਰਾਨੇ ਜੂ ॥੬੦॥੨੧੯੩॥ ਕਬਿਤ ॥ ਮਾਲਕੌਸ ॥ ਜੁਟੇ ਦੋਊ ਸੈਨ ਤਹਾਂ ਨਭ ਛਿਤ ਦਿਸ ਰੁਕਿਓ ਸਮਰ ਛੁਟਤ ਤੁਫੰਗ ਬਾਨ ਗੋਲਾ ਬਰਖਾਤ ਜੂ ॥ ਚਮਕਤ ਚਪਲ ਕਰਾਲ ਗਰਜਤ ਘਨ ਮੇਘ ਮਾਲ ਠਨਕਤ ਸਦ ਬਜ੍ਰ ਦੁਸਦ ਸੂਰਨ ਹਰਖਾਤ ਜੂ ॥ ਸੈਥੀ ਬੰਦੂਕ ਨਾਲ ਪਿਸ੍ਰਲ ਗਜ ਉਸਟ ਤੁਰੰਗ ਚਕ੍ਰ ਸੈਫੀ ਖਤੰਗ ਬਾਨਨ ਨਭ ਛਾਤ ਜੂ ॥ ਉਮਡ ਉਮਡ ਘੇਰ ਘੇਰ ਗਰਜਤ ਘਨ ਦੀਹ ਸਦ ਗਰਜ ਗਰਜ ਤਰਜ ਤਰਜ ਗੋਲਨ ਝਰਲਾਤ ਜੂ ॥੬੧॥੨੧੯੪॥ ਕਬਿਤ ॥ ਮਾਲਕੌਸ ॥ ਫੈਲਿਓ ਜੁਆਲਾ ਪ੍ਰਚੰਡ ਠਨਕਤ ਦਾਮਿਨ ਕਰਾਲ ਡਗਮਗ ਭੂਅ ਕੰਪ ਭਯੋ ਪ੍ਰਲੈ ਅਨਮਾਨਿਓ ॥ ਦਹਲਿਓ ਦਿਗ ਬ੍ਰਾਹ ਕੂਰਮ ਸਫਰੀ ਮਤੰਗ ਡਰਪਿਓ ਪੈਯਾਲ ਸੇਸ ਧਉਲਾ ਅਕੁਲਾਨਿਓ ॥ ਧਰਹਰ ਛਿਤ ਧਮਕ ਧਸੇਓ[2] ਖੁਰ ਬਾਜਨ ਪਟ ਉਡਿਓ ਗਗਨ ਰਹਿ ਗਏ ਪਟ ਧਰਨ ਖਸ੍ਰ ਚਰਾਚਰ ਡਰਪਾਨਿਓ ॥ ਅੰਧ ਧੁੰਧ ਤਿਮਰ ਭਯੋ ਸੂਝਤ ਨਹ ਦਿਸਾ ਓਰ ਆਯੁਧ ਨਭ ਛਾਯ ਪ੍ਰਤ ਸੁਭਟ ਨ ਬਸਾਨੇਓ ॥੬੨॥੨੧੯੫॥ ਕਬਿਤ ॥ ਮਾਲਕੌਸ ॥ ਰਿਸ ਰਿਸ ਬਾਹਤ ਸੰਬੂਹ ਸਸਤ੍ਰ ਅਸਤ੍ਰ ਤੀਛਨ ਭਟ ਹਉਸ ਹਉਸ ਬਹਸ ਬਹਸ ਸਾਂਵਤ ਰਨ ਪਿਲਗੇ ॥ ਮਾਰ ਧਰਿਓ ਪ੍ਰਬਲ ਸਮ੍ਰ ਦੋਊ ਦਿਸ ਸੁਭਟ ਧੀਰ ਹਾਂਕ ਹਾਂਕ ਢੂਕੇ ਗਜ ਪੇਲ ਬੀਰ ਉਮਗੇ ॥ ਧਮਕਤ ਸਦ ਤੋਪੈ ਗਰਜਤ ਦੁੰਦ ਪ੍ਰਲੈ ਕਾਰ ਛੂਟਤ ਤੁਫੰਗ ਸਘਨ ਰੰਜਕ ਸਬ ਸੁਲਗੇ ॥ ਬਰਸਤ ਝਰਲਾਇ ਘਟਾ ਅਰੈ ਨਭ ਛਾਯ ਸ੍ਰਸ ਝੜਤ ਝੜ ਲਾਯੇ ਸਸਤ੍ਰ ਅਸਤ੍ਰਨ ਭਟ ਉੜਗੇ ॥੬੩॥੨੧੯੬॥ ਘੁਰਮ ਘੁਰਮ ਭਰਮਤ ਬਿਕਲ ਘੋਰ ਘੋਰ ਚਿਕਰ ਚਿਕਰ ਪਰੇ ਛਿਤ ਆਏ ਸੁਭਟ ਧਰਨੀ ਭਟ ਗਿਰਗੇ ॥੧॥ਰਹਾਉ ॥ ਬਿਸ੍ਨਪਦ ਮਾਲਕੌਸ ॥ ਕਬਿਤ ॥ ਘਾਲ ਘਾਲ ਬੇਵਾਨਨ ਲੈ ਗਈ ਹੂਰ ਅਛਰ ਗਨ ਸਨਮੁਖ ਜੇ ਜੂਝ ਗਏ ਜਾਏ ਬਸੇ ਸੁਰਗੇ ॥੨॥ ਰਹਾਊ ਦੂਜਾ ॥ ਕਬਿਤ ॥ ਸਿਮ੍ਰ ਸਿਮ੍ਰ[6] ਭਿਰ ਭਿੜ ਭਟ ਗਏ ਪਿਲਚ ਲਲਕ ਲਲਕ ਕੂਦ ਕੂਦ ਬਾਹਤ ਭੇ ਸਸਤ੍ਰ ਅਸਤ੍ਰ ਪੁੰਜਨ ॥ ਘੋਰ ਘੋਰ ਗਰਜਤ ਬਿਖਮ ਤੁਪਕ ਪ੍ਰਲੈ ਕਰ ਰੁਕ ਗਯੋ ਸਭ ਦਿਸ ਖੋਰ ਖੋਰ ਕੁੰਜਨ ॥ ਠਠਕੇ ਚਰ ਅਚਰ ਪਸੁ ਪੰਛਨ ਖਗ ਮ੍ਰਿਗ ਭੁਜੰਗ ਦਹਲਜੋ ਜਲ ਥਲ ਪੈਯਾਲ ਥਰ ਥਰ ਭੈ ਰੰਜਨ[3] ॥ ਸੂਰ ਕੂਰ ਇਕਸਾਂ ਹੋ ਗਏ ਸਮਰ ਲਰ ਕਰ ਤਹ ਮੰਡਿਓ ਪ੍ਰਲੈ ਭਾਰਥ ਸੂਰਨ ਗੁਮਾਨ ਭੰਜਨ ॥੬੪॥੨੧੯੭॥ ਕਬਿਤ ॥ ਚੀਰ ਚੀਰ ਪ੍ਰਤਨਾ ਭਟ ਪੈਠ ਗਏ ਪਿਲਚ ਪਿਲਚ ਦੂਤ ਭੂਤ ਦਾਨਵ ਜਖ ਕਿੰਨਰ ਬਨ ਚਾਰੀ ॥ ਗਰਜ ਗਰਜ ਠਨਕ ਠਨਕ ਧਾਵਤ ਪ੍ਰਚੰਡ ਚਪਲ ਮਾਰੁਤ ਬਘੂਲ ਘਨ ਗੜਾ ਬਜ੍ਰ ਭਾਰੀ ॥ ਰਾਖਸ ਗਨ ਰੁਦ੍ਰ ਕਿੰਕਰ ਕਰਾਲ ਧਾਨ ਅਜਗ੍ਰ ਕਲ ਜਖ ਬਿਕਟ ਸਨਕਾਦਕ ਦਲ ਸਾਰੀ ॥ ਬਿਬਧਾਂਤਕ ਗਨ ਪ੍ਰੇਤ ਜਛ ਗ੍ਰਿਹ ਮਾਲਾ ਸੁਭ ਅਸੁਭ ਧਾਏ ਭੁਜ ਬਲ ਬਲਵੰਤ ਪ੍ਰਾਕ੍ਰਮ ਸਮਰ ਕਾਰੀ ॥੬੫॥੨੧੯੮॥ ਬਿਸ੍ਨਪਦ ਮਾਲਕਉਸ ॥ ਮੇਘਮਾਲਾ ॥ ਕਬਿਤ ॥ ਧਾਏ ਉਤ ਦੈਤ ਧਾਨ ਦਾਨਵ ਦਲ ਬਿਕਟ ਸਿਮ੍ਰ ਹਾਂਕ ਹਾਂਕ ਧਾਏ ਝਪਟ ਕੂਕਤ ਕਿਲਕਾਰੀ ॥ ਜੁਟੇ ਦਿਸ ਦੋਊ ਸੁਭਟ ਦਾਨੂ ਸੁਰ ਪੁੰਜ ਸਭ ਕੋਪ ਕੋਪ ਬਾਹਤ ਭਟ ਸਸਤ੍ਰ ਅਸਤ੍ਰ ਭਾਰੀ ॥ ਲਪਕ ਲਪਕ ਝਬਕ ਛਪਕ ਗਰਜਤ ਦਾਮਿਨ ਭੈਅੰਕ ਝਿਮ ਝਿਮ ਸਰ ਬਾਨ ਬੂੰਦ ਬਰਖੈ ਘਟ ਸਾਰੀ ॥ ਝੂਮ ਝੂਮ ਘੋਰ ਬਾਰਦ[4] ਦਲ ਬਿਖਮ ਭਏ ਲੀਨੇਓ ਦਿਸ ਘੇਰ ਥਿਰਾ ਧੁੰਧਕ ਅੰਧਿਆਰੀ ॥੬੬॥੨੧੯੯॥ ਮਾਲਕੌਸ ॥ ਮੇਘਮਾਲਾ ॥ ਸੂਝਤ ਨਹ ਦਿਸਾ ਦ੍ਰਿਗ ਪ੍ਰਲੈ ਸਮ ਘੋਰ ਭਏਓ ਸੰਗ੍ਰਾਮ ਦੁਰਤ ਭੀਖਮ ਭੈਕਾਰੀ ॥ ਪੇਲ ਪੇਲ ਗਜ ਮਤੰਗ ਮਤ ਮਦੀਰ ਤੁਰੰਗ ਚੰਚਲ ਗਤ ਬੇਗ ਪਰੀ ਪੰਛੀ ਪ੍ਰੇਆਰੀ[5] ॥ ਮਿਲਗੇ ਭਟ ਦੁਹੂ ਦਿਸਾ ਝੁਰਮਟ ਕਰ ਪਰਸਪਰ ਲੇ ਮਨੌ ਸਿੰਧ ਨਦੀ ਸਾਵਨ ਬਰਖਾਰੀ ॥ ਟੂਕ ਟੂਕ ਪੁਰਜ ਪੁਰਜ ਕਟਗੇ ਭਟ ਸਮਰ ਬਿਖੈ ਬੋਟਿਨ ਲੈ ਗਿਧ ਉਡਿਓ ਜੰਬੁਕ ਬਨਚਾਰੀ ॥੬੭॥੨੧੭੦॥ ਮਾਲਕਉਸ ॥ ਕੁਹਕਤ ਮਸਾਨ ਪ੍ਰੇਤ ਡਾਕਤ ਬੈਤਾਲ ਕੰਕ ਜੁਗਿਨ ਲੈ ਖਪਰ ਧਈ ਨਾਚਤ ਬੈਤਾਰੀ ॥ ਧਾਏ ਖੰਕਾਲ ਭੂਤ ਭੈਰੋ ਜਮ ਜਖ ਸਘਨ ਡੀਅਰ ਜਿੰਨ ਸੂਲ ਹਸਤ ਦੈ ਦੈ ਗਨ ਤਾਰੀ ॥ ਧੁਕ ਧੁਕ ਕਬੰਧ ਉਠਤ ਦੁਸਤ੍ਰ ਨਿਸੁੰਨ ਨਾਦ ਕਿਲਕਤ ਕਪਾਲ ਰੁਦ੍ਰਕਾਲੀ ਕਿਲਕਾਰੀ ॥ ਅਚਤ ਘਟ ਸੁਰਾ ਸ੍ਰੋਨ ਸਲਤਾ ਭਖਤ ਪ੍ਰੇਤ

ਪਾਠਾਂਤਰ

[1]ਬਜ੍ਰੂਹਨ (ਅਸ)
[2]ਬਧਿਓ (ਅਸ)
[3]ਭੰਜਨ (ਮਸ, ਅਸ)
[4]ਬਾਦਲ (ਖਕ, ਅਸ)
[5]ਪਿਆਰੀ (ਮਸ, ਖਕ, ਅਸ)

**ਟਿਪਣੀਆਂ**

[6]ਅਧਾਰਮੂਲਕ ਖਰੜੇ ਵਿਚ ਪੈਰ ਅਖਰਾਂ ਦਾ ਜਿਆਦਾ ਪ੍ਰਯੋਗ ਕੀਤਾ ਗਿਆ ਹੈ

ਭੀਖਮ ਭੈ ਰੂਪ ਨਗਨ ਖ੍ਰਿਕਤ ਚਿਕਾਰੀ ॥੬੮॥੨੧੭੧॥ ਬਿਸ੍ਨਪਦ ਮਾਲਕਉਸ ॥ ਝੂਲਨਾ ॥ ਕਰਤ ਚਿਕਾਰ ਗਨ ਪ੍ਰੇਤ ਭੈਰਉ ਭੇਰ ਭੁੰਕਾਰ ਘਨ ਗਰਜ ਧਾਇਓ ॥ ਲਲਕਾਰ ਸੂਰਾ ਪਰੇ ਸਮਰ ਸਨਮੁਖ ਭਿਰੇ ਘਟਾ ਘਨ ਘੇਰ ਦਲ ਉਮਡ ਆਇਓ ॥ ਪਰਤ ਝੜ ਲਾਇ ਨਭ ਛਾਇ ਧਾਰਾ ਪ੍ਰਬਲ ਘਟਾ ਘਨ ਸਸਤ੍ਰ ਦਿਸ ਘੇਰ ਛਾਇਓ ॥ ਲੁਥ ਪੈ ਲੁਥ ਪਰ ਗਯੋ ਅਟਾਰ ਸੀ ਲਗਿਓ ਅੰਬਾਰ ਸੁਰਗ ਪੈਡ ਪਾਇਓ ॥੬੯॥੨੧੭੨॥ ਝੂਲਨਾ ਮਾਲਕਉਸ ॥ ਪੇਲ ਗਜ ਮਤ ਹੈਯ ਉਸ੍ਰ ਸੂਰਾ ਸਭੀ ਤੁਪਕ ਤ੍ਰਵਾਰ ਲੈ ਸਮਰ ਪੈਠੇ ॥ ਸਾਰ ਸੋ ਸਾਰ ਠਹਕਾਯ ਝਨਕਾਰ ਕੈ ਮਾਰ ਹੀ ਮਾਰ ਪੁਕਾਰ ਐਠੇ ॥ ਝਰਤ ਅੰਗਾਰ ਤਰਵਾਰ ਧਾਰਾ ਧਰੀ ਸੂਰ ਅਰ ਕੂਰ ਤਹ ਭੈ ਇਕੈਠੇ ॥ ਜੂਝ ਗੇ ਸੂਰ ਸਾਵੰਤ ਸੂਰਾ ਸਬਲ ਬਹੁ ਖਾਇ ਘਾਇਨ ਰਨ ਤਿਆਗ ਬੈਠੇ ॥੭੦॥੨੧੭੩॥ ਝੂਲਨਾ ॥ ਮਾਰੂ ਬੰਬ ਬਾਜੈ ਰਨ ਸੂਰ ਗਾਜੈ ਰਨ ਧੀਰ ਬੀਰ ਧਾਯੇ ਮਾਰ ਮਾਰ ਕੈ ਕੈ ॥ ਅਸਵਾਰ ਛੂਟੇ ਗਜ ਪੇਲ ਢੂਕੇ ਕਰ ਚਾਂਪ ਸਾਯਕ ਅਸ ਢਾਰ ਲੈ ਕੈ ॥ ਗਜਗਾਹ ਬਾਂਧੇ ਸਰ ਪੁੰਜ ਸਾਂਧੈ ਅਰਰਾਯ ਪਰੇ ਚਹੂੰ ਓਰ ਤੈ ਕੈ ॥ ਸਨਾਂ ਸਨ ਸਨੰਨ ਬੰਦੂਕ ਛੂਟੇ ਘਨ ਗਰਜ ਗੋਲਾ ਧੁੰਧ ਘੋਰ ਹੁਵੈ ਕੈ ॥੭੧॥੨੧੭੪॥ ਮਾਲਕਉਸ ॥ ਝੂਲਨਾ ॥ ਗੋਲਾ ਬਾਨ ਬਰਖੈ ਰਨ ਸੂਰ ਪਰਖੈ ਬਜ੍ਰ ਘਾਤ ਆਯੁਧ ਨਭ ਛਾਯ ਸਾਰੇ ॥ ਘਨਘੋਰ ਧਾਏ ਲਲਕਾਰ ਆਏ ਬਰਫ ਬੇਗ ਬਤਾਸ ਝਪਾਸ ਮਾਰੇ ॥ ਦਾਮਿਨ ਜੋਰ ਦਮਕੈ ਅਸਤ੍ਰ ਘੋਰ ਚਮਕੈ ਕਿਲਕਾਰ ਪਰੇ ਸੂਰ ਸਸਤ੍ਰ ਝਾਰੇ ॥ ਮੁਠ ਭੇੜ ਸੰਗ੍ਰਾਮ ਹਵ ਘੋਰ ਮਾਚੀ ਸੁਰ ਸੈਨ ਬੇਵਾਨ ਚੜ ਅਸਤ੍ਰ ਡਾਰੈ ॥੭੨॥੨੧੭੫॥ ਝੂਲਨਾ ॥ ਧਮਾਧਮ ਸੇਲਾ ਸੈਥੀ ਸਾਂਗ ਬਾਹੈ ਦੂਹੂ ਓਰ ਤੇ ਸੂਰ ਸੰਗ੍ਰਾਮ ਕੋਪੇ ॥ ਸੜਕ ਮਿਆਂਨ ਤੇ ਤੇਗ ਕਾਢੈ ਝੜਾਝੜ ਸਟਾਸਟ ਆਯੁਧ ਨਾਲ ਤੋਪੈ ॥ ਧੜਾਧੜ ਗੋਲਾ ਬਜ੍ਰ ਬਾਨ ਛੂਟੇ ਚਟਾਚਟ ਤੜਾਤੜ ਘਾਵ ਘੋਪੇ ॥ ਹਾਲਾ ਹੂਲ ਭਈ ਦੂਹੂ ਓਰ ਤੇ ਜੀਤ ਦਲ ਦੇਵ ਅਰ ਦੈਤ ਹਠ ਠਾਨ ਰੋਪੈ ॥੭੩॥੨੧੭੬॥ ਮਾਲਕਉਸ ॥ ਸੰਗੀਤ ॥ ਝੂਲਨਾ[ੳ] ॥ ਸੰ ਸਾਗੜਦੀ ਸੂਰ ਸੰਗ੍ਰਾਂਮ ਹਠੇ ਮੰ ਮਾਗੜਦੀ ਮਾਰ ਹੀ ਮਾਰ ਕੈ ਕੈ ॥ ਰੰ ਰਾਗੜਦੀ ਰੋਸ ਕਰ ਜੋਸ ਧਾਏ ਗੰ ਗਾਗੜਦੀ ਗਰਜ ਗਜ ਪੇਲ ਢੂਕੇ ॥ ਹੰ ਹਾਗੜਦੀ ਹੌਸ ਕਰ ਚੋਪ ਧਾਏ ਕੰ ਕਾਗੜਦੀ ਕੋਪ ਕਿਲਕਾਰ ਕੂਕੈ ॥ ਭੰ ਭਾਗੜਦੀ ਭੀਰ ਭਟ ਭੇੜ ਭਾਰੀ ਝੰ ਝਾਗੜਦੀ ਝੁੰਡ ਝਕਝੋਰ ਝੂਕੇ ॥੭੪॥੨੧੭੭॥ ਸੰਗੀਤ ਅਛਰੀ ॥ ਮਾਲਕਓਸ ॥ ਡਾਗੜਦੀ ਡਢ ਡਫ ਡੰਕ ਬਾਜੈ ਰਨ ਲਾਗੜਦੀ ਲਲਕ ਲੰਗੂਰ ਨਾਚੈ ॥ ਚਾਗੜਦੀ ਚਾਉ ਚਿਰ ਜੁਥ ਕੀਨੋ ਦਾਗੜਦੀ ਦੇਵ ਅਰ ਦੈਤ ਮਾਂਚੈ ॥ ਢਾਗੜੀ ਢੋਲਕ ਢਢ ਬਾਜੈ ਫਾਗੜਦੀ ਫੀਲ ਫਨ ਫੰਕ ਰਾਚੈ ॥ ਪਾਗੜਦੀ ਪੇਲ ਭਟ ਰੇਲ ਪੈਠੇ ਧਾਗੜਦੀ ਧੀਰ ਰਨ ਰੰਗ ਰਾਚੇ ॥੭੫॥੨੧੭੮॥ ਸੰਗੀਤ ਅਛਰੀ ॥ ਖਾਗੜਦੀ ਖਿੰਗ ਖੁਨਸਾਏ ਧਾਏ ਬਾਗੜਦੀ ਬੰਮ ਰਨ ਬੀਰ ਠਾਢੈ ॥ ਛਾਗੜਦੀ ਛਤ੍ਰ ਸਿਰ ਢੁਰਤ ਛਤ੍ਰੀ ਠਾਗੜਦੀ ਠਕੁਰਾਈ ਨਿਤ ਨਿਤ ਬਾਢੈ ॥ ਬਾਗੜਦੀ ਬੰਮ ਦਮਾਮ ਬਾਜੈ ਵਾਗੜਦੀ ਵੀਰ ਵਰੀਆਮ ਆਢੈ ॥ ਟਾਗੜਦੀ ਟੰਕਾਰ ਦੈ ਦੈ ਧਨੁਖ ਭਟ ਤਾਨ ਕਮਾਨ ਸੰਗ੍ਰਾਮ ਠਾਢੈ ॥੭੬॥੨੧੭੯॥ ਝੂਲਨਾ ॥ ਸੰਗੀਤ ਅਛਰੀ ॥ ਆਗੜਦੀ ਆਇਓ ਸੰਕਲਪ ਕਰ ਕੈ ਉਰ ਆਗੜਦੀ ਚਉਪ ਚਿਤ ਚਾਯੇ ਆਏ ॥ ਤਾਗੜਦੀ ਤੀਰ ਤਰਵਾਰ ਬਾਹੈ ਜਾਗੜਦੀ ਜੋਧ ਜੰਗਾਹ ਛਾਯੇ ॥ ੜਾਗੜਦੀ ੜਾੜ ਦੁਹੂ ਓਰ ਬਾਢੈ ਆਗੜਦੀ ਅਰਬ ਦਲ ਖਰਬ ਧਾਯੇ ॥ ਨਾਗੜਦੀ ਨੈਨ ਰੰਗ ਸ੍ਰੋਨ ਰੋਹੈ ਘਾਘੜਦੀ ਘੋਰ ਘਮਸਾਨ ਪਾਏ ॥੭੭॥੨੧੮੦॥ ਮਾਲਕਉਸ ਬਿਸ੍ਨਪਦ ॥ ਝੂਲਨਾ ॥ ਜੁਟੇ ਜੰਗਾਹ ਦਲ ਦੇਵ ਅਰ ਦੈਤ ਮਿਲ ਸਸਤ੍ਰ ਅਰ ਅਸਤ੍ਰ ਬਹੁ ਭਾਂਤ ਬਾਹੈ ॥ ਦਲ ਸਾਜ ਖਪਰੈਤ ਬਾਨੈਤ ਝੂਝੇ ਸਮਰ ਜੂਝਗੇ ਜੰਗ ਤਿਨੈ ਹੂਰ ਚਾਹੈ ॥ ਏਕ ਏਕ ਗਏ ਭਿਰ ਸਾਰੇ ਹਾਕ ਹਾਕ ਅਯੋਧਨ ਸੂਰ ਗਾਹੈ ॥ ਅਰਰਾਇ ਕੈ ਬੀਰ ਪਤੰਗ ਛੁਟੇ ਰਨ ਸਮੈ ਸੰਗ੍ਰਾਮ ਮੇ ਲੇਤ ਲਾਹੇ ॥੭੮॥੨੧੮੧॥ ਟੂਟ ਸਨਾਹ ਤਨਤ੍ਰਾਨ ਬਖਤ੍ਰ ਜਿਰਹ ਟੋਪ ਗਲ ਸੰਜ ਝੜੇ ਗਯੋ ਸਬਹੀ ॥ ਝਲਤ ਬ੍ਰਿਨ ਬਹੁ ਖਾਯੇ ਘਾਯਨ ਸ੍ਰਸ ਨਦ ਸ੍ਰੋਨ ਕੋ ਪਰੈ[੧] ਭਟ ਜੂਝੇ ਤਬਹੀ ॥ ਅਸ ਮਚਿਓ ਸੰਗ੍ਰਾਮ ਨ ਭਯੋ ਆਗੈ ਕਬੈ ਸੂਰ ਪਰ ਸੂਰ ਗਿਰ ਗਏ ਦਬਹੀ ॥ ਕਹਤ ਕਬਿ ਰਾਮ ਤੁਮ ਸੁਨਹੁ ਪ੍ਰਿਅ ਸੰਤ ਜਨ ਸਮਰ ਭਾਰਥ ਸੁਰ ਅਸੁਰ ਫਬਹੀ ॥੭੯॥੨੧੮੨॥ ਝੂਲਨਾ ॥ ਬਿਸ੍ਨਪਦ ਮਾਲਕੌਸ ॥ ਕਹੂੰ ਬਾਜ ਗਿਰੇ ਕਹੂੰ ਤਾਜ ਗਿਰੇ ਅਸਵਾਰ ਗਿਰੇ ਕਹੂੰ ਪੀਲ ਜੂਝੇ ॥ ਬੇਵਾਨ ਗਿਰੇ ਕਹੂੰ ਜੁਵਾਨ ਗਿਰੇ ਰਥ ਪਾਲਕੀ ਉਸਟ ਮਤੰਗ ਦਝੇ ॥ ਭਟ ਭ੍ਰਮਤ ਅਕਾਸ ਪਤਾਲ ਗਿਰ ਗੇ ਬਲੀ ਕਈ ਸਿੰਧ ਬੂਡੇਓ[੨] ਭਓ[੩] ਤੇਗ ਸਿਝੇ ॥ ਉਡਤ ਭਟ ਭੀਰ ਰਨਧੀਰ ਗੈਨਾਰ ਚੜ ਭ੍ਰਮਤ ਗਜ ਉਸਟ ਤੁਖਾਰ ਰੁਝੇ ॥੮੦॥੨੧੮੩॥ ਝੂਲਨਾ ॥ ਬਿਸ੍ਨਪਦ ਮਾਲਕੌਸ ॥ ਚੀਕ ਚਾਵੰਡ ਚਿੰਕਾਰ ਫੁੰਕਾਰਹੀ ਗੂਲਨ ਪ੍ਰੇਤ ਮਾਸਾਨ

ਪਾਠਾਂਤਰ

[1]ਪੈਰ (ਅਸ)

[2]ਬੂਡੇ (ਖਕ, ਅਸ)

[3]ਕਈ (ਖਕ, ਅਸ)

**ਟਿਪਣੀਆਂ**

[ੳ]ਇਸ ਬੰਦ ਵਿਚ ਧੁਨੀਆਤਮਿਕਤਾ ਦਾ ਵਿਸ਼ੇਸ਼ ਧਿਆਨ ਰਖਿਆ ਗਿਆ ਹੈ

ਡਕੈ ॥ ਗ੍ਰਿਝ ਗੈਨਾਰ ਚਿਕਾਰ ਬੈਤਾਲ ਘਨ ਭੂਤ ਪਿਸਾਚ ਕਾਪਾਲ ਹਕੈ ॥ ਕੰਕ ਖੰਕਾਲ ਜਖ ਭੂਤ ਭੈਰੋਂ ਹਸੈ ਸ੍ਰੋਨ ਭਰ ਪਤ੍ਰ ਜੋਗਨੀ[ੳ] ਚਖੈ ॥ ਧਰ ਅਧਰ ਭਟ ਲੇਤ ਗਨ ਪ੍ਰੇਤ ਰਾਖਸ ਤਿਨੈ ਕਾਕ ਅਰ ਚੀਲ ਮਿਜ ਮਾਸ ਭਖੈ ॥੮੧॥੨੧੮੪॥ ਝੂਲਨਾ[ਅ] ॥ ਕਰਤ ਭਟ ਭੇਰ ਸੁਰ ਅਸੁਰ ਚੌਗਾਨ ਚੜ ਭਯੋ ਮੁਠ ਭੇੜ[੧] ਜੰਗਾਹ ਠਠ[੨] ॥ ਪਰੇ ਲਲਕਾਰ ਅਸਵਾਰ ਹਾਠੀ ਹਠੀ ਖੈਚ ਸਮਸੇਰ ਮੈਦਾਨ ਹਠੇ ॥ ਗਹ ਤੀਰ ਤੁਫੰਗ ਗੁਲੇਲ ਮੂਸਲ ਗਦਾ ਜਬ੍ਰ ਜਮਧ੍ਰ ਤੁਪਕ ਸੇਲ ਪਠੇ ॥ ਕਰਤ ਪ੍ਰਹਾਰ ਹਥੇਆਰ ਮਾਰੂ ਪ੍ਰਬਲ ਸਸਤ੍ਰ ਬਹੁ ਅਸਤ੍ਰ ਦੋ ਤ੍ਰਫ ਸੁਠੇ[੩] ॥੮੨॥੨੧੮੫॥ ਝੂਲਨਾ[ਅ] ॥ ਮਾਲਕਉਸ ॥ ਬਜਤ ਮ੍ਰਿਦੰਗ ਰਬਾਬ ਬੀਨਾ ਪਣੌ ਬਜਤ ਬਾਜੰਤ੍ਰ[ੲ] ਭੇਰੀ ॥ ਕਥਤ ਕਬਿਤ ਗੰਧ੍ਰਬ ਛੰਦ ਬਰੰ ਦ੍ਵਾਰ ਨੈਕੀਬ ਬਾਜੰਤ੍ਰ ਝੇਰੀ ॥[ੲ] ਨਚਤ ਗਨ ਹੂਰ ਗੰਧ੍ਰਬ ਕਿੰਨਰ ਪਰੀ ਜਛ ਅਛਰ ਸੁਰਬਧੁਨ ਘੇਰੀ[੪] ॥ ਕਰਤ ਕਲੋਲ ਉਛਾਹ ਮੰਗਲ ਹਰਖ ਗਾਨ ਰਸ ਗੀਤ ਸੰਗੀਤ ਫੇਰੀ ॥੮੩॥੨੧੮੬॥ ਝੂਲਨਾ ॥ ਜੁਟੇ ਬਰਿਆਰ ਜੁਝਾਰ ਅਸਵਾਰ ਬਲੀ ਮਲ ਗਜਪਤ ਮਾਤੰਗ ਪੇਲੇ ॥ ਚਤੁਰੰਗ ਦਲ ਉਮਡ ਘਨ ਘੇਰ ਸਿਵ ਸਕ੍ਰ ਦਲ ਬ੍ਰਹਮ ਗਨੇਸ ਰਵਿ ਇੰਦੁ ਹੇਲੇ ॥ ਸਾਮ ਕਉਬੇਰ ਜਮ ਬ੍ਰਨ ਦਲ ਸੁਮਤ ਚੰਦ੍ਰ ਸਿਖ੍ਰ ਰੇਲੇ ॥ ਸਨਕਾਦਿ ਬਿਬਿਧਾਦਿ ਗ੍ਰਿਹ ਕੇਤ ਭਟ ਸੁਮਤ ਨ੍ਰਿਪ ਦੇਵ ਮਾਨੁਖ ਜਖ ਭੂਤ ਮੇਲੇ ॥ ਮਾਲਕਉਸ ਝੂਲਨਾ ॥ ਉਮਡ ਦਲ ਅਸੁਰ ਪ੍ਰਚੰਡ ਸਰਸ ਅਨੀ ਚਤੁਰੰਗ ਦਲ ਘੇਰ ਪਾਏਓ[੫] ॥ ਮਾਰ ਹੀ ਮਾਰ ਉਚਾਰ ਪੁਕਾਰ ਕੈ ਸਮ੍ਰ ਸਨਮੁਖ ਸੁਭਟ ਰੇਲ ਆਇਓ ॥ ਤੁਰੈ ਮੈਦਾਨ ਦੈ ਹਾਂਕ ਰਨਧੀਰ ਪੜੇ ਜੋਧ ਮਲ ਸੁਭਟ ਪਹਲਵਾਨ ਧਾਇਓ ॥ ਲੈ ਗਦਾ ਲਠ ਗੁਰਜ ਕਛ ਕਾਛ ਭਟ ਬਿਕਟ ਹਠ ਮੰਡਿਓ ਸੰਗ੍ਰਾਮ ਪ੍ਰਚਾਰ ਘਾਏਓ[੬] ॥੮੫॥੨੧੮੮॥ ਝੂਲਨਾ ॥ ਖੋਲ ਸਮਸੇਰ ਰਨਧੀਰ ਢੂਕੇ ਸਮ੍ਰ ਹਾਂਕ ਲਲਕਾਰ ਬਹੁ ਸਸਤ੍ਰ ਬਾਹੇ ॥ ਸੰਜ ਬਖਤ੍ਰਹ ਜਿਰਹ ਟੂਟ ਚਿਲਤਹ ਗਯੋ ਬਾਨ ਗੋਲੀ ਬਦਨ ਪੈਠ ਗਾਹੇ ॥ ਖੁਲੇਓ ਤਨਤ੍ਰਾਨ ਗਜਗਾਹ ਪਾਖਰ ਗਿਰ ਗੇ ਗਿਰੇ ਭਟ ਝੂਮ ਰਨ ਭੂਮ ਆਹੈ ॥ ਘਿਰੀਆ ਹੂਰ ਬੇਵਾਨ ਲੈ ਸਮ੍ਰ ਭੂਅ ਜੂਝਗੇ ਸਮਰ ਤੇਊ ਕੰਤ ਚਾਹੈ ॥੮੬॥੨੧੮੯॥ ਛਕਾ ॥੧॥ ਬਿਸ੍ਨਪਦ ॥ ਰਾਗ ਮਾਲਕਉਸ ॥ ਕੁੰਡਲੀਆ ॥ ਪੈਠੇ ਸਭ[ਸ] ਕਹ ਚੀਰ ਦੁਹੂ ਦਿਸ ਸੂਰ ਸੁਜਾਨਾ ॥ ਕਰ ਕਰ ਚੌਪ ਉਮੰਗ ਹਰਖ ਬਰ ਬੀਰ ਪ੍ਰਧਾਨਾ ॥ ਕਰ ਕਰ ਹਰਖ ਉਮੰਗ ਬਲੀ ਪ੍ਰਧਾਨ ਰਿਸਾਯੋ ॥ ਦਉਰ ਦੌਰ ਦੁਹੂ ਓਰ ਸੁਭਟ ਸੁਭਟਨ ਕਹ ਘਾਯੋ ॥ ਰਿਸ ਰਿਸ ਬਾਹਤ ਸਸਤ੍ਰ ਹਵਸ ਕਰ ਆਪ ਜੁਝਾਇਓ ॥ ਤਰਗੇ ਭੌਜਲ ਖਾਤ ਪਰੀ ਲੈ ਸ੍ਵਰਗ ਸਿਧਾਇਓ ॥੮੭॥੨੧੯੦॥ ਕੁੰਡਲੀਆ ॥ ਹਾਂਕ ਹਾਂਕ ਭਟ ਭਿਰੇ ਸਮ੍ਰ ਸਨਮੁਖ ਭਏ ਠਾਢੇ ॥ ਬਾਹਤ ਸਸਤ੍ਰ ਸੰਬੂਹ ਸੂਰ ਸੂਰਨ ਹਠ ਗਾਢੇ ॥ ਬਾਹਤ ਸਸਤ੍ਰ ਸੰਬੂਹ ਸੂਰ ਸੂਰਨ ਹਠ ਕੀਨਜੋ ॥ ਮਰੇ ਮਾਰ ਭਟ ਸਮ੍ਰ ਪੀਠ ਨਹ ਰਨ ਮਹਿ ਦੀਨਜੋ ॥ ਚੜਗੇ ਸੇਤ ਬੇਵਾਨ ਤਰਤ ਭੇ ਭਉਜਲ ਸੂਰਾ ॥ ਬਰੇਓ ਬਰੰਗਨ ਜਾਏ ਬਾਏ[੭] ਮ੍ਰਿਦੰਗਨ ਤੂਰਾ ॥੮੮॥੨੧੯੧॥ ਕੁੰਡਲੀਆ ॥ ਮਾਲਕਉਸ ॥ ਜੋੜ ਜੋਰ ਦਲ ਭਿਰੇ ਦੁਬਹੀਆ ਕੋਪ ਕੈ ॥ ਦੈ ਦੈ ਧਨੁਖ ਟੰਕੋਰ ਹਠੇ ਪਗ ਰੋਪ ਕੈ ॥ ਦੈ ਦੈ ਧਨੁਖ ਟੰਕੋਰ ਬਾਨ ਰਨ ਤੁਰੈ ਧਵਾਏ ॥ ਬਾਹਤ ਭਏ ਨਿਸੰਗ ਸੂਰ ਸੂਰਨ ਕਹ ਘਾਏ ॥ ਘਾਯਲ ਭਏ ਅਪਾਰ ਟੂਕ ਟੂਕਨ ਭਏ ਰਨ ਮੈ ॥ ਤਦਪ ਨ ਛਾਡਤ ਖੇਤ ਪੈਠ ਭਟ ਗਏ ਸਘਨ ਮੈ ॥੮੯॥੨੧੯੨॥ ਕੁੰਡਲੀਆ ॥ਮਾਲਕਉਸ ॥ ਕੂਦ ਕੂਦ ਭਟ ਜੁਟੇ ਸਮੂਹ ਬਾਹਤ ਭਏ ਸਸਤ੍ਰਨ ॥ ਏਕ ਏਕ ਭਟ ਭਿਰੇ ਘਾਯ ਘਾਯਨ ਕੈ ਅਸਤ੍ਰਨ ॥ ਏਕ ਏਕ ਭਟ ਗਿਰੇ ਘਾਯ ਘਾਯਨ ਕੈ ਸੂਰਾ ॥ ਨਠੇਓ[੮] ਈਸ ਕਲ ਰੁਦ੍ਰ ਬਾਏ ਡਵਰੂ ਤੰਬੂਰਾ ॥ ਲੈ ਲੈ ਤੀਰ ਤੁਫੰਗ ਧਨੁਖ ਸਾਯਕ ਉਮਡਾਨੇ ॥ ਕਸ ਕਸ ਕਮਰ ਨਿਖੰਗ ਦੁਹੂ ਦਿਸ ਸਰ ਸੰਧਾਨੇ ॥੯੦॥੨੧੯੩॥ ਕੁੰਡਲੀਆ ॥ ਨਿਸਦਿਨ ਬੀਤਿਓ ਲਰਤ ਲਰਤ ਬਹੁ ਬਰਸ ਬਿਤਾਨੇ ॥ ਦੇਵ ਦਨੁਜ ਸੰਗ੍ਰਾਮ ਕੋਪ ਆਹਵ ਹਠ ਠਾਨੇ ॥ ਦੇਵ ਦਨੁਜ ਸੰਗ੍ਰਾਮ ਕੋਪ ਜੁਟੇਓ[੯] ਹਵ ਮੰਡਿਓ ॥ ਬੀਰ ਬੀਰ ਕਹ ਘਾਇ ਪ੍ਰਬਲ ਸਰ ਸਾਇਕ ਛੰਡਿਓ ॥ ਭਯੋ ਘੋਰ ਬਿਕਾਰਰ ਪ੍ਰਲੈ ਕਰ ਨਿਸਾ ਪਲਟਿਓ ॥ ਸੁਤ ਪਿਤ ਪਿਤ ਸੁਤ ਘਾਯੇ ਸਮ੍ਰ ਦਾਰੁਨ ਭਟ ਜੁਟਿਓ ॥੯੧॥੨੧੯੪॥ ਕੁੰਡਲੀਆ ॥ ਲੈ ਲੈ ਤੀਰ ਕਮਾਨ ਸੁਭਟ ਸਾਮੁਹ ਦਲ ਲੀਨੇ ॥ ਪੈਠੇ ਦਲ ਬਿਚ ਦੌਰ ਸਸਤ੍ਰ ਸਨਮੁਖ ਰਨ ਦੀਨੇ ॥ ਪੈਠੇ ਰਨ ਮੈ ਦਉੜ ਸਸਤ੍ਰ ਸਨਮੁਖ ਲੈ ਜੁਟੇ ॥ ਮਾਰ ਬੈਰੀਅਨ ਘਾਇ ਕਟਕ ਦਾਨਵ ਬਹੁ ਕੁਟੇ ॥ ਬਹਸ ਬਹਸ ਸੰਗ੍ਰਾਮ ਸੁਭਟ ਦੋ ਦਲ ਹੰਕਾਰੇ ॥ ਭਿਰੇ ਪਰਸਪਰ ਧਾਯ ਦੁਬਹੀਆ ਮਾਰਹੀ ਡਾਰੇ ॥੯੨॥੨੧੯੫॥ ਮਾਲਕਉਸ ਕੁੰਡੀਲਆ ॥ ਧਾਏ ਭੂਤ ਪਿਸਾਚ ਭੂਤ ਭੈਰਉ ਦਲ ਭਾਰੀ ॥ ਗਹ ਗਹ ਗੁਰਜ ਕਮੰਦ ਬਾਨ ਸੈਥੀ ਜਮਧਾਰੀ ॥ ਗਹ ਗਹ ਗੁਰਜ ਕਮੰਦ ਭੂਤ ਭੈਰਉ ਗਨ ਧਾਏ ॥ ਰਾਕਸ ਗੂਲ ਬੈਤਾਲ ਜਮ ਕੰਕਰ ਸਮੁਹਾਏ

## ਪਾਠਾਂਤਰ

[੧]ਭੇਟ (ਅਸ)
[੨]ਠਟੇ (ਮਸ, ਖਕ)
[੩]ਸੁਟੇ (ਮਸ, ਅਸ)
[੪]ਹੇਰੀ (ਮਸ, ਖਕ, ਅਸ)
[੫]ਧਾਯੋ (ਮਸ, ਅਸ)
[੬]ਪਾਇਓ (ਅਸ)
[੭]ਬਜਾਇ (ਅਸ)
[੮]ਨਚਿਓ (ਮਸ, ਖਕ)
[੯]ਜੁੜਿਓ (ਖਕ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਜੋਗੀਨ' ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਜੂਲਨਾ' ਸ਼ਬਦ ਜਾਪਦਾ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ ਸ਼ਪਸ਼ਟ ਨਹੀਂ ਹੈ, ਸੁਧਾਈ ਮਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ 'ਸਫ' ਸ਼ਬਦ ਜਾਪਦਾ ਹੈ, ਸੁਧਾਈ ਮਸ, ਖਕ, ਅਸ ਤੋਂ ਕੀਤੀ ਹੈ

॥ ਬਾਰਤ ਸਸਤ੍ਰ ਅਪਾਰ ਦੈ ਕਿਲਕਟੀ ਭੈਆਵਨ ॥ ਮੰਡਜੋ ਘੋਰ ਸੰਗ੍ਰਾਮ ਦੁਰਤ ਰਘੁਪਤਿ ਜਿਮ ਰਾਵਨ ॥੯੩॥੨੧੯੬॥ ਮਾਲਕਉਸ ਕੁੰਡਲੀਆ ॥ ਪਾਯਕ ਬਰੁਨ ਕਉਬੇਰ ਚਿਤ੍ਰਰਥ ਜੁਟੇ ਸਿਪਾਹੀ ॥ ਸਨਕਾਦਿਕ ਬਿਬਿਧਾਦ ਸਾਮ ਗਨਪਤਿ ਦਲ ਕਾਹੀ ॥ ਬਿਬਿਧਾਦਕ ਸਨਕਾਦਿ ਸਾਮ ਗਨਪਤਿ ਰਵਿ ਇੰਦਾ ॥ ਭਿਰੇ ਸੂਰ ਸਮੁਹਾਇ ਇੰਦ੍ਰ ਗਨ ਦਲ ਬ੍ਰਿੰਦਾ ॥ ਮਾਨਵ ਗਨ ਗੰਧ੍ਰਬ ਜਛ ਘਨਹਰ ਦਲ ਜੁਟਿਓ ॥ ਪੈਠ ਪੈਠ ਦਲ ਬੀਚ ਅਸੁਰ ਦਲ ਸਨਮੁਖ ਕੁਟਿਓ ॥੯੪॥੨੧੯੭॥ ਮਾਲਕਉਸ ਕੁੰਡਲੀਆ ॥ ਪਹਲਵਾਨ ਰਨਧੀਰ ਕਾਛ ਕਛੇ ਭਟ ਭਾਰੀ ॥ ਦੈ ਦੈ ਤਾਲ ਉਤਾਲ ਭੁਜਾ ਠੋਕਤ ਹੰਕਾਰੀ ॥ ਦੈ ਦੈ ਤਾਲ ਉਤਾਲ ਭੁਜਾ ਠੋਕਤ ਭਟ ਕੁਸਤੀ ॥ ਭਿਰੇ ਹਾਕ ਪ੍ਰਚਾਰ ਪਰਸਪਰ ਲਾਤਨ ਮੁਸਤੀ ॥ ਗਹ ਗਹ ਕਮਰ ਦਵਾਲ ਭਟਨ ਰੰਗ ਭੂਮ ਪਛਾਰਹ ॥ ਖੈਚ ਖੈਚ ਜਮਧਾੜ ਭਟਨ ਭ੍ਰਿ[੧] ਉਦਰ ਬਿਦਾਰਹ ॥੯੫॥੨੧੯੮॥ ਮਾਲਕਉਸ ਕੁੰਡਲੀਆ ॥ ਦਉਰ ਦੌਰ ਭਟ ਅਉਰ ਸਮਰ ਸਨਮੁਖ ਹੁਵੈ[੨] ਜੁਟੇ ॥ ਠੋਕ ਠੋਕ ਭੁਜ ਬੀਰ ਪਿਲਚ ਕੁਸਤੀ ਭਟ ਛੁਟੇ ॥ ਠੋਕ ਠੋਕ ਭੁਜ ਤਾਲ ਪਿਲਚ ਭਟ ਲੇਤ ਉਚਾਈ ॥ ਫੇਕਤ ਧਰਨ ਪਛਾੜ ਗਲੇ ਬਿਚ ਪਾਂਸ ਲਗਾਈ ॥ ਲਾਤ ਮੁਸ੍ਰਿ ਪ੍ਰਹਾਰ ਘਾਯ ਘਾਯਲ ਹੁਵੈ[੨] ਜੁਝੇ ॥ ਜਾਨ ਨਿਦਾਨੀ ਜੁਧ ਦੇਵ ਦਾਨੂ ਦਲ ਲੁਝੇ ॥੯੬॥੨੧੯੯॥ ਮਾਲਕਉਸ ਕੁੰਡਲੀਆ ॥ ਜੇ ਜੇ ਮਨ ਮਹਿ ਕੋਪ ਪ੍ਰਗਟ ਕਰ ਸਮਰ ਦਿਖਾਵਹ ॥ ਦੇਵ ਦਨੁਜ ਹਠ ਠਾਨ ਸਮੁਹ ਹੁਵੈ ਆਪ ਜੁਝਾਵਹ ॥ ਦੇਵ ਦਨੁਜ ਹਠ ਠਾਨ ਸਮੁਹ ਰਨ ਜੂਝ ਪਧਾਰੇ ॥ ਲੈ ਗਈ ਘਾਲ ਬਿਵਾਨ ਸ੍ਵਰਗ ਅਛਰਨ ਬਿਹਾਰੈ ॥ ਮਿਟ ਗਇਓ ਆਵਾਗਵਨ ਜਨਮ ਮਰਨ ਭੈ ਚੂਕਿਓ ॥ ਲੀਓ ਸ੍ਵਰਗ ਮਹਿ ਬਾਸ ਅਮਰਪਦ ਸੁਰਨ ਪਹੂਚਿਓ ॥੯੭॥੨੨੦੦॥ ਮਾਲਕਉਸ ਕੁੰਡਲੀਆ ॥ ਰੁਕੇ ਸੁਭਟ ਹਠ ਠਾਨ ਨਿਸਰ ਦਲ ਏਕ ਤੈ ਏਕੈ ॥ ਬਾਹਤ ਭਏ ਕ੍ਰਿਪਾਨ ਪਰਸਪਰ ਦੋ ਦਲ ਤੈ ਕੈ ॥ ਬਾਹਤ ਭਏ ਕ੍ਰਿਪਾਨ ਪਰਸਪਰ ਘਾਓ ਚਲਾਵਹ ॥ ਲੇਤ ਸਿਪਰ ਪਰ ਰੋਕ ਘਾਇ ਭਟ ਆਪ ਬਚਾਵਹ ॥ ਰੇਲ ਰੇਲ ਭਟ ਹੇਲ ਪੇਲ ਗਜ ਮਤ ਭੁਖਾਰਾ ॥ ਤੁਪਕ ਚਾਂਪ ਧਨ ਤਾਨ ਕਰਤ ਬਾਨਨ ਪ੍ਰਹਾਰਾ ॥੯੮॥੨੨੦੧॥ ਛਕੇ ੨॥ ਰਾਗ ਮਾਲਕਉਸ ਕਲਸ ਬਿਸ੍ਨਪਦ ॥ ਝੇਲ ਘਾਇ ਤਨ ਬੀਰ ਨਿਡਰ ਭਟ ਸੰਕ ਨ ਮਾਨੀ ॥ ਹਾਕਤ ਸੁਭਟ ਪ੍ਰਚਾਰ ਸੂਰ ਗਰਬੀ ਅਭਿਮਾਨੀ ॥ ਦੌਰ ਦੌਰ ਦੁਹੂ ਓਰ ਬਾਨ ਬਜ੍ਰਨ ਸਰ ਛੋਰਤ ॥ ਮਦ ਮਤ ਮਦੀ ਜੁਝਾਰ ਸਮਰ ਹਠ ਮੁਖ ਨਹਿ ਮੋਰਤ ॥੯੯॥੨੨੦੨॥ ਕਲਸ ॥ ਧਾਏ ਪਾਖਰੀਏ ਸੁਭਟ ਤ੍ਰਵਰੀਏ ਹਠੀ ਰਿਸਾਰੇ ਭਟ ਜੁਟੇ ॥ ਘਨਹਰ ਘਿਰ ਆਏ ਦੋ ਦਲ ਰਿਸਾਏ ਤੁਪਕ ਸੇਲ ਸਾਯਕ ਛੁਟੇ ॥ ਬਜਤ ਜੁਝਊਆ ਸੁਭਟ ਲੁਝਊਆ ਚੌਪ ਚੌਪ ਭਟ ਰਨ ਤਤੇ ॥ ਬਾਹਤ ਭੇ ਸਸਤ੍ਰਨ ਚਲਿਓ ਬਹੁ ਅਸਤ੍ਰਨ ਨੈਨ ਖੁਮਾਰ ਭਾਰਥ ਮਦ ਮਤੇ[ੳ]॥੧੦੦॥੨੨੦੩॥ ਕਲਸ ॥ ਛੁਟਿਓ ਦੁਹੂ ਦਿਸ ਬਾਨ ਘੋਰ ਪ੍ਰਲੈ ਉਪਰਾਜਿਓ ॥ ਦੈ ਦੈ ਡੰਕ ਦਮਾਮ ਸੁਭਟ ਸਨਮੁਖ ਰਣ ਗਾਜਿਓ ॥ ਰੁਕਿਓ ਸੁਰਗ ਪੈਆਲ ਦਸੋ ਦਿਸ ਜਲ ਥਲ ਠਠਕੇ ॥ ਪਸੁ ਪੰਛੀ ਚਰ ਅਚਰ ਰਹੇ ਥਕ ਭ੍ਰਮ ਭ੍ਰਮ ਭਟਕੇ ॥੧੦੧॥੨੨੦੪॥ ਕਲਸ ॥ ਬਾਨਨ ਦਿਸ ਛਾਯੇ ਅਵਿਲੋਕ ਨ ਜਾਏ ਨਿਸ ਅੰਧਿਕਾਰੀ ਸਰ ਛੁਟੇ ॥ ਸਾਯਕ ਹਯ[੩] ਕਾਰੇ ਬਿਸੀਅਰ ਬਿਖਵਾਰੇ ਲਗਤ ਪ੍ਰਧਾਨ ਸੁਭਟਨ ਘੁਟੇ ॥ ਫਨੀਅਰ ਪ੍ਰਵਾਰੈ ਲੇ ਪਰੀ ਪੰਛਾਲੇ ਉਡਤ ਘੋਰ ਕਿਆਮਤ ਪਲਟਿਓ ॥ ਸੁਰ ਨਰ ਹਤ ਕੀਨਾ ਜਾਨ ਨ ਦੀਨਾ ਘੇਰ ਘੇਰ ਸਾਯਕ ਪਿਲਚਿਓ ॥੧੦੨॥੨੨੦੫॥ ਕਲਸ ॥ ਹਨੇਓ[੪] ਤੁਰੇ ਅਸਵਾਰ ਕੁੰਭ ਮਦ ਕਰ ਦੰਤਾਰੇ ॥ ਹਨੇ ਪਖਰੀਆ ਬੀਰ ਦੇਵ ਦਾਨੂ ਭੀਰਾਲੇ[੫] ॥ ਹਨੇਓ ਕੰਕ ਬੈਤਾਲ ਭੂਤ ਭੈਰਉ ਦਲ ਭਾਰੀ ॥ ਹਨੇ ਜਖ ਮਸਾਨ ਗੂਲ ਕਿੰਕਰ ਘਨਹਾਰੀ ॥੧੦੩॥੨੨੦੬॥ ਕਲਸ[ਅ] ॥ ਦੋਊ ਦਲ ਕੁਟੇ ਸਾਯਕ ਛੁਟੇ ਬਖਤਰ ਟੁਟੇ ਜੇਬ ਜਿਰਹ ॥ ਪ੍ਰਤਨਾ ਹਤ ਕੀਨਾ ਬਾਨ ਪ੍ਰਬੀਨਾ ਬਿਧਿਓ ਅੰਗ ਸਭ ਖੋਲ ਗ੍ਰਿਹ ॥ ਤੁਪਕ ਜੰਜਾਲੈ ਛੁਟਤ ਉਤਾਲੈ ਬਜ੍ਰਬਾਨ ਸਾਯਕ ਬਰਖੈ ॥ ਗੋਲਾ ਘਨ ਗਾਜੈ ਘਨਹਰ ਲਾਜੈ ਸੂਰ ਕੂਰ ਤਿਹ ਠਾਂ ਪਰਖੈ ॥੧੦੪॥੨੨੦੭॥ ਕਲਸ ॥ ਰੁਪੇ ਸੂਰ ਸੰਗ੍ਰਾਮ ਦੁਹੂ ਦਿਸ ਸੁਭਟ ਹਵਾਈ ॥ ਤੁਪਕ ਤੋਪ ਬੰਦੂਕ ਨਾਲ ਪਿਸ੍ਰਲ ਨਭ ਛਾਈ ॥ ਕੁਹਕ ਬਾਨ ਹੁਕ ਨਾਲ ਗਨ ਛੁਟੇ ਫੁਹਾਰਾ ॥ ਬ੍ਰਖਤ ਘੋਰ ਅਸਾਰ ਮਨੋ ਸ੍ਰਾਵਨ ਜਲ ਧਾਰਾ ॥੧੦੫॥੨੨੦੮॥ ਕਲਸ ॥ ਬਿਸ੍ਨਪਦ ॥ ਮਾਲਕਉਸ ॥ ਜੁਟੇ ਦਲ ਦੋਊ ਲਖਤ ਨ ਕੋਊ ਦੇਵ ਦੈਤ ਭੈ ਗੇ ਏਕਠੇ ॥ ਹਠੇ ਭੁਜੰਗੀ ਬੀਰ ਨਿਸੰਗੀ ਕ੍ਰੋਧ ਮਾਨ ਮਦ ਤੇਜ ਭਠੇ ॥ ਸਾਯਕ ਸਰ ਛੋਰਤ ਆਹਵ ਜੋੜਤ ਬਾਨ ਬਜ੍ਰ ਗੋਲਨ[੬] ਪਠੇ ॥ ਘਨਹਰ ਦਲ ਛੂਟੇ ਬੂੰਦਨ ਉਠੇ ਘਟਾ ਘੋਰ ਨਿਸਕਾਲ ਜੁਟੇ ॥੧੦੬॥੨੨੦੯॥ ਕਲਸ ॥ ਝਪਸ ਬੇਗ ਸਮ ਪ੍ਰਲੈ ਬਹਤ ਸਹ ਜੋਰ ਕੈ ॥ ਉਡਤ ਬੀਰ ਤਜ ਧੀਰ ਗਗਨ ਘਨਘੋਰ ਕੈ ॥ ਭ੍ਰਮ ਭ੍ਰਮ ਗਿਰਤ

## ਪਾਠਾਂਤਰ

[੧]ਭਰ (ਮਸ, ਖਕ, ਅਸ)
[੨]ਹੁਇ (ਮਸ, ਖਕ, ਅਸ)
[੩]ਅਰ (ਅਸ)
[੪]ਹਨੇ (ਮਸ, ਖਕ, ਅਸ)
[੫]ਭੀਰਾਰੇ (ਅਸ)
[੬]ਗੋਲਾਨ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਮ੍ਦਮਤੇ' ਸ਼ਬਦ ਹੈ, ਸੁਧਾਈ ਖਕ, ਸਸ, ਅਸ ਤੋਂ ਕੀਤੀ ਹੈ
[ਅ]ਇਹ ਤ੍ਰਿਭੰਗੀ ਛੰਦ ਹੈ, ਉਤਾਰਾਕਾਰਾਂ ਕੋਲੋਂ ਭੁਲ ਹੋਈ ਜਾਪਦੀ ਹੈ

ਪੈਆਲ ਬਾਰ ਨਿਧ ਬੋਰ ਕੈ ॥ ਪੌਰ ਪੌਰ ਭਟ ਸਿੰਧ ਮੰਡਤ ਹਵ ਜੋੜ ਕੈ ॥੧੦੭॥੨੨੧੦॥ ਕਲਸ[੬] ॥ ਉਮਡਿਓ ਦਲ ਬਾਦਲ ਥਪਕਤ[੧] ਮਾਂਦਲ ਗੜਾ ਬਰਫ ਬਜ੍ਰ ਬਰਖੈ ॥ ਚਹੁ ਦਿਸ ਅੰਧਿਆਰਾ ਬਹਤ ਬੇਆਰਾ ਬੇਗ ਬਘੂਲਾ ਝਪਸ ਝਰਖੈ[੨] ॥ ਦਾਮਿਨ ਘਨ ਚਮਕੈ ਆਯੁਧ ਝਮਕੈ ਲਪਕ ਲੂਤ ਦਿਸ ਘੇਰ ਪਰੈ ॥ ਗਰਜਤ ਭੈ ਦਾਰੁਨ ਤਰਜ ਭੈਆਵਨ ਅਨਲ ਤੇਜ ਝੜ ਲਾਏ ਝਰੈ ॥੧੦੮॥੨੨੧੧॥ ਕਲਸ ॥ ਮੇਘਮਾਲ ਦਲ ਕੋਪ ਪ੍ਰਲੈ ਬਰਖਾ ਬਰਖਾਹੀ ॥ ਹਸਤ ਸੁੰਡ ਪ੍ਰਮਾਨ ਧਾਰ ਪਾਵਕ ਝੜ ਲਾਹੀ ॥ ਝੜ ਝੜ ਪਰਤ ਅੰਗਾਰ ਪ੍ਰਲੈ ਦਾਮਿਨ ਦਮਕਾਹੀ ॥ ਗਰਜਤ ਕੋਪ ਕਰਾਲ ਮੇਘ ਤੜਤਾ ਠਨਕਾਹੀ ॥੧੦੯॥੨੨੧੨॥ ਕਲਸ ॥ ਸਿਵ ਗਨ ਰਿਸ ਜੁਟੇ ਬਹਰੀ ਸਮ ਟੁਟੇ ਪ੍ਰੇਤ ਮਾਲ ਭੈਰਉ ਭਿਭਰੇ ॥ ਧਾਏ ਬੈਤਾਲਾ ਗੂਲ ਭੀਹਾਲਾ ਜਖ ਧਾਨ ਰਾਖਸ ਬਿਫਰੇ ॥ ਜਮਕੰਕਰ ਧਾਏ ਆਨਨ ਬਾਏ ਘੋਰ ਦਾੜ ਦਸਨਨ ਪਸਰੇ ॥ ਬਾਂਕੇ ਮੁਛਾਲੇ ਕੰਕ ਜਟਾਲੇ ਮਾਰ ਮਾਰ ਕਰ ਸਮਰ ਚਢੇ ॥੧੧੦॥੨੨੧੩॥ ਕਲਸ[ਅ] ॥ ਦਾਦਰਾ ॥ ਮਾਲਕਉਸ ॥ ਆਤਸ ਪ੍ਰਲੈ ਕੀ ਚਾਰੋ ਤਰਫ ਸੇ ਬਰਸੈ ॥ ਕਹ ਕਹ ਤੁਫੰਗ ਗੋਲਾ ਬਾਨ ਝੜ ਅਰਸੈ ॥ ਲਹ ਲਹ ਸਮਸੇਰ ਮਿਸਲ ਬਰਕ ਕੇ ਦਮਕੈ ॥ ਚਹ ਚਹ ਮ੍ਰਦਾਨ ਸਿਪਹ ਜੰਗ ਮੇ ਤਮਕੈ[੩] ॥੧੧੧॥੨੨੧੪॥ ਮਾਲਕੌਸ ਦਾਦਰਾ ॥ ਆਤਸ ਬਾਰਾਨ ਦਸੋ ਦਿਸੂ ਤੇ ਪਰਤੀ ॥ ਨਾਚੁਖ ਸੇਨਾਨ ਤੇਗ ਜੰਗ ਮੇ ਝੜਤੀ ॥ ਜਲ ਥਲ ਭਟ ਖਾਕ ਭਏ ਜੂਝਗੇ ਸਾਰੇ ॥ ਰੂਹੀ ਸਿਫਲੀ ਵਜੂਦ ਗਿਰਗੇ ਭਾਰੇ ॥੧੧੨॥੨੨੧੫॥ ਮਾਲਕੌਸ ਦਾਦਰਾ ॥ ਮੁਨਜਨੀਕ ਬਰਫ ਤੇਗ ਝਿਮ ਝਿਮ ਝੜਤੀ ॥ ਦੇਵ ਗਨ ਪਰੀ ਜਿੰਨ ਭੂਤ ਹਾ ਹਾ ਕਰਤੀ ॥ ਹਾਯ ਹੂਯ ਹੌਲਨਾਕ ਪਰਗੀ ਸਾਰੇ ॥ ਭਾਜ ਗਏ ਬਹੁਤ ਬਹੁ ਰਣ ਮੇ ਠਾੜੇ ॥੧੧੩॥੨੨੧੬॥ ਦਾਦਰਾ ॥ ਕਿਆਸਤ ਤਾਰੀਕੀ ਬਰਫ ਬਾਦਲ ਘਿਰ ਲੀਨੋ ॥ ਨਹੀ ਦੇਖ ਪਰੇ ਆਪ ਗੈਰ ਕੋਊ ਕਾਹੂ ਨ ਚੀਨੋ ॥ ਰੁਕਗੇ ਸਮਸੇਰ ਜਨਾ ਦ੍ਰਿਸ੍ਰ ਭੀ ਰੁਕਗੀ ॥ ਥਕਗੇ ਦੋ ਸੁਭਟ ਤਹਾਂ ਪਉਰਖ ਥਕਗੀ ॥੧੧੪॥੨੨੧੭॥ ਮਾਲਕਉਸ ॥ ਤੀਨ ਮਾਹ ਤੀਨ ਰੋਜ ਤਾਲੀ ਲਗਗੀ ॥ ਥਰਹਰ ਲਰਜਸ ਜਮੀਨ ਦਹਸਤ ਪਰਗੀ ॥ ਰੂਹੀ ਸਿਫਲੀ ਅਦੇਵ ਭੂਤ ਜਿੰਨ ਡੋਲੇ ॥ ਜਮੀਨ ਸੁਦੈ ਆਸਮਾਨ ਆਸਮਾਂ ਜਮੀਨ ਝੋਲੇ ॥੧੧੫॥੨੨੧੮॥ ਦਾਦਰਾ ॥ ਕਈ ਬਾਰ ਜੇਰ ਜਬਰ ਭਯੋ ਸੁਰਗ ਭੂਮ ਸਾਰਾ ॥ ਧਰਨੀ ਛੁਅ ਗਗਨ ਲਗੀ ਜਮੀਨ ਉਗਾ ਸਿਤਾਰਾ ॥ ਲਟ ਪਟ ਭੇ[੪] ਦੇਵ ਦਨੁਜ ਪੋਏ ਗਲ ਹਾਰਾ ॥ ਉਪਮਾ ਨ ਕਹਮ ਬਨੇ ਚਿਮਟੇ ਬਰ[੫] ਡਾਰਾ ॥੧੧੬॥੨੨੧੯॥ ਦਾਦਰਾ ॥ ਕਹਤੇ ਸਭ ਜਿੰਨ ਪਰੀ ਆਪਸ ਮਿਲ ਬਾਤੈ ॥ ਐਸੋ ਜੰਗ ਭਯੋ ਨਹੀ ਦੇਖਤ ਜੁਗ ਸਾਤੈ ॥ ਅਬ ਤਉ ਆਇ ਕਠਿਨ ਬਨੀ ਮੁਸਕਲ ਭਈ ਭਾਰੀ ॥ ਹਾਲ ਹੂਲ ਰਉਰ ਪ੍ਰੀ ਟੂਟੀ ਅੰਧਿਆਰੀ ॥੧੧੭॥੨੨੨੦॥ ਦਾਦਰਾ ॥ ਮਾਲਕਉਸ ॥ ਦੇਵਨ ਕੀ ਦੇਖ ਦਸਾ ਸ੍ਰੀ ਬਿਸਨ ਕੋਪੇ ॥ ਗਿਰ ਤੇ ਚਕ੍ਰ ਚਲਾਇ ਦੀਨ ਤਿਮ੍ਰ ਛੋਪੇ ॥ ਜਗਮਗ ਸੁਦ੍ਰਸਨ ਸਸਿ ਸੂਰ ਕੋਟ ਦਮਕੈ ॥ ਕਾਟਿਓ ਸਭੀ ਤਿਮ੍ਰ ਅੰਧ ਦਾਮਿਨ ਸਮ ਝਮਕੈ ॥੧੧੮॥੨੨੨੧॥ ਦਾਦਰਾ ॥ ਛੁਟ ਗਇਓ ਤਾਲੀ ਬਲ ਭਇਓ ਬੀਰ ਤਨ ਮੈ ॥ ਲੌਟ ਚਕ੍ਰ ਰੋਸਨ ਕਰ ਪਲਟ ਗਯੋ ਘਨ ਮੈ ॥ ਬੋਲੈ ਸ੍ਰੀ ਬਿਸਨ ਦੇਵ ਨਾਰਦ ਸਨ ਬਾਨੀ ॥ ਗ੍ਰਹ ਚਾਲ ਹੋਨ ਚਹੈ ਸੁਰਪਤ ਕੀ ਹਾਨੀ ॥੧੧੯॥੨੨੨੨॥ ਯਾ ਤੇ ਤੁਮ ਜਾਹੁ ਸ੍ਵਰਗ ਸਖਾ ਪ੍ਰਾਨ ਪਿਆਰੇ ॥ ਸਚੀਵ ਆਦਿ ਦੇਵ ਬਧੁਨ ਰਖੋ ਛੀਰ ਬਾਰੇ[੬] ॥ ਕਾਮਧੇਨ ਪਾਰਜਾਤ ਆਦਿ ਸਭ ਪਦਾਰਥ ॥ ਲੈ ਕੈ ਨਿਜ ਸੰਗ ਸਭੀ ਪੈਠੋ ਨਿਧ ਬਾਰਦ ॥੧੨੦॥੨੨੨੩॥ ਦਾਦਰਾ ॥ ਮਾਲਕਉਸ ॥ ਦੈ ਦੈ ਸਭ ਠਓਰ ਸ੍ਵਰਗ ਦੇਵ ਲੋਕ ਜੇਤੇ ॥ ਬਜ੍ਰ ਕੇਵਾਰ[੭] ਕੁਲਫ ਮੰਦ੍ਰ ਸਭ ਤੇਤੇ ॥ ਲੈ ਹੈ ਸਭ ਛੀਨ ਅਸੁਰ ਅਮਰਾਵਤ ਪੁਰ ਨਗਰੀ ॥ ਰਾਜ ਸਾਜ ਦੇਵਪਾਲ ਦੇਵਨ ਸਮਗ੍ਰੀ ॥੧੨੧॥੨੨੨੪॥ ਬਿਸਨਪਦ ਮਾਲਕਉਸ ਦਾਦਰਾ ॥ ਮਾਨ ਬਚਨ ਰਾਜ ਰਿਖੀ ਬੈਕੁੰਠ ਗਏ ਚੁਪਕੇ ॥ ਲੀਨੇਓ ਕਰ ਸੰਗ ਸਭੀ ਬਸਤ ਬਧੁਨ ਸੁਰਗੇ ॥ ਦੈ ਦੈ ਸਭ ਜਾਇ ਜਗਹ ਬਜ੍ਰ ਰੇਖ ਤਾਲਾ ॥ ਪੈਠੇ ਰਿਖ ਛੀਰ ਸਿੰਧ ਦੋ[੮] ਚਿਤ ਉਤਾਲਾ ॥੧੨੨॥੨੨੨੫॥ ਦਾਦਰਾ ॥ ਮਾਲਕੌਸ ॥ ਉਤੈ ਸਭ ਕਥਾ ਕਹੀ ਆਗਿਆ ਜਗ ਪੁਰਖਾ ॥ ਕੀਨੇਓ ਜਿਮ ਰਾਜ ਰਿਖੀ ਦੇਵ ਲੋਕ ਕੁਰਕਾ ॥ ਇਤ ਕੀ ਅਬ ਕਥਾ ਕਹੋ ਸੁਨੋ ਸੰਤ ਪਿਆਰੇ ॥ ਦੇਵਨ ਕੀ ਹਾਰ ਜੀਤ ਦਾਨੂ ਕੁਲ ਸਾਰੇ ॥੧੨੩॥੨੨੨੬॥ ਦਾਦਰਾ ॥ ਮਾਲਕਉਸ ॥ ਜੁਟੇ ਦੋ ਦਲ ਜੰਗਾਹ ਤੰਗ ਭਏ ਸੂਰਾ ॥ ਨਚਿਓ ਕਲ ਰੁਦ੍ਰ ਭੂਦ ਸੂਰਾ ਅਰ ਕੂਰਾ ॥ ਮੰਡਿਓ ਜੁਧ ਜੰਗ ਜਬ੍ਰ ਕਿਆਸਤ ਭਏ ਪੈਦਾ ॥ ਮਾਤੇ ਭਟ ਜੰਗ ਅਮਲਾ ਹੋ ਗੇ ਸਭ ਸਉਦਾ ॥੧੨੪॥੨੨੨੭॥ ਦਾਦਰਾ ॥ ਧਾਵਤ ਭਟ ਦਸੋ ਦਿਸਾ ਮਾਰ ਮਾਰ ਬੋਲੈ ॥ ਆਖੈ ਖੁਮਾਰ ਭਰੀ ਰਨ ਮੈ ਸਭ[੯] ਡੋਲੈ ॥ ਪੀ ਪੀ ਖੁਮਾਰ ਮਦੀ ਰਾਖਸ ਘਟ ਮਦ੍ਰਾ

## ਪਾਠਾਂਤਰ

[੧]ਧਰਕਤ (ਅਸ)
[੨]ਰਖੈ (ਅਸ)
[੩]ਚਮਕੈ (ਮਸ, ਖਕ, ਅਸ)
[੪]ਭਏ (ਮਸ, ਖਕ, ਅਸ)
[੫]ਡਰ (ਅਸ)
[੬]ਸਾਰੇ (ਮਸ, ਖਕ, ਅਸ)
[੭]ਕੇਕਿਵਾਰ (ਅਸ)
[੮]ਚੋਕ (ਅਸ)
[੯]ਮਤ (ਖਕ, ਅਸ)

## ਟਿਪਣੀਆਂ

[ੳ]ਖਕ, ਅਸ ਵਿਚ 'ਤ੍ਰਿਭੰਗੀ' ਸ਼ਬਦ ਹੈ
[ਅ]ਖਕ, ਅਸ ਵਿਚ ਇਹ ਸ਼ਬਦ ਨਹੀਂ ਹੈ

ਅਭੇਖੰ ਅਸੇਖੰ ਅਲੇਖੰ ਅਲਖੰ ਅਪਾਖੰ[੧] ॥੧੦॥ ਅਦ੍ਰੋਹੰ ਅਮੋਹੰ ਅਕੋਹੰ[੨] ਅਕਰਮੰ ਅਭਰਮੰ ਅਸੰਭੰ ਅਜਾਪੰ ॥ ਅਗਾਧੰ ਅਬਿਯਾਧੰ ਅਰਾਧੰ ਅਸਾਧੰ ਅਨੁਪਾਧੰ[੩] ਅਸਾਕੰ ॥ ਅਗੰਜੰ ਅਭੰਜੰ ਅਧੰਧੇ ਅਬੰਧੰ ਅਛੰਦੰ ਅਛੂਹੰ ਅਦਾਹੰ ॥ ਅਬਰਨੰ ਅਮਰਨੰ ਅਛਰਨੰ ਅਨਾਮੰ ਅਕਾਮੰ[ੳ] ਅਗਾਹੰ ॥੧੧॥ ਰਘੁਪਤੰ ਰਘੁਨੰਦਨੰ ਰਘੁਨਾਥੰ ਸ੍ਰੀ ਰਾਘਵੰ ਰਘੁਬਰੰ ਰਘੁਬੀਰੰ ਰਘੁ ਨਾਇਕਹ ॥ ਸ੍ਰੀ ਰਾਮਚੰਦ੍ਰੰ ਰਾਮਨਾਥੰ ਰਮਾਨਾਥੰ ਰਮਾਪਤੰ ਦਸਰਥ ਤਨੈ[ਅ] ਕਉਸਲਜਾ ਆਨੰਦ ਬਰਧਨੰ ॥ ਪ੍ਰਸਰਾਮੰ ਰਾਮੰ ਬਲ ਰਾਮੰ ਆਤਮਾ ਰਾਮੰ ਰਮਯ ਰਮਾ ਰਮਨੰ ਸ੍ਰੀ ਰਾਮ ਨਾਮੰ ॥ ਰਾਮ ਚੰਦ੍ਰਾਯੰ ਰਾਮ ਭਦ੍ਰਾਯੰ ਰਾਮ ਰਾਜਾਯੰ ਰਘੁਰਾਜੋ ਅਪਬਰਗ ਧਾਯੰ[੪] ॥੧੨॥ ਬ੍ਰਹਮ ਸਰੂਪੰ ਬ੍ਰਾਹਮੰਨ ਦੇਵੰ ਬ੍ਰਹਮ ਮੂਰਤ ਪਾਰਬ੍ਰਹਮ ਦੇਵਾ ॥ ਹਰਿ[ੲ] ਹਰੰ ਹਰੋ ਹਰਿ[ੲ] ਜੀ ਹਰਨ ਭਰਨ ਹਰੇ ਹਰ ਹਰ[੫] ॥ ਠਾਕੁਰ ਸਹੰਸ੍ਰਾਛੰ ਸਹੰਸ੍ਰ ਪਾਦੰ ਸਹਸ੍ਰ ਹਸਤਾ ਸਹੰਸ੍ਰ ਸਿਰਜਾ[ਸ] ॥ ਗੁਨਾਮੈ ਗੁਨਾਤੀਤੰ ਗੁਨਗਯ ਗੁਨ ਕਾਰਨਹ ॥੧੩॥ ਕੰਦ੍ਰਪ ਮਥਨੰ ਕਰਾਲ ਪ੍ਰੀਸਟੰ ਕੂਰਮ ਰੂਪੰ ਮੰਦ੍ਰਾ ਧਰੇਯੰ ॥ ਸ੍ਰੀ ਮੀਨ ਸੂਕਰ ਬਿਸਾਲ ਦਾੜੰ ਹਿਰਨਾਛ ਘਾਤੰ ਧਰਣੀ ਧਰਾਯੰ[ਹ] ॥ ਸ੍ਰੀ ਸੇਸ ਭਗਵਾਨ ਅਨੰਤ ਮੂਰਤਿ ਫਨਗ੍ਰ ਭਾਗੰ ਧਰਨੀ ਧਰੰਤੰ ॥ ਜਸੁਧਾ ਕੁਮਾਰੋ ਖੁਰਾਰੰ[੬] ਮੁਰਾਰੰ ਮੁਰਲੀ ਮਨੋਹਰੰ ਗਿਰਵਰੰ ਨਖੰ ਧਰਤਾ ॥੧੪॥ ਬਿਗਜਾਪਤੰ ਸੂਰ ਛਤ੍ਰੀ ਦੀਨੀਸੰ ਸਸਿ ਕ੍ਰਿਨ ਤਾਰਾ ਪਤੀ ਗੈਨ ਚਾਰੀ ॥ ਸ੍ਰੀ ਛੀਰ ਸਦਨੰ ਸ੍ਰੀ ਸੇਖਸਾਈ ਰਿਪ ਬਿਆਲ ਗਾਮੀ ਬੈਕੁੰਠ ਬਾਸੀ ॥ ਏਤਾਨਿ ਨਾਮੰ ਸ੍ਰੀ ਬਿਸਨ ਹਰੀਅ ਜੋ ਨਰ ਪਠੰਤੰ ਸ੍ਰੀ ਬਿਸਨੁ ਕਵਚੰ ॥ ਜਰਾ ਮਰਾ ਤ੍ਰੈਤਾਪ ਹਾਨੰ ਸ੍ਰੀ ਬਿਸਨ ਲੋਕੰ ਗਛਤਹ ਨਹ ਸੰਸਯਹ ॥੧੫॥ ਪੰਚ ਦਸਕ ਸੋਰਹੇ ॥੧॥੩੦੫੯॥ ਇਤੀ ਸ੍ਰੀ ਹਰੀ ਨਾਮ ਮਾਲਾ ਸ੍ਰੀ ਬਿਸ੍ਨਕਵਚੰ ਸੰਪੂਰਨੰ ਸੁਭ ਮਸਤ ਸਿਧੰ ॥ ਸ੍ਰੀ ਗੁਬਿੰਦ ਦਾਸੰ ਫਤਹ ਗੁਰੋਯੰ ॥ ਬਿਰਚਤੰ ਭਗਤਿ ਬ੍ਰਿਧੰ ॥੧॥ ਬਿਸਨਪਦ ॥ ਪੁੰਨੀਆ ॥ ਅਥ ਗੁਰਗਾਦੀ ਪਾਤਸਾਹੀ ਦਸਕ ਚਤੁਰਬੰਸ ਸੁਭ ਬੰਸ ਸ੍ਰੀ ਸਤਿਗੁਰ ਸੂਚੀ ਕਥਤੇ ॥ ਤ੍ਵ ਬਲ ॥ ਨਾਮ ਰੂਪ ਸਭ ਭੇਖ ਤਿਸੀ ਕੇ ॥ ਚਕ੍ਰ ਚਿਹਨ ਸਭ ਰੂਪ ਤਿਸੀ ਕੇ ॥ ਨਾਮ ਜਹਾਜ ਭਉਸਾਗਰ ਤਾਰੈ ॥ ਖੇਵਟ ਸਬਦਿ ਗੁਰ ਪਾਰ ਉਤਾਰੇ ॥੧॥ ਸਤਿਗੁਰ ਵਾਕ ਕਰਨਧਾਰੀ ਕਰਤ ॥ ਗੁਰਪ੍ਰਸਾਦਿ ਜੀਵ ਬੇਗ ਨਿਸਤਰਤ ॥ ਸਤਿਗੁਰ ਦਾਤਾ ਨਾਮ ਧੰਨ[੭] ਸਦਹੀ ॥ ਈਤ ਊਤ ਰਾਖਾ ਗੁਰ ਸਦਹੀ ॥ ਗੁਰ ਭਗਤਾ ਸਿਖਯ ਪ੍ਰਧਾਨਾ ॥ ਤਿਨ ਕੇ ਦਰਸਨ ਦੁਰਲਭ ਜਾਨਾ ॥ ਤਾ ਸੰਗ ਗੋਸਟ ਅਰ ਸਤ ਸੰਭਾਸਨਾ ॥ ਨਾਮ[੮] ਰਸਾਇਨ ਕੀਤਨ[੯] ਜਾਸਨ ॥੩॥ ਹਰਿ ਕਾ ਨਾਮ ਸਤਿਗੁਰ ਉਪਦੇਸਤ ॥ ਤਿਸ ਗੁਰ ਕਉ ਸਦ ਬੰਦਨ ਆਦੇਸਤ ॥ ਸਤਿ ਉਪਦੇਸ ਸਤਿਗੁਰ ਤੇ ਪਾਵਤ ॥ ਗੁਰਪ੍ਰਸਾਦਿ ਮੁਕਤਿ ਗਤ ਪਾਵਤ ॥੪॥ ਗੁਰ ਗੋਬਿੰਦ ਏਕ ਕਰਿ ਜਾਨੋ ॥ ਏਕ ਜੋਤ ਦੁਇ ਰੂਪ ਬਖਾਨੋ ॥ ਹਰਿ ਗੁਰ ਨਾਮ ਸਾਰ ਰਤਨ ਪਦਾਰਥ ॥ ਉਚਰਤ ਨਾਮ ਜੀਅ ਕਿਰਤਾਰਥ ॥੫॥ ਸਤਿਗੁਰ ਸਰਨ ਜੀਵ ਜਦ ਆਵੈ ॥ ਆਵਾਗਉਨ ਕੋ ਤ੍ਰਾਸ ਮਿਟਾਵੈ ॥ ਗੁਰਮੁਖ ਨਾਮ ਸਤਿਗੁਰ ਕੀਰਤਨ ॥ ਤਿਸੇ ਪ੍ਰਾਪਤਿ ਹਰਿ ਗੁਰ ਧਨ ਰਤਨ ॥੬॥ ਖਸਟਕ ॥ ਬਿਸਨਪਦ ਪੁੰਨੀਆ ॥ ਧਰਤ ਧਿਆਨ ਸਤਿਗੁਰ ਦੁਖ ਮਿਟੇ ॥ ਗੁਰ ਕੋ ਧਯਾਨ ਕਰ ਅਪਦਾ ਕਟੇ[ਕ] ॥ ਗੁਰ ਕੋ ਧਿਆਨ ਕਰ ਨਰਕ ਨ ਦਰਸੈ ॥ ਗੁਰ ਕੇ ਧਿਆਨ ਕਰ ਸੁਰਪੁਰ ਬਸੈ ॥੧॥ ਚਰਨ ਕਵਲ ਗੁਰ ਰਿਦ ਮਹਿ ਧਰਤ ॥ ਸੰਸਾਰ ਖਾਤ ਤੇ ਬੇਗ ਨਿਸਤਰਤ ॥ ਗੁਰ ਕਾ[੧੦] ਚਰਨ ਪੁੰਨ[ਖ] ਕਰ ਦਰਸਤ ॥ ਗੁਰ ਕਾ[੧੦] ਚਰਨ ਪੁਨ[੧੧] ਜਨ ਪਰਸਤ ॥੨॥ ਗੁਰ ਕੋ ਚਰਨ ਸਰਨ ਬਡ ਆਸਰ ॥ ਸਤਿਗੁਰ ਚਰਨ ਬੋਹਿਥ ਰਤਨਾਗਰ ॥ ਗੁਰ ਕੋ ਨਾਮ ਅਰੁ ਚਰਨ ਜੇ ਜਾਪਤ ॥ ਹਰਿ ਪਦ ਹਰਿ ਜਨ ਕਉ ਨਿਤ ਪ੍ਰਾਪਤ ॥੩॥ ਚਤੁਰ ਬੰਸ ਸਤਿਗੁਰ ਕੋ ਨੀਕਾ ॥ ਸੁਭ ਬੰਸ ਬਰਨਤ ਜਸ ਟੀਕਾ ॥ ਬੇਦੀ ਤ੍ਰੇਹਨ ਭਲੇ ਸੋਢੀ ਭਨ ॥ ਚਤੁਰਬੰਸ ਗੁਰ ਬੰਸ ਸਿਰੋਮਨ ॥੪॥ ਚਾਰਹੁ ਮੁਕਤਿ ਚਾਰਹੂੰ ਬੰਸਾ ॥ ਚਾਰ ਪਦਾਰਥ ਚਤੁਰਭੁਜ ਅੰਸਾ ॥ ਚਾਰਹੁ ਨਿਗਮ ਪੁੰਨ ਰੂਪ ਚਹੁ ਜੁਗਾ ॥ ਸਾਮ ਜੁਜਰ ਅਥਰਬਨ ਰਿਗਾ ॥੫॥ ਚਾਰ ਫਲ ਚਾਰਹੁ ਲੋਕਪਾਲਾ ॥ ਚਾਰ ਚਤੁਰਮੁਖ ਚਾਰ ਭੂਪਾਲਾ ॥ ਚਾਰ ਮੁਕਤਿ ਕੋ ਸਾਰ ਫਲ ਕਹੀਅਤਿ ॥ ਚਤੁਰਬੰਸ ਉਚਰਤ ਫਲ ਲਹੀਅਤ ॥੩॥ ਚਾਰ ਪਦਾਰਥ ਲਾਭ ਤਿਸ ਹੋਵਤ ॥ ਚਤੁਰਬੰਸ ਸਤਿਗੁਰ ਜੋ ਸੇਵਤ ॥ ਚਾਰ ਚਤੁਰਭੁਜ ਬਿਸਨ[੧੨] ਕ੍ਰਿਪਾਲਾ ॥ ਚਾਰ ਆਯੁਧ ਜੁਤ ਪੁਨਯ ਰਸਾਲਾ ॥੭॥ ਤੇ ਸਭ ਸਤਿਗੁਰ ਵਪ ਮਹਿ ਦਰਸਤ ॥ ਪੁੰਨ ਰੂਪ ਸਤਿਗੁਰ ਜੇ ਪਰਸਤ ॥ ਚਾਰਹੁ ਨਿਗਮ ਸਤਿਗੁਰ ਕੋ ਗਾਵਤ ॥ ਪੁੰਨ ਰੂਪ ਸਤਿਗੁਰਹ ਬਤਾਵਤ ॥੮॥ ਚਾਰ ਫਲ ਚਾਰਹੁ ਲੋਕਪਾਲਾ ॥ ਸਤਿਗੁਰ ਸੇਵਤ ਏ ਚਾਰਹੁ ਹਾਲਾ ॥ ਪੁੰਨ ਰੂਪ ਸਤਿਗੁਰ ਪ੍ਰਭ ਪਾਵਨ ॥ ਹੋਤ ਪੁਨੀਤ ਸੁਤਿਗੁਰ ਗੁਨ ਗਾਵਨ

## ਪਾਠਾਂਤਰ

[੧]ਅਪਾਪੰ (ਖਕ, ਅਸ)
[੨]ਅਕ੍ਰੋਹੰ (ਅਸ)
[੩]ਅਨੁਪ੍ਰਾਧੰ (ਅਸ)
[੪]ਧਾਮੰ (ਖਕ, ਅਸ)
[੫]ਹਰਹ (ਅਸ)
[੬]ਖਰਾਰੋ (ਅਸ)
[੭]ਧਨ (ਖਕ, ਅਸ)
[੮]ਨਿਗਮ (ਖਕ, ਅਸ)
[੯]ਕੀਰਤਨ (ਖਕ, ਅਸ)
[੧੦]ਕੇ (ਅਸ)
[੧੧]ਪੁੰਨ (ਖਕ, ਅਸ)
[੧੨]ਰੂਪ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਅਕਾਸੰ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਨੈ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਹਰ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਹ]ਅਧਾਰਮੂਲਕ ਖਰੜੇ ਵਿਚ 'ਧਰਾਯੇਅੰ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਕ]ਇਹ ਪੰਕਤੀ ਅਧਾਰਮੂਲਕ ਖਰੜੇ ਵਿਚ ਨਹੀਂ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਖ]ਅਧਾਰਮੂਲਕ ਖਰੜੇ ਵਿਚ 'ਪੁਰ' ਸ਼ਬਦ ਜਾਪਦਾ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ

॥੯॥ ਕਾਮਧੇਨ ਸੁਰਤਰੁ ਗੁਰ ਦਰਸੇ ॥ ਹੋਤ ਪਰਾਪਤਿ ਸਭ ਫਲ ਪਰਸੇ ॥ ਚਾਰ ਬੰਸ ਸੁਭ ਬੰਸ ਜਗ ਪਾਵਨ ॥ ਉਚਰਤ ਚਾਰ[੭] ਬੰਸ ਗੁਰ ਪਾਵਨ ॥੧੦॥ ਆਪ ਤਰਤ ਅਰੁ ਕੁਲੀ ਤਰਾਵਤ ॥ ਕਥਤ ਸੁਨਤ ਸਭਿ ਮੁਕਤਿ ਕਰਾਵਤ ॥ ਨਾਮ ਬੰਸ ਸਤਿਗੁਰ ਕੋ ਬਰਨਤ ॥ ਬੰਦਤ ਤ੍ਰੈਲੋਕ ਚਰਾਚਰ ਪ੍ਰਨਵਤ ॥੧੧॥ ਏਕਾਦਸ ॥ ਏ ਏਕਾਦਸ ॥ ਪਦ ਇਕਾਦਸ ਸਕੰਧ ਭਾਗਵਤ ਕਉ ॥ ਯਾ ਮੈ ਸੁਭ ਬੰਸ ਸਤਿਗੁਰ ਬਰਨਨ ਭਉ ॥ ਜੇਤੇ ਪੁੰਨ ਇਕਾਦਸ ਕੇ ਸੁਨੇ[੧] ॥ ਜਨਕ ਸੰਬਾਦ ਨਵ[ਅ] ਜੋਗਿਨ ਗੁਨੇ[੨] ॥੧॥ ਤੇ ਸਭ ਪੁੰਨ ਸਤਿਗੁਰ ਕੇ ਸਿਮਰੇ ॥ ਜਗ ਬ੍ਰਤਾਦਿਕ[ੲ] ਗੁਰਮੁਖ ਉਚਰੇ ॥ ਸਤਿਗੁਰ ਦਰਸ ਸਾਛਾਤ ਪ੍ਰਭ ਦਰਸਨ ॥ ਸਤਿਗੁਰ ਬਚਨ ਸਾਖਿਆਤ ਹਰਿ ਬੋਲਨ ॥੨॥ ਗੁਰ ਪ੍ਰਮੇਸਰ ਏਕ ਕਰ ਜਾਨਹੁ ॥ ਯਾ ਮੈ ਭੇਦ ਰੰਚ ਨਹ ਮਾਨਹੁ ॥ ਗੁਰ ਮੂਰਤਿ ਕੇ ਸਦ ਬਲਿਹਾਰੀ ॥ ਗੁਰ ਕੇ ਚਰਨ ਪਰ ਜੀਅ ਸਦਵਾਰੀ ॥੩॥੩੦੩੦॥ ਤ੍ਰਿਪਦਾ ॥ ਪੁੰਨੀਆ ॥ ਤ੍ਰਹ ਦੂਜੀ ॥ ਸਵਯੇ ਗੁਰ ਪਦ ਕੇ ॥ ਸਤਿਗੁਰ ਜਹਾਜ ਸਬਦ ਗੁਰ ਖੇਵਟ ਨਾਮ ਨਿਰੰਜਨ ਪਾਰ ਉਤਾਰੇ ॥ ਭਉ ਬਾਰਦ[੩] ਕਉ ਸੋਖਨਹਾਰੋ ਹੁਵੈ ਅਗਸਤ ਪ੍ਰਭੁ ਸਿਖਜ ਉਬਾਰੇ ॥ ਜੇ ਜੇ ਚਰਨ ਸਰਨ ਗੁਰ ਆਏ ਬਿਖੜੇ ਘਾਟ ਸਤਿਗੁਰ ਨਿਸਤਾਰੇ ॥ ਗੋ ਪਦ ਵਤ ਭਉ ਸਾਗਰ ਤੇ ਪ੍ਰਭ ਬਾਹ ਪਕੜ ਸਤਿਗੁਰੂ ਉਬਾਰੇ ॥੧॥ ਕਰਨਧਾਰ ਸਦ ਗੁਰ ਮਮ ਕਹੀਅਤਿ ਗੁਰ ਨਾਨਕ ਗੁਰ ਅੰਗਦ ਧਾਰੇ ॥ ਗੁਰ ਅਮਰਦਾਸ ਪੂਰੋ ਪੁਰਸ਼ੋਤਮ ਸਤਿਸੰਗਤਿ ਗੁਰ ਪਾਰ ਉਤਾਰੇ ॥ ਸ੍ਰੀ ਰਾਮਦਾਸ ਗੁਰ ਅਚਲ ਅਮਰ ਨਿਤਯ ਸੁਧਾ ਸਰੋਵਰ ਰੂਪ ਸੁਧਾਰੇ ॥ ਗੁਰ ਅਰਜਨ ਸਬਦ ਜਹਾਜ ਗੁਰੂ ਪਦ ਪੰਕਜ ਦੈ ਸਭ ਸ੍ਰਿਸਟਿ ਉਧਾਰੇ ॥ ਹਰਗੋਬਿੰਦ ਹਰਰਾਇ ਗੁਰੂ ਹਰਿਕ੍ਰਿਸਨ ਨਿਰੰਜਨ ਅਪਰ ਅਪਾਰੇ ॥੨॥ ਸ੍ਰੀ ਗੁਰ ਤੇਗ ਬਹਾਦਰ ਪੁੰਨ ਸਰੂਪਾ ਸਤਿ ਸਿਵ ਰੂਪ ਅਖੰਡ ਅਜੈ ॥ ਜੁਗ ਜੁਤ ਤਾਰ ਲੀਓ ਤ੍ਰਈਲੋਕੀ ਅਸੁਰ ਛਲੈ ਪ੍ਰਭ ਨਿਤਯ ਅਬੈ ॥ ਭਯੋ ਨਿਸਤਾਰ ਤ੍ਰਾਸ ਅਸੁਰਨ ਤੇ ਭਾਰ ਲੀਓ ਗੁਰ ਜਗਤ ਸਭੈ ॥ ਸਾਹ ਗੋਬਿੰਦ ਫਤਹ ਸਤਿਗੁਰ ਕੀ ਵਾਹਿਗਰੂ ਵਾਹਿਗੁਰੂ ਵਾਹਿਗੁਰੂ ਸੁਚ ਮੰਤ ਅਖਛੈ[੪] ॥੩॥ ਤ੍ਰਿਪਦਾ ॥ ਬਿਸਨਪਦ ॥ ਪੁੰਨੀਆ ॥ ਕਨਿਸ੍ਰ ਖੰਭਾਯਚ ॥ ਅਥ ਮੰਤ੍ਰ ਮਹਾਤਮ ॥ ਕਬਿ ਬਾਚ ॥ ਚਰਪਦ ॥ ਵਹਿਗੁਰੂ ਪਦ ਅਖਛ੍ਰ ਚਾਰ ॥ ਚਾਰ ਜੁਗ ਕੋ ਜਾਪੁ ਨਿਰਧਾਰ ॥ ਕ੍ਰਿਤ ਤ੍ਰੇਤਾ ਦ੍ਵਾਪਰ ਕਲਿ ਜਾਨ ॥ ਵਾਵਾ ਹਾਹਾ ਗਗਾ ਠਾਨ ॥੧॥ ਰਾਰਾ ਚਤੁਰਥ ਅਖਛਰ ਚਾਰ ॥ ਵਾਸਦੇਵ ਹਰਿਗੋਬਿੰਦ ਧਾਰ ॥ ਰਾਮ ਸੁਧਾਖਜਰ ਤਾਰਕ ਸਾਰ ॥ ਚਾਰੋ ਮਿਲ ਵਾਹਿਗੁਰੂ ਉਚਾਰ ॥੨॥ ਸਾਰ ਮੰਤ੍ਰ ਚਾਰੋ ਕਾ ਸਾਰ ॥ ਵਹਿਗੁਰੂ ਮੰਤ੍ਰ ਨਿਰਧਾਰ ॥ ਕਲਪ ਕਲਪ ਪ੍ਰਤਿ[ਸ] ਅਖਛਰ ਕਹੀ ॥ ਸ੍ਰੀ ਗੁਰ ਨਾਨਕ ਜਾਪੇਓ[੫] ਸਹੀ ॥੩॥ ਨਿਜ ਆਤਮ ਮਹਿ ਪ੍ਰਮਾਤਮ ਦਰਸਜੋ ॥ ਚਾਰ ਕਾਲਪ ਮਹਿ ਯਾ[ਹ] ਮੰਤ੍ਰ ਸਰਸਜੋ ॥ ਸਾ ਮੰਤ੍ਰ ਪ੍ਰਭ ਖਾਲਸਹ ਦੀਨਾ ॥ ਵਾਹਿਗੁਰੂ ਪਦ ਪਾਵਨ ਕੀਨਾ ॥੪॥ ਕਨਿਸਟ ਖੰਭਾਯਚ ॥ ਚਾਰ ਅਠਾਰਹ ਛੇ ਤੇ ਆਦਿ ॥ ਸੋਧ ਸੁਧਾਛਰ ਚਤ੍ਰ ਅਹਿਲਾਦ ॥ ਗੁਰਮੁਖਿ ਮੰਤ੍ਰ ਤਾਰਕ ਪ੍ਰਧਾਨ ॥ ਮਹਾਦੇਵ ਯਾ ਕਥਤ ਮਹਾਨ ॥੫॥ ਪੁੰਨੀਆ ॥ ਰਾਮ ਨਾਮ ਤਾਰਕ ਦੈ ਤਾਰਤ ॥ ਕਾਸੀ ਉਪਦੇਸ ਦੈ ਜੀਵਨ ਨਿਸਤਾਰਤ ॥ ਸਕਲ ਪ੍ਰਾਛਿਤ ਕਲੂਖ ਬਿਨਾਸਤ ॥ ਹਰ ਮੁਖ ਤਾਰਕ ਮੰਤ੍ਰ ਚਿਤ ਰਾਖਤ ॥੬॥ ਯਗ ਬ੍ਰਤ ਦਤ ਕਰਮਨ ਵਾਰੇ ॥ ਤੇ ਭੀ ਤਾ ਪਦ ਪਹੁਚਤ ਨਾ ਰੇ ॥ ਚਤੁਰਭੁਜ ਹੋਤ ਤਾਰਕ ਕੇ ਧਾਰਤ ॥ ਅੰਤ ਸਮੈ ਸੰਕਰ ਸ੍ਰਵਨ ਉਚਾਰਤ ॥੧॥ ਕਨਿਸ੍ਰ ਖੰਭਾਯਚ ॥ ਬਿਸਨ ਲੋਕ ਮੈ ਬਿਸਨ ਹੁਵੈ ਰਹਤੇ ॥ ਰਾਮ ਨਾਮ ਹਰਿ ਮੁਖ ਤੇ ਸੁਨਤੇ ॥ ਹਰਹਿ ਪ੍ਰੀਅ ਰਾਮ ਨਾਮ ਸੁਧਾਖਜਰ ॥ ਜੀਵਹੀ[੬] ਦੇਤ ਕ੍ਰਿਪਾ ਕਰ ਸੰਕਰ ॥ ਕਨਿਸਟ ॥ ਪੁੰਨੀਆ ॥ ਖੰਭਾਯਚ ॥ ਹਰ ਦਇਆਲ ਜੀਅਨ ਪ੍ਰਤ ਭਏ ॥ ਆਵਾਗਉਨ ਕਰ ਜੀਵ ਛਮਏ ॥ ਜਨਮ ਮਰਨ ਕੋ ਤ੍ਰਾਸ ਬਡ ਦਾਰੁਨ ॥ ਗਰਭ ਬਾਸ ਅਰੁ ਮ੍ਰਿਤੁ ਭੈਆਵਨ ॥ ਜਨਮ ਮਰਨ ਕੋ ਧਾਰਾ ਭਾਰੋ ॥ ਤਾਹ ਪ੍ਰਵਾਹ ਜੀਅ ਦੁਖਿਆਰੋ ॥ ਆਤਮ ਬਿਮੁਖ ਗੁਰ ਭਗਤ ਬਿਹੂਨਾ ॥ ਚਉਰਾਸੀ ਭ੍ਰਮਤ ਜੀਵ ਦੂਖ ਦੂਨਾ ॥੯॥ ਕਨਿਸਟ ॥ ਤਾ ਸੰਕਟ ਅਰ ਕਸਟ ਦੁਖ ਭਾਰੋ ॥ ਕਰਨਾ ਕੀਨ ਸੰਭੂ ਕਰਤਾਰੋ ॥ ਚਾਰ ਅਠਾਰਹ ਖਸਟਹ ਸੋਧਜੋ ॥ ਤਾ ਮੈ ਸਾਰ ਦ੍ਵੈ ਅਖਛਰ ਬੋਧਜੋ ॥ ਰਾਮ ਨਾਮ ਸੁਧਾਖਜਰ ਸਾਰ ॥ ਮਥ ਕਰਤ ਤਤ ਲੀਨਜੋ ਨਿਰਧਾਰ ॥ ਜੀਵਨ ਪ੍ਰਤ[੭] ਨਾਮ ਹਰ ਦੀਨਾ ॥ ਰਾਮ ਨਾਮ ਉਪਦੇਸ ਸੁਖੀਨਾ ॥੧੧॥ ਤਾਂ ਤੇ ਆਵਾ ਗਵਨ ਬਿਲਾਵਤ ॥ ਬਿਸਨ ਰੂਪ ਹੁਇ ਜੀਵ ਦ੍ਰਸਾਵਤ ॥ ਨਾਮ ਪ੍ਰਮਾਤਮ ਸੰਕਰ ਦੈਯਾ ॥ ਜਜੋ ਕ ਤਜੋ ਨਿਜ ਸ੍ਵਰੂਪ ਜੀਵਤ[੮] ਭਯਾ ॥੨॥ ਖੰਭਾਯਚ ॥ ਜਿਮ ਚੰਦਨ ਪਰਸਤ ਤਰੁ ਚੰਦਨ ॥ ਪਾਰਸ ਪਰਸ ਲੋਸ੍ਰ ਸੁਧ ਕੰਚਨ ॥ ਸੁਰਸਰੀ ਮਿਲਤ ਆਨ ਜਲ ਪਾਵਨ ॥

## ਪਾਠਾਂਤਰ

[੧]ਸੁਨਜੋ (ਅਸ)
[੨]ਗੁਨਜੋ (ਅਸ)
[੩]ਬਾਰਧ (ਅਸ)
[੪]ਅਖਜ (ਖਕ, ਅਸ)
[੫]ਜਪਿਓ (ਅਸ)
[੬]ਜੀਵਹਿ (ਅਸ)
[੭]ਪ੍ਰਤੀ (ਅਸ)
[੮]ਜੀਵ (ਖਕ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਚਾਰ' ਸ਼ਬਦ ਦੋ ਵਾਰ ਲਿਖਿਆ ਹੋਇਆ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਬ੍ਰਤਦਤ' ਪਾਠ ਹੈ, ਸੁਧਾਈ ਅਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ 'ਪਤ੍ਰ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਹ]ਅਸ ਵਿਚ ਇਹ ਸ਼ਬਦ ਨਹੀਂ ਹੈ

ਪ੍ਰਮਾਤਮ ਪਰਸ ਜੀਵ ਭੌਂ ਪਾਵਨ ॥੧੩॥ ਕਨਿਸਟ ॥ ਪੁੰਨੀਆ ॥ ਤਿਮ ਹਰ ਨਾਮ ਮੰਤ੍ਰ ਸੁਚ ਤਾਰਕ ॥
ਅਧਮ ਉਧਾਰਨ ਪਾਵਨ ਸਾਰਕ ॥ ਸਤਿਗੁਰ ਸਿਖਨ[ੳ] ਪ੍ਰਤ ਉਪਦੇਸਜੋ ॥ ਵਾਹਿਗੁਰੂ ਸੁਚ ਮੰਤ੍ਰ ਬਿਸੇਖਜੋ
॥੧੪॥ ਪੁੰਨੀਆ ॥ ਕਰਜੋ ਉਧਾਰ ਜੀਵਨ ਕੋ ਸਤਿਗੁਰ ॥ ਨਾਮ ਰਸਾਇਨ ਤਾਰਕ ਸੁਰ ਨਰ ॥ ਜੜ ਚੈਤੰਨ
ਸਭ ਨਾਮ ਅਧਾਰ[੧] ॥ ਨਾਮ ਆਸਰੈ ਵਰਤਤ ਸੰਸਾਰ[੨] ॥੧੫॥ ਖੰਭਾਯਚ ॥ ਨਾਮ ਨਿਰੰਜਨ ਅੰਜਨ ਸਾਰੇ
॥ ਨਾਮ ਨਿਰੰਜਨ ਗੁਰਮੁਖਿ ਤਾਰੇ ॥ ਨਾਮ ਰਸਿਕ ਸਤਿਗੁਰ ਅਨੁਰਾਗੀ ॥ ਨਾਮ ਪ੍ਰੀਤ ਹਰਿ ਲਿਵ ਲਾਗੀ
॥੧੬॥ ਸੋ ਹਰਿ ਨਾਮ ਸਿਖਨ ਗੁਰ ਦੀਨਾ ॥ ਮਇਆ ਧਾਰ ਡੂਬਤ ਰਖ ਲੀਨਾ ॥ ਸਚ ਉਪਦੇਸ ਸਿਖਨ ਪ੍ਰਤਿ
ਭਾਖੇ[ਅ] ॥ ਵਾਹਿਗੁਰੂ ਸ੍ਰੁਤਿ ਸਿੰਮ੍ਰਿਤਨ ਰਾਖੇ[ੲ] ॥੦॥੧॥੧੧॥੩॥ ਸੋਰਠੇ ॥ ਸਪ੍ਤਦਸਕ ॥੧੭॥੩੦੬੧॥
ਸਵਈਏ ਪੁੰਨੀਆ ਕੇ ॥ ਖਾਲਸਾ ਪ੍ਰਕਾਸ ਲਿਖਜਤੇ ॥ ਸ੍ਰੀ ਗੁਰ ਨਾਨਕ ਆਪ ਪਰਮੇਸ੍ਰਰ ਅਉਤਾਰ ਲਯੋ[੩]
ਸੁਭ ਬੰਸ ਪ੍ਰਧਾਨਾ ॥ ਪੂਰਬ ਜੇਤੇ ਪਠੇ ਦੈ ਆਯੁਸ[੪] ਤੇ ਸਭ ਆਪਨ ਮਤ ਉਰਝਾਨਾ ॥ ਕਾਹੂ ਜੋਗ ਸਾਧਨਾ
ਕੀਨਜੋ ਕਾਨ ਫਰਾਵਤ ਬਡ ਬਡਰਾਨਾ ॥ ਕਾਹੂ ਭਗਵੇ ਭੇਸ ਮਹਿ ਉਰਝੇ ਅਕਾਲ ਪੁਰਖ ਕੋ[ਸ] ਕੋਊ ਨ ਜਾਨਾ
॥੧॥ ਸਵਯੇ ॥ ਗੋਰਖ ਦਤ ਦਿਗੰਬਰ ਦਸ ਸੰਪ੍ਰਦਾ ਕਰਮਕਾਂਡ ਮੋ ਤੇਈ ਉਰਝਾਨੇ ॥ ਜੈਨੀ ਯਤੀ ਕੁਵ੍ਰਿਤ
ਵਿਰੋਧੀ ਬੇਦ ਨਿਸੇਧ ਅਪਬ੍ਰਿਤ ਕੁਬਾਨੇ ॥ ਏ ਸਭ ਨਿਜ ਨਿਜ ਮਤ ਉਰਝਾਨੇ ਰੰਚਕ ਭੇਉ ਨ ਤਾ ਕਰ ਜਾਨਾ
॥ ਮੈ ਮੇਰੀ ਮੇ ਗਲਤ ਹੋਤ ਭੇ ਨਿਜ ਹੂੜਨ ਮੇ ਇਵੇ ਰੁਝਾਨਾ ॥੨॥ ਸਵਯੇ ॥ ਬਹੁਰ ਬੈਰਾਗ ਮਤ ਉਪਰਾਜਜੋ
ਰਾਮਾਨੰਦ ਤੇ ਆਦਿ ਸਿਆਨੇ ॥ ਤੇ ਭੀ ਪ੍ਰਭ ਆਗਿਆ ਤੇ ਭਿੰਨ ਹੁਵੇ ਯੋਗ ਬੈਰਾਗ ਦੁਹੁਨ ਬੰਧਾਨੇ ॥ ਇਨ ਤੇ
ਆਦਿ ਅਗਨਤ ਭਏ ਕੇਤੇ ਤੇਤੇ ਆਪਨ ਮਤ ਉਰਝਾਨੇ ॥ ਪਾਰਬ੍ਰਹਮ ਕੇ ਮਤ ਤੇ ਭਿੰਨ ਹ੍ਵੈ ਨਿਜ ਨਿਜ ਪੰਥ
ਚਲਾਵਤ ਆਨੇ ॥੩॥ ਸ੍ਵਯੇ ॥ ਕੋਊ ਕਾਨ ਫਰਾਵਤ ਭਸਮ ਲਗਾਵਤ ਸਿੰਙੀ ਵਾਵਤ ਨਾਥ ਸਦਾਹੀ ॥
ਕੋਊ ਪੂਜਤ ਸਿਲਾ ਦਿਗੰਬਰ ਮਉਨੀ ਨਖ ਅਰ ਜਟਾ ਬਢਾਵਤ ਬਾਹੀ ॥ ਕੋਈ ਕੁਚੀਲ ਜਲ ਦੇਖੇ ਡਰਪਤ
ਅਸੁਰ ਪ੍ਰਕ੍ਰਿਤ ਹਾਥ ਕਾਸਾਹੀ ॥ ਬੇਦਹੁ ਦਈ ਬਿਗੂਤੇ ਦੁਰਜਨ ਫੁਮਨ ਦੰਡ ਉਚਿਸਟਨ ਖਾਂਹੀ ॥੪॥
ਸਵਯੇ ॥ ਗ੍ਰਿਹ ਗ੍ਰਿਹ ਜੋਖਤ ਗੁਰੂ ਸਦਾਵਤ ਅੰਤ ਕਾਲ ਯਮ ਪਾਸ ਫਹਾਹੀ ॥ ਯੋਗੀ ਜੰਗਮ ਸੰਨਜਾਸ ਬੈਰਾਗੀ
ਬ੍ਰਹਮਚਾਰਿ ਬੈਸਨੋ ਭੀਨਾਹੀ ॥ ਯਮਨ ਮਲੇਛ ਚੰਡਾਰ ਨ ਪੋਚਾ ਖਤ੍ਰੀ ਬ੍ਰਾਹਮਨ ਸੂਦ੍ਰ ਗਿਰਾਹੀ ॥ ਬੈਸਨ[੫]
ਬਾਨਪ੍ਰਹਸਤ ਪ੍ਰਮਹੰਸਾ ਕੋਲਿ ਕਿਰਾਤ ਭੀਲ ਭੀਨਾਹੀ[੬] ॥੫॥ ਸਵਯੇ ॥ ਨਾਸਤਕ ਨੀਚ ਨਿੰਦਕ ਅਪਰਾਧੀ
ਭੂਸਰ ਸਬਲ[੭] ਦ੍ਰੋਹੀ ਅਪਦਰਸਨ ॥ ਤ੍ਰਾਹਿ ਅਵਲੋਕਤ ਧਰਮ ਪਲਾਵਤ ਤਪ ਬ੍ਰਤ ਯਗ ਪੁੰਨ ਨ ਸ੍ਰਸਨ[੮] ॥
ਤੇ ਮਤ ਆਸੁਰੀ ਜਗਤ ਪ੍ਰਚੁਰ ਬਹੁ ਦੇਸ ਦੇਸ ਭ੍ਰਸਟਾ ਭਉ ਜਾਸਨ ॥ ਭੂੰਡੀ ਮਤ ਊਂਧੀ ਆਚਾਰਨ ਪ੍ਰਭ ਤੇ ਬੇ
ਮੁਖ ਨਰਕ ਕਉ ਪਹਾਸਨ ॥੬॥ ਸਵਯੇ ॥ ਕਾਹੂ ਕੰਠੀ ਕਾਠ ਕੋ ਮੇਲੀ ਮੁੰਦ੍ਰਾ ਤਿਲਕ ਛਾਪ ਬਹੁ ਲਾਵਤ ॥
ਪ੍ਰਤਮਾ ਪਾਵਨ ਮੇ ਸਭ ਉਰਝੇ ਪਾਰਬ੍ਰਹਮ ਕਾਹੂ ਨਹ ਪਾਵਤ ॥ ਤਿਨ ਤੇ ਅਪਰ ਅਵਰ ਮਤ ਪ੍ਰਗਟਿਓ ਅਰਬਿਸ
ਮੋ ਮਲੇਛ ਸਦਾਵਤ ॥ ਤਿਨ ਭੀ ਅਵਰੋ ਰੀਤ ਉਪਰਾਜੀ ਲਿੰਗ ਰਹਿਤ ਗੋ ਦ੍ਰੋਹ ਅਪ੍ਰਮਾਨਤ[੯] ॥੭॥ ਊਂਧੀ ਮਤ
ਭੂੰਡੀ ਤਿਨ ਕ੍ਰਿਆ ਸ੍ਰੁਤਿ ਸਾਸਤ੍ਰ ਤੇ ਅਪ੍ਰ ਦ੍ਰਿੜਾਵਤ ॥ ਮਨਹ ਕਠੋਰ ਤਰੀਕਤ ਤੁਰਕਾ ਹਜ ਕਾਬੇ ਮੇ
ਹਰਿ ਠਹਰਾਵਤ ॥ ਰੋਜਾ ਬਾਂਗ ਨਮਾਜ ਮੁਸਲਾ ਕਪਟ ਦੰਭ ਅੰਤਰ ਅਧਮਾਵਤ ॥ ਆਤਮਘਾਤ ਕਰਤ ਨਿਤ
ਉਠਤੇ ਮੁਰਗੀ ਭੇਡ਼ ਬਿਸਮਿਲ ਕਰ ਘਾਵਤ ॥੮॥ ਸਵਯੇ ॥ ਈਦ ਬਕਰੀਦ ਉਸਟ ਅਸ੍ਰ ਘਾਵਤ ਤਾ ਕਹੁ
ਕਹਤ ਸਵਾਬ ਹਮ ਕੀਆ ॥ ਐਸੀ ਸਮਝ ਬਿਪਰੀਤ ਮਤ ਹੋਛੀ ਮਸਜਦ ਦੁਵਾਰ ਘਾਤ ਕਰ ਜੀਆ ॥
ਤਿਨ ਤੇ ਕਹਾਂ ਪ੍ਰਮਾਤਮ ਰਾਜੀ ਆਤਮਘਾਤੀ ਦ੍ਰੋਹ ਜਿਨ ਕੀਆ ॥ ਤੇ ਭੀ ਪ੍ਰਭ ਤੇ ਘੁਥੇ ਮੂੜਾ ਕਰ ਕਰ ਹੂੜ
ਖੁਆਰ ਭਏ ਮੀਆ ॥੯॥ ਸ੍ਵਯੇ ॥ ਦੇਵ ਦਈਤ ਦਾਨੂ ਆਸੁਰਾਦਿਕ ਰਾਛਸ ਜਮ ਗੰਧ੍ਰਬ ਸਿਧ ਚਾਰਨ ॥
ਕਿਮ ਪੁਰਸ ਗੁਹਜਕ ਕਾਲਕੇਯੰ ਨੇਵਾਤ ਕਵਚ ਇਤੇਯਾਦ ਬਿਚਾਰਨ ॥ ਤੇ ਭੀ ਬਿਰੋਧ ਬਾਦ ਮੋ ਰੁਧੇ ਬਾਦ
ਬਿਬਾਦ ਅਪਬਾਦਨ ਕਰਨ[੧੦] ॥ ਸ੍ਵਰਗ ਪੈਆਲ ਭੂਮਿ ਕੋ ਝਗਰਾ ਝਗਰਤ ਬੈਸ ਬੀਤਗੌ ਡਾੜਨ ॥੧੦॥
ਸ੍ਵਯੇ ॥ ਬਲ ਨਮੁਚਿ ਬ੍ਰਿਤਾ ਬਈਰੋਚਨ ਹ੍ਰਿਨਾਛ ਹ੍ਰਿਨਕਸਪ[ਹ] ਮਹਿ ਰਾਵਨ ॥ ਮਧੁ ਮਹਖਾ ਧੂਮ੍ਰਾਛ ਚੰਡ ਮੁੰਡਾ
ਰਕਤਬੀਜ ਰਕਤਛਕ ਰਾਵਨ ॥ ਚਿਛਰ ਸੁੰਭ ਅਨਸੁੰਭ ਮੇਘਨਾਦਨ ਮਕ੍ਰਾਛ ਅਛੈ ਘਟ ਸ੍ਰਾਵਨ ॥ ਬਾਨ ਕੰਸ
ਕੇਸੀ ਚੰਡੂਰ ਮੁਸਟਕ ਰਨਕਾ[੧੧] ਭਉਮ ਭੈਆਵਨ ॥੧੧॥ ਪਾਰਬ੍ਰਹਮ ਕੇ ਪਦ ਤੇ ਇਤਰ ਹੁਵੈ ਉਰਝ ਪਰੇ
ਪਰਪੰਚ ਅਸਾਰਨ ॥੧॥ ਰਹਾਉ ॥ ਏਕ ਤੁਕਾ ॥ ਸਵਯੇ ॥ ਇੰਦ ਕੁਬੇਰ ਬਰੁਨ ਧਰਮ ਦੇਵਨ

## ਪਾਠਾਂਤਰ

[੧]ਅਧਾਰਾ (ਅਸ)
[੨]ਸੰਸਾਰਾ (ਅਸ)
[੩]ਲੀਯੋ (ਅਸ)
[੪]ਆਇਸ (ਖਕ, ਅਸ)
[੫]ਬੈਸਨੋ (ਅਸ)
[੬]ਭੀਮਾਂਹੀ (ਅਸ)
[੭]ਸਰਬ (ਅਸ), ਸਰਬਲ (ਖਕ)
[੮]ਨਸਟਾਸਨ (ਅਸ)
[੯]ਕਮਾਵਤ (ਅਸ)
[੧੦]ਕਾਰਨ (ਅਸ)
[੧੧]ਘੇਨੁਕ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਭਾਖੀ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਰਾਖੀ' ਸ਼ਬਦ ਹੈ , ਸੁਧਾਈ ਖਕ, ਅਸ ਤੋਂ ਕੀਤੀ ਹੈ
[ਸ]ਇਹ ਸ਼ਬਦ ਅਧਾਰਮੂਲਕ ਖਰੜੇ ਵਿਚ ਨਹੀਂ ਹੈ, ਸੁਧਾਈ ਅਸ ਤੋਂ ਕੀਤੀ ਹੈ
[ਹ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ , ਸੁਧਾਈ ਖਕ, ਅਸ ਤੋਂ ਕੀਤੀ ਹੈ

ਤੇ ਭੀ ਅਹੰ ਮਮੰ ਉਰਝਾਨੇ ॥ ਰਾਜਮ[੧] ਮਦ ਅਰੁ ਸ੍ਰੀ ਮਦ ਮਾਤੇ ਮੈ ਮੇਰੀ ਕਰਤੇ ਬੰਧਾਨੇ ॥ ਪ੍ਰਭਤਾ ਪਾਏ ਪਾਏ ਭਏ ਮਤਦ ਮਤ ਮਦਸਰ[੨] ਕਰ ਮਾਇਆ ਲਪਟਾਨੇ ॥ ਅਕਾਲ ਪੁਰਖ ਤੇ ਇਤ੍ਰ ਹੋਤ ਭੇ ਅਰਧ ਉਰਧ ਮੈ ਤੇਊ ਗਲਤਾਨੇ ॥੧੨॥ ਜੇਤਕ ਪ੍ਰਭ ਸਿਰਜੇ ਦੇਵ ਦਈਤਨ ਦੇਵਦਤ ਗੋਰਖ ਯਤ ਯੰਛਮ[੩] ॥ ਤੇ ਸਭ ਆਪਨ ਬਿਭਉ ਸੰਪਦ੍ਰਾ ਕਰ ਹਰ ਤੇ ਯਤ੍ਰ ਭਏ ਮਤਿ[ੳ] ਮਧਮ ॥ ਤਬ ਪ੍ਰਭ ਗੁਰ ਨਾਨਕ[੪] ਪਠਏ ਜਗਤ ਉਧਾਰਨ ਪਵਨ ਸੰਛਮ ॥ ਸਤਿਨਾਮ ਮਮ ਜਗਤ ਦ੍ਰਿੜਾਵਉ ਯਮ ਜਾਗਾਤ ਤੇ ਸ੍ਰਿਸਟ ਰਖੰਦਮ ॥੧੩॥ ਸ੍ਵਯੇ ॥ ਪ੍ਰਭ ਆਗਿਆ ਕਰ ਜਗ ਜੀਵਨ ਕਉ ਸਤਿਨਾਮ ਦੈ ਤਾਰ ਲੀਓ ॥ ਜੇ ਜੇ ਸਤਿਗੁਰ ਕੇ ਮਤ ਰੁਚੇ ਤੇ ਤੇ ਤਰੇ ਗੁਰਮੰਤ੍ਰ ਦੀਓ ॥ ਸਤਿਗੁਰ ਚਰਨ ਜਹਾਜ਼ ਚੜ ਪ੍ਰਾਨੀ ਸਬਦ ਨਿਰੰਜਨ ਪਾਰ ਕੀਓ ॥ ਭਉ ਬਾਰਿਧ ਗੋ ਪਦ ਵਤ ਤਰਗੇ ਸਤਿਨਾਮ ਦ੍ਰਿੜ ਧਾਰ ਹੀਓ ॥੧੪॥ ਚਤ੍ਰਦਸਕ ॥੧॥੦॥ ਸੋਰਹਾ ॥੩੦੬੨॥ ਬਿਸਨਪਦ ਪੁੰਨੀਆ ॥ ਤ੍ਰਹ ਦੂਜੀ ॥ ਸ੍ਵਯੇ ॥ ਬ੍ਰਿਧ ਖੰਭਯਚ ॥ ਸਤਿਨਾਮ ਉਪਦੇਸ ਦਿੜਾਯੋ[੫] ਸਤਸੰਗਤ ਸਿਖਯਨ[ਅ] ਪ੍ਰਤਿ ਦੀਨਾ ॥ ਵਾਹ ਵਾਹ ਪ੍ਰਭ ਸਿਫਤ ਸਲਾਹਨ ਗੁਰੂ ਕ੍ਰਿਪਾਲ ਕਰਨਾ ਬਹੁ ਕੀਨਾ ॥ ਸਤਸੰਗਤ ਪ੍ਰਤ[੬] ਦਾਨ ਦਿਵਾਯੋ ਵਾਹਗੁਰੂ ਪਦ ਬਿਮਲ ਸੁਖੀਨਾ ॥ ਸਿਖ ਮਰਾਲ ਨਾਮ ਪ੍ਰਭ ਮੁਕਤਾ ਗੁਰ ਦਾਤਾਰ ਦਾਨ ਹਰਿ ਦੀਨਾ ॥੧॥ ਤਿਨ ਕੇ ਪਗ ਲਾਗੇ ਜੇ ਜੀਆ ਤੇਤੇ ਤਰੇ ਸਨ ਕੁਟੰਬ ਸਬਾਏ ॥ ਸੁਨਤ ਕਥਤ ਕੀਰਤਨ ਅਰੁ ਜਾਪਨ ਵਾਹਗੁਰੂ ਜੇ ਮੁਖਹੁ ਅਲਾਏ ॥ ਪੁੰਨ ਰੂਪ ਪਾਵਨ ਦ੍ਰਸਨੀਅੰ ਸਾਧਸੰਗ ਮਿਲ ਗੁਰੂ ਧਿਆਏ ॥ ਦਸਕ ਰੂਪ ਧਰ ਆਪ ਪ੍ਰਮੇਸ੍ਵਰ ਰਾਜ ਜੋਗ ਹਰਿ ਭਗਤ ਕਮਾਏ ॥੨॥ ਬ੍ਰਿਧ ਖੰਭਾਯਚ ॥ ਸਵਯਾ ਪਦਾ ॥ ਪੁੰਨੀਆ ॥ ਜੇ ਜੇ ਅਸੁਰ ਪ੍ਰਭ ਸੰਤਨ ਦ੍ਰੋਹੀ ਹਰਿ ਮਾਰਗ ਮੇ ਬਿਘਨ ਕਰੰਤੇ ॥ ਤੇ ਤੇ ਦੁਸ੍ਰ ਪਛਾਰੇ ਸਤਿਗੁਰ ਮਨਾਇ ਭਗਵਤੀ ਸਿਮਰ ਭਗਵੰਤੇ ॥ ਭੂਸੁਰ ਗੋਦ੍ਰੋਹੀ ਜੇ ਦੁਸਟਨ ਧਰਮ ਜੁਧ ਕਰ ਅਸੁਰ ਦਲੰਤੇ ॥ ਸੁਧ ਸੁਧਾਰ ਬਰਨ ਆਸ੍ਰਮ ਕਉ ਮਥ ਕਰ ਤਤ ਖਾਲਸੇ ਮੰਤੇ ॥੩॥ ਬ੍ਰਿਧ ॥ ਅਕਾਲ ਪੁਰਖ ਕੀ ਆਗਿਆ ਪਾਏ ਪ੍ਰਗਟ ਭਯੋ ਯਾ ਰੂਪ ਮੁਨਿਵਰ ਕੋ ॥ ਜਟਾ ਜੂਟ ਨਖ ਸਿਖ ਕਰ ਪਾਵਨ ਭਗਤ ਸੂਰ ਦੋਊ ਰੂਪ ਨਰਵਰ[ੲ] ਕੋ ॥ ਚਕ੍ਰਵੈ ਪਦ ਦਾਤ ਧੁਰ ਪਾਯੋ ਧਰਮਰਾਜ ਭੁੰਚਤ ਗਿਰਵਰ ਕੋ ॥ ਊਦੈ ਅਸਤ ਆਸਮੁਦ੍ਰ ਪ੍ਰਜੰਤੰ ਅਬਚਲ ਰਾਜ ਮਿਲ੍ਯੋ ਸੁਰਪੁਰ ਕੋ ॥੪॥ ਬ੍ਰਿਧ ॥ ਪੰਥ ਖਾਲਸਾ ਭਯੋ ਪੁਨੀਤਾ ਪ੍ਰਭ ਆਗਿਆ ਕਰ ਉਦਿਤ ਭਏ ॥ ਮਿਟਿਓ ਦੁਵੈਤ ਜਗਤ ਉਪਾਧਿਨ[ਸ] ਅਸੁਰ ਮਲੇਛ ਸਨ[੭] ਮੂਲ ਗਏ ॥ ਧਰਮ ਪੰਥ ਖਾਲਸ ਪ੍ਰਚੁਰ ਭ੍ਯੋ ਸਤ ਸ੍ਵਰੂਪ ਪੁੰਨਯ ਰੂਪ ਜਏ ॥ ਕਛ ਕੇਸ ਕ੍ਰਿਪਾਨ ਤ੍ਰੈ ਮੁਦ੍ਰਾ[ਹ] ਗੁਰ ਭਗਤਾ ਰਾਮਦਾਸ ਭਏ ॥੫॥ ਬ੍ਰਿਧ ਖੰਭਾਯਚ ॥ ਅਕਾਲ ਉਪਾਸਕ ਛਤ੍ਰੈ ਧਰਮਾ ਰਣ ਕਰ ਕਸ ਪ੍ਰਧਾਨ ਅਏ ॥ ਤਾ ਮਹ ਪੰਚ ਚਾਲੀਸ ਪ੍ਰਧਾਨਾ ਪੰਚ ਪ੍ਰਧਾਨ ਖਾਲਸਾ ਭਏ[੮] ॥ ਸ੍ਰੀ ਅਜੀਤ ਸਿੰਘ ਜੁਝਾਰ ਸਿੰਘ ਫਤਹ ਸਿੰਘ ਜੋਰਾਵਰ ਸਿੰਘ ਪ੍ਰਿਏ ॥ ਪੰਚਮ ਖਾਲਸਾ ਸਤਿਗੁਰ ਪੂਰਾ ਜਿਨ ਏ ਪੰਥ ਸੁਪੰਥ ਪ੍ਰਗਟਏ ॥੬॥ ਸ੍ਵਯੇ ਪਦ ਪੁੰਨੀਆ ਕੇ ॥ ਬ੍ਰਿਧ ॥ ਚਾਲੀਸ ਨਰ ਏ ਬੀਜ ਖਾਲਸਾ ਮੁਕਤੇ ਪਾਵਨ ਸਿੰਘ ਬਲੀ ॥ ਮਾਤ ਭਗਵਤੀ[੯] ਪਿਤਾ ਅਕਾਲ ਪੁਰਖ ਗੋਦ ਲੀਓ ਦੈ ਖਾਸ[੧੦] ਪਲੀ ॥ ਸਕਲ ਭ੍ਰਮ ਪਰਹਰ ਕਰ ਹਰਿ ਜਨ ਸਤਿਨਾਮ ਸੁਚ ਮੰਤ੍ਰ ਭਲੀ[੧੧] ॥ ਆਪ ਜਪਤ ਅਰੁ ਜਗਤ ਜਪਾਵਤ ਭਗਤ ਸਿਰੋਮਨ ਮਾਂਹ ਕਲੀ ॥੭॥੦॥ ਸਤਕ ॥੧॥ ਇਤ ਸ੍ਰੀ ਪੰਥ ਪ੍ਰਕਾਸ ਸੁਭ ਬੰਸ ਸਤਿਗੁਰ ਪਾਤਿਸਾਹੀ ਦਸਕ ਬਰਨਨੰ ਸੁਭੰ ॥੧॥ ਅਥ ਗ੍ਰੰਥ ਅਸਥਾਪਨ ਮਹਾਤਮ ਸ੍ਰੀ ਸਤਿਗੁਰ ਬਿਗ੍ਰਹ ਕਥਤੇ ॥ ਤ੍ਰ ਬਲ ॥ ਪੁੰਨੀਆ ॥ ਸਤਿਗੁਰ ਆਪਨਪੋ ਖਾਲਸੇ ਦੀਨਾ ਦੁਤੀਆ ਰੂਪ ਸਤਿਗੁਰੂ ਗ੍ਰੰਥਾ ॥ ਬੋਲਨ ਸਤਿਗੁਰ ਸਬਦ ਸੰਭਾਖਨ ਨਾਮ ਗੁਬਿੰਦ ਕੀਰਤਨ ਸੰਥਾ ॥ ਗੁਨਾਨਬਾਦ ਪੁਨ ਸਿਫਤ ਸਲਾਹਨ ਊਠਤ ਬੈਠਤ ਸੈਨ ਕਰੰਥਾ ॥ ਪਾਵਨ ਪੰਥ ਖਾਲਸਾ ਪ੍ਰਗਟ੍ਯੋ ਚਾਰ ਬਰਨ ਆਸ੍ਰਮ ਸੁਭ ਪੰਥਾ ॥੧॥ ਪੁੰਨੀਆ ॥ ਇਨ ਕੇ ਦਰਸ ਸਤਿਗੁਰ ਕੋ ਦਰਸਨ ਬੋਲਨ ਗੁਰੂ ਸਬਦ ਗੁਰ ਗ੍ਰੰਥਾ ॥ ਦੁਆਦਸ ਰੂਪ ਸਤਿਗੁਰ ਏ ਕਹੀਅਤਿ ਦ੍ਵਾਦਸ ਭਾਨ ਪ੍ਰਗਟੇ[੧੨] ਹਰਿ ਸੰਤਾ ॥ ਪਰਤਖ੍ਯ ਕਲਾ ਪਾਰਬ੍ਰਹਮ ਧਣੀਛੈ ਗ੍ਰੰਥ ਪੰਥ ਖਾਲਸਾ ਵਰਤੰਤਾ ॥ ਦਾਸ ਗੋਬਿੰਦ ਫਤਹ ਸਤਿਗੁਰ ਕੌ ਖਾਲਸਾ ਗ੍ਰੰਥ ਗੁਰ ਰੂਪ ਬਦੰਤਾ ॥੨॥ ਦੁਪਦਾ ॥੧॥ ਸਤਿਗੁਰ ਬਿਗ੍ਰਹ ਗ੍ਰੰਥ ਬਿਰਚਿਤੰ ਸੁਭੰ ॥੧॥੩੦੬੩॥ ਅਥ ਸਮਰ ਪ੍ਰਸੰਗ ਸ੍ਰੀ ਸ੍ਰਬਲੋਹ ਮਹਾਸਯ ਅਰੁ ਬ੍ਰਿਜਨਾਦ ਸੰਗ੍ਰਾਮ ਕਥਤੇ ॥ ਤ੍ਰ ਬਲ ॥ ਬਿਸ੍ਨਪਦ ਪੁੰਨੀਆ ॥ ਗਰੁੜਾਸਤ੍ਰ ਸੋ ਰਖਛ ਦੇਵਨ ਭਯੋ ਸਰਪ ਤ੍ਰਾਸ ਭਗਵੰਤ ਹਰੇ ॥ ਕੀਨਜ ਪਰਤ੍ਰਾਨ ਸੁਰਗਨ ਭਟ ਸਗਰੇ ਗਰੁੜ ਆਸਤ੍ਰ ਕਰ ਤ੍ਰਾਨ ਕਰੇ ॥ ਨਾਮ ਰੂਪ ਆਯੁਧ ਪ੍ਰਭ ਪਾਰਖਦ ਚਤੁਰ ਬਿਗ੍ਰਹ ਰੂਪ ਬਰੇ ॥ ਦਰਸਨ ਪਰਸਨ ਧਾਰਨ ਸ੍ਰਵਨਨ ਮਨਨ

## ਪਾਠਾਂਤਰ

[1]ਰਾਜਸ (ਅਸ)
[2]ਮਤਸਰ (ਖਕ)
[3]ਯੰਗਮ (ਖਕ, ਅਸ)
[4]ਨਾਨਕ ਕੋ (ਅਸ)
[5]ਦ੍ਰਿੜਾਯੋ (ਅਸ)
[6]ਪ੍ਰਭ (ਖਕ, ਅਸ)
[7]ਮਲੇਛਨ (ਖਕ, ਅਸ)
[8]ਠਏ (ਖਕ, ਅਸ)
[9]ਭਗੌਤੀ (ਖਕ)
[10]ਖਾਲਸ (ਖਕ)
[11]ਬਲੀ (ਖਕ, ਅਸ)
[12]ਪ੍ਰਗਟਜੋ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਮਦ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਸਿਖਜ' ਸ਼ਬਦ ਹੈ, ਸੁਧਾਈ ਖਕ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਨ੍ਰਵ' ਸ਼ਬਦ ਹੈ , ਸੁਧਾਈ ਖਕ, ਅਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ 'ਉਪਧਾਨ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਹ]ਅਧਾਰਮੂਲਕ ਖਰੜੇ ਵਿਚ 'ਮੁੰਦ੍ਰਾ' ਸ਼ਬਦ ਜਾਪਦਾ ਹੈ, ਸੁਧਾਈ ਅਸ ਤੋਂ ਕੀਤੀ ਹੈ

ਅਧਜਾਸਨ ਕਰਤ ਤਰੇ ॥੧॥ ਜੇ ਜੇ ਆਸਰੈ ਭਗਵਤ ਲੀਨਾ ਤੇ ਤੇ ਸਭ ਬਿਧ ਪਾਰ ਪਰੇ ॥ ਜਰਾ ਮਰਾ ਤ੍ਰੈਤਾਪ ਤ੍ਰੈ ਬਜਾਧਾ ਇਨ ਤੇ ਲੇ ਸਭ ਦੋਖ ਜਰੇ ॥ ਬਿਗਤ ਪਾਪ ਪੁਨਯ ਮੈ ਦਰਸਤ ਜੇ ਪਾਨੀ ਯਾ ਬ੍ਰਿਤ ਧਰੇ ॥ ਨਾਮ ਰੂਪ ਆਯੁਧ ਹਰ ਪਾਰਸਦ ਇਨ ਕੋ ਸੇਵਨ ਜਪਨ ਕਰੇ ॥੩॥ ਪੁੰਨੀਆ ॥ ਤੇ ਜਨ ਹਰਿ ਕੇ ਪਾਰਸਦ ਹੋਵਤ ਯਾ ਮੈ ਸੰਸੈ ਨਾਹ ਕਰੇ ॥ ਜੇ ਹਰਿ ਕਉ ਚਾਹਤ ਪ੍ਰੇਮੀ ਤਾ ਕਉ ਚਾਹਤ ਆਪ ਹਰੇ ॥ ਰੀਤ ਪੁਨੀਤਨ ਸਾਧੂ ਜਾਨਹੁ ਜਿਮ ਭ੍ਰਿੰਗੀ ਭੈ ਕੀਟ ਤਰੇ ॥ ਓਤਪੋਤ ਸੁਆਮੀ ਸੇਵਕ ਬਦ ਸੁਆਮੀ ਸੇਵ ਚਾਹ ਧੁਰੇ ॥੩॥ ਅਥ ਪ੍ਰਸੰਗ ਸਮਰ ਕਬਿ ਉਚਰਤ ਸਭ ਪ੍ਰਤਾਪ ਸ੍ਰਬਲੋਹ ਹਰੀ ॥ ਦਿਬਾਸਤ੍ਰ ਪ੍ਰਹਾਰ ਅਰੁ ਬਾਰੁਨ ਜੂਝ ਸੁਰਾਸੁਰ ਸਮਰ ਕਰੀ ॥ ਯਾ ਪ੍ਰਸੰਗ ਤੇ ਅਵਰ ਪ੍ਰਸੰਗਨ ਭਾਖੋ ਤ੍ਰ ਬਲਾ ਸਮਰ ਖਰੀ ॥ ਗਿਆਨ ਬਿਗਿਆਨ ਬਿਬੇਕ ਅਬਿਬੇਕ ਭਯੋ ਸੰਗ੍ਰਾਮ ਯਾ ਬਿਧ ਬਿਗਰੀ ॥ ਪੁੰਨੀਆ ॥ ਨ੍ਰਿਪ ਬਿਬੇਕ ਅਬਿਬੇਕ ਸੇਨਾਨੀ ਸੁਭਟ ਪ੍ਰਧਾਨ ਮੰਤ੍ਰੀ ਧੁਜਨੀ ॥ ਤਾ ਕੋ ਨਾਮ ਬਰਗ ਅਰੁ ਆਯੁਧ ਭੂਸਨ ਬਸਨ ਪ੍ਰਿਥਕ ਬਰਨੀ ॥ ਏ ਦੋ ਬਲੀ ਅਜੈ ਜਗ ਜਨੀਅਤ ਤਾਹ ਲੁਝਾਵਤ ਅਗਮ ਧਨੀ ॥ ਸ੍ਰੀ ਸ੍ਰਬਲੋਹ ਬਿਬੇਕ ਸਰ ਸਾਂਧਿਓ ਬ੍ਰਿਜਨਾਦ ਅਬਿਬੇਕ ਗਨੀ ॥੫॥ ਯਾ ਸੰਗ੍ਰਾਮ ਤ੍ਰ ਬਲ ਕ੍ਰਿਪਾ ਕਰ ਪ੍ਰਿਥਕ ਪ੍ਰਿਥਕ ਭਾਖੋ ਸਭ ਹੀ ॥ ਸਮਰ ਕਾਂਡ ਬਿਜੈ ਭਗਵਤ ਕੋ ਦੇਵਰਾਜ ਕੋ ਰਾਜ ਸਹੀ ॥ ਅਸੁਰਨ ਨਿਧਨ ਨਿਧਨ ਬ੍ਰਿਜਨਾਦਨ ਨ੍ਰਿਪ ਅਬਿਬੇਕ ਕੋ ਹਾਰ ਕਹੀ ॥ ਧਾਰ ਧਿਆਨ ਹ੍ਰਿਦੈ ਸ੍ਰਬਲੋਹੰ ਮਾਤ ਸਾਰਦਾ ਸਰਨ ਅਹੀ ॥੬॥ ਛਕਾ ॥ ਕਬਿ ਬਾਚ ॥ ਪੁੰਨੀਆ ॥ ਅਥ ਸਮ੍ਰ ਪਖਿਆਨ ਕਥਤੇ ॥ ਬਾਰਨ ਭਯੋ ਉਰਗਾਸਤ੍ਰ ਨਿਸਾਚਰ ਗਰੁੜਾਸਤ੍ਰ ਕਰ ਆਸਤ੍ਰ ਬਿਜੈ ॥ ਬਹੁਰ ਕੋਪ ਕੀਨਜੋ ਸੁਰ ਕੰਟਕ ਕਾਲਕੂਟ ਸਰ ਦੈਤ ਰੁਝੇ ॥ ਭੀਖਮ ਮਹਾ ਘੋਰ ਸਰ ਬਿਸੀਅਰ ਕਾਲ ਰੂਪ ਧਰ ਬਾਨ ਲੁਝੇ ॥ ਹਾਹਾਕਾਰ ਦੇਵ ਪ੍ਰਤਨਾ ਮਹ ਕਾਲਕੂਟ ਕਰ ਭਟਨ ਜੁਝੇਂ ॥੧॥ ਪੁੰਨੀਆ ॥ ਅਨੰਤ ਤੁਕੀਆ ॥ ਭੀਖਮ ਘੋਰ ਕਾਲਕੂਟ ਸਰ ਦਸੋ ਦਿਸਾ ਧਾਰਾ ਬਰਸੈ ॥ ਅੰਧਕਾਰ ਦਿਸਨ ਮੋ ਫੈਲਜੋ ਕਾਲਕੂਟ ਸਰ ਪ੍ਰਲੈ ਪਰੈ ॥ ਮਾਰੁਤ ਬਾਰ[੧] ਕਾਲਕੂਟ ਜੁਤ ਘੇਰ ਘੇਰ ਪ੍ਰਤਨਾ ਸੰਘਰੈ ॥ ਬਿਸ ਕਰ ਸਨੀ ਬਾਯੁ ਅਰੁ ਬਾਰੂ ਤਾ ਸੰਗ ਪ੍ਰਤਨਾ ਦੇਵ ਹਨੀ ॥੨॥ ਅੰਧ ਧੁੰਧ ਭੀਖਨ ਭਉ ਸਗਰੇ ਕਾਲਕੂਟ ਸਰ ਝੜ ਬਰਸੈ ॥ ਮੋਹਿਤ ਭਈ ਦੇਵ ਪ੍ਰਤਨਾ ਸਭ ਬਿਸ ਕਰ ਸੁਰ ਗਨ ਚਮੂੰ ਨਸੇ ॥ ਹਾਲ ਚਾਲ ਚਹੂ ਚਕ ਹੋਤ ਭਯੋ ਧਰਨਿ ਗਗਨ ਨਗ ਰਾਜ ਕਪੇ ॥ ਹਾਹਾਕਾਰ ਹੋਤ ਭਯੋ ਸਾਰੇ ਕਾਲ ਕੂਟ ਸਰ ਨਿਧਨ ਕਰੇ ॥੩॥ ਜੁਵਾਲਾ ਪ੍ਰਬਲ ਬਿਸਕਰ ਦਿਸ ਫੈਲਜੋ ਅਸ ਗਜ ਰਥ ਪੈਦਲ[ੳ] ਬਿਚਲੇ ॥ ਭਾਜ ਚਲੀ ਪ੍ਰਤਨਾ ਦੇਵਨ ਕੋ[੨] ਕਾਹੂ ਨ ਧੀਰਜ ਨੈਕ ਧਰੇ ॥ ਅਕਸਮਾਤ ਵਪ[੩] ਭਟਨ ਕਰ ਅਨਲ ਬਿਖੀ ਤਨ ਤੇ ਪ੍ਰਗਟੇ ॥ ਮੰਤ੍ਰ ਸਕਤ ਕਰ ਕਾਲਕੂਟ ਸਰ ਫੈਲ ਪਰਜੋ ਬਹੁ ਭੀਰ ਘਟੀ[ਅ] ॥ ਕਾਲਕੂਟ ਕਰ ਦੇਵਨ ਅਕਾਲ ਹਰਿ ਸਰਨਾਗਤ ਭਾਜ ਪੜੇ ॥ ਕੀਜੈ ਰਖਛ ਕਾਲਕੂਟ ਤੇ ਨਿਧਨ ਹੋਤ ਹੈ ਦੇਵ ਸਬੈ ॥ ਪਰਮਪਰਾਏ ਰਛ ਸੁਰ ਕੀਨਾ ਕਾਲ ਜਾਲ ਤੇ ਦੇਵ ਰਖੇ ॥ ਆਸਰ ਏਕ ਸਰਨ ਪ੍ਰਭ ਥਾਰੀ ਕਰ ਮਸਤਕ ਦੈ ਰਛ ਕਰੈ ॥੫॥ ਪ੍ਰਬਲ ਹੋਤ ਏ ਰਾਖਛਸ ਰਨਕਰ ਦੇਵ ਚਮੂ ਕਹ ਪੀੜ ਡਰੇ ॥ ਕਾਲਕੂਟ ਸਰ ਮੰਤ੍ਰ ਸਕਤ ਕਰ ਨਿਧਨ ਭਏ ਸੁਰ ਸੈਨ ਘਨੇ ॥ ਅਛਤ ਸਿੰਘ ਸਿੰਘ ਸੁਅਨ ਕਹ ਮੀਡਕ ਬਪੁਰਾ ਗ੍ਰਾਸ ਕਰੇ ॥ ਛਉਨ ਬੇਆਘ੍ਰ ਕਹ ਮੂਸਾ ਗ੍ਰਾਸ ਬੇ ਆਘ੍ਰ ਪ੍ਰਤਾਪ ਤੇ ਨਾਹ ਡਰੇ ॥੬॥ ਸੁਰ ਅਧੀਨ ਸਰਨ ਪ੍ਰਭ ਥਾਰੀ ਕੀਜੈ ਰਖਛ ਹੋ ਆਦ ਹਰੀ ॥ ਪਾਹ ਪਾਹ ਸਰਨਾਗਤ ਆਏ ਸਰਨ ਪੜੇ ਕੀ ਲਾਜ ਬੜੀ ॥ ਹਾਲ ਬੇਹਾਲ ਦੇਵਨ ਪਿਖ ਭਗਵਤ ਹੂਹ ਸਬਦ ਮੁਖਹੁ ਉਚਰੇ ॥ ਸੀਤਲ ਮੰਦ ਸੁਗੰਧ ਬਿਆਰਨ ਸਮਰ ਭੂਮ ਮਹ ਰੁਚਿਰ ਬਹੈ ॥੭॥ ਬਰਨ ਭਯੋ ਬਾਨ ਬਿਸੀ ਨਿਸਚਰ ਦਿਸਾ ਪ੍ਰਕਾਸ ਭਯੋ ਰਛ ਕਰੇ ॥ ਬਾਰ ਸੁਧਾ ਸਮ ਰੰਗ ਭੂਮਿ ਮਹ ਵਰਸਤ ਭਯੋ ਸਰ ਕੂਟ ਹਹੇ[੪] ॥ ਦੇਵਨ ਮਨ ਅਨੰਦ ਹੋਤ ਭਯੋ ਰੋਮ ਰੋਮ ਪ੍ਰਭ ਸੀਤ ਪੜੀ ॥ ਜੁਆਲਾ ਅਨਲ ਬਾਯੂ ਬਿਸ ਬਾਰਨ ਬਾਰਨ ਭਯੋ ਪ੍ਰਭ ਰਛ ਕਰੀ ॥੮॥ ਸੁਧਾ ਸੀਚ ਪ੍ਰਤਨਾ ਸੁਰ ਨਿਰਮਲ ਹੋਤ ਭਏ ਦੇਵਨ ਸਗਰੇ ॥ ਮੋਹਤ ਜੇਤੇ ਮੁਰਛਿਤ ਸੁਰ ਗਨ ਚੇਤ ਉਠਜੋ ਪੁਨ ਸਮਰ ਰੁਪੇ ॥ ਜੈ ਜੈ ਕਾਰ ਦੇਵ ਗਨ ਉਚਰਤ ਸ੍ਰੀ ਸ੍ਰਬਲੋਹ ਗੀਤ ਉਚਰੇ ॥ ਆਦਿ ਮਧ ਅੰਤ ਪ੍ਰਭ ਰਖਛਕ ਕਾਲ ਦੇਸ ਸਭ ਤੁਹੀ ਹਰੇ ॥੯॥ ਪ੍ਰਾਨ ਦਾਨ[ੲ] ਦੇਵਨ ਪ੍ਰਭ ਦੀਨਾ ਕਾਲਕੂਟ ਤੇ ਦੇਵ ਛਮੈ ॥ ਆਪਨੇ ਜਨ ਕੀ ਆਪ ਪ੍ਰਭ ਰਾਖਤ ਸ੍ਰੁਤਿ ਸਾਸਤ੍ਰ ਮੁਨਿ ਜਨ ਉਚਰੇ ॥ ਅਸਕਹ ਸੁਰ ਪ੍ਰਤਛਣ ਪ੍ਰਭ ਕੀਨਾ ਗੀਤ ਨਾਦ ਅਸਤੋਤ੍ਰ ਭਨੇ ॥ ਪੁਨ ਪੁਨ ਪਦਸਰੋਜ ਹਰਿ ਬੰਦਤ ਸਰਨ ਸਰਨ ਰਰ ਦੇਵ ਸਬੈ ॥੧੦॥ ਰਛ ਰਛ ਬੋਲੇ ਜਗ ਬੰਦਨ ਤੁਮ ਮਮ ਪਿਆਰੇ ਸੁਹ੍ਰਿਦ ਜਨੇ ॥ ਦਾਸ ਪ੍ਰੇਅ[੫] ਮਮ ਪ੍ਰਾਨ ਪਿਆਰੋ ਹਨੋ ਦੁਸਟ ਤਵ ਰਛ ਕਰੋ

## ਪਾਠਾਂਤਰ

[1]ਬਾਨ (ਅਸ)
[2]ਕੀ (ਖਕ, ਅਸ)
[3]ਅਕਸਮਾਤ੍ਰ ਭਵ ਪਾਇ (ਅਸ)
[4]ਹਰੇ (ਅਸ)
[5]ਪ੍ਰੇਮ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ‘ਪੰਦਲ’ ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ ‘ਘਰੀ’ ਸ਼ਬਦ ਜਾਪਦਾ ਹੈ, ਸੁਧਾਈ ਖਕ ਤੋਂ ਕੀਤੀ ਹੈ
[ੲ]ਇਹ ਸ਼ਬਦ ਅਧਾਰਮੂਲਕ ਖਰੜੇ ਵਿਚ ਨਹੀਂ ਹੈ, ਸੁਧਾਈ ਅਸ ਤੋਂ ਕੀਤੀ ਹੈ

॥ ਅਸ ਪਿਖ ਅਸੁਰ ਛੋਭ ਚਿਤ ਕੀਨਜੋ ਸੁਰਨ ਜੀਤ ਨਿਜ ਹਾਰ ਪਿਖੇ ॥ ਕੋਟ ਉਪਾਏ ਕਰਤ ਹਉ ਥਾਕਜੋ ਮੋ ਸੋ ਦੇਵ ਨ ਜਾਤ ਹਨੇ ॥੧੧॥ ਚਿਰੰਕਾਲ ਸੋ ਜੁਧ ਠਠਜੋ ਮਮ ਨਿਧਨ ਸੁਰਾਰਦਨ ਸਭੀ ਭਏ ॥ ਜਦ ਕਦ ਸੁਰ ਜੀਤਹਗੇ ਮੋਕਉ ਦਾਨਵ ਕੁਲ ਸਭ ਹਤਨ ਕਰੇ ॥ ਅਬ ਹਉ ਨਿਜ ਪਉਰਖ ਬਲ ਪ੍ਰਾਕ੍ਰਮ ਮੰਡੇਹੋ ਸਮਰ ਘੋਰ ਹਰਿ ਸੰਗੇ ॥ ਲਰ ਮਰ ਕਰ ਭਵ[੬] ਕੋ ਤਰ ਜੈ ਹੈ ਦੇਹ ਅਨਿਤ ਕੋ ਬਿਸਵਾਸ ਨਹੀ ॥ ਸੁਰ ਕੇ ਸਨਮੁਖ ਸਮਰ[੧] ਤੇ ਡਰਪੇ ਪਗ ਆਗੇ ਜਸ ਧਰਮ ਰਹੇ ॥ ਪਗ ਪਾਛੇ ਹਾਸੀ ਅਪ ਮ੍ਰਿਤਾ ਨਰਕ ਬਾਸ ਕਾਲੰਕ ਲਗੇ ॥ ਸਤੀ ਸੂਰ ਕੋ ਬ੍ਰਤ ਭਾਰੀ ਛੈ ਜਰੇ ਮਰੇ ਬਿਨ ਸਿਧ ਨ ਹੋਈ ॥ ਖੜਗ ਫੜੇ ਕੋ ਲਾਜ ਬਡ ਜਨੀਅਤ ਮਾਰੇ ਮਰੇ ਬਿਨ ਸੁਧ ਨ ਕੋਈ ॥੧੩॥੩੦੬੪॥ ਬਿਸਨਪਦ ਪੁੰਨੀਆ ॥ ਤ੍ਰਹ ਦੂਜੀ ॥ ਸਮ ਤੁਕੀਆ ॥ ਅਸ ਮਨ ਬਿਖੈ ਬਿਓਤ ਕਰ ਨਿਸਚਰ ਬਿਆਧ ਅਸਤ੍ਰ ਹਰਿ ਓਰ ਪਠੇ ॥ ਆਧ ਬਿਆਧ ਤ੍ਰਿਬਿਆਧ ਉਪਾਧਨ ਤੀਛਨ ਘੋਰ ਸਰ ਓਘ ਸੁਠੇ ॥ ਕਾਲ ਰੂਪ ਭੀਖਮ ਸਰ ਬਿਆਧਨ ਏਕ ਅਨੇਕ ਹੁਇ ਬਾਨ ਬੁਠੇ ॥ ਅਸੰਖ ਰੂਪ ਅਨਗਨ ਧਰ ਨਾਨਾ ਬਿਆਧ ਹੁਇ ਚਮੂੰ ਘੁਟੇ ॥ ਪੁੰਨੀਆ ॥ ਦਿਸ ਬਿਦਿਸਾ ਰੁਕਜੋ ਬਿਆਧਨ ਕਰ ਘੇਰ ਘੇਰ ਦੇਵਨ ਗ੍ਰਸੇ ॥ ਜਾ ਤਨ ਲਗੈ ਸੋ ਤਤਛਿਨ ਗ੍ਰਾਸੈ ਬਿਲੰਬ ਨ ਲਾਵਤ ਬੇਗ ਨਸੇ ॥ ਜੋ ਕ੍ਰਮ ਕ੍ਰਮ ਕਰ ਆਧ ਬਿਆਧਨ ਨਾਮ ਬਰਗ ਜੋ ਕਬਿ ਬਰਨੇ ॥ ਬਢੇ ਪ੍ਰਸੰਗ ਵਾਰਤਾ ਗ੍ਰੰਥਨ ਸਕੁਚਜੋ ਕਥਤ ਬਿਆਧਨ ਨਿਰਨੇ ॥੨॥ ਅਸ ਗਜ ਰਥੀ ਪੈਦਲ ਕਹੁ ਬਿਆਪਿਓ ਆਧ ਬਿਆਧ ਸਰ ਕਾਲ ਚਿਹਨ ॥ ਤਤਕਾਲ ਹੀ ਗ੍ਰਾਸ ਕਰਜੋ ਪ੍ਰਤਨਾ ਬਹੁ ਸੂਰ ਬਿਆਧਨ ਤੇ ਦਹਨ ॥ ਅਸ ਪੇਖ ਕ੍ਰਿਪਾਨਿਧਿ ਦੇਵ ਦਸਾ ਕਰੁਨਾਕਰ ਦੇਵ ਦਇਆਲ ਢਰਨ ॥ ਅਉਸਦੀ ਬਾਨ ਹੁੰਕਾਰਨ ਤੇ ਪ੍ਰਗਟਜੋ ਦੇਵਨ ਹਿਤ ਸ੍ਰੀ ਕੰਜ ਚਰਨ ॥੩॥ ਸਰਬ ਭੇਖਜ ਰੂਪ ਅਨੂਪ ਧਰਜੋ ਸਿਲ ਬਿਸਲ ਆਦਿ ਪ੍ਰਗਟੇ ਸਭਹੀ ॥ ਜਾਤਨ ਰੋਗ ਗ੍ਰਸਤੇ ਆਕੁਲ[੨] ਤਾ ਤਨ ਬੇਆਰਨ[੩] ਕਰ ਫਬ ਹੀ ॥ ਮ੍ਰਿਤਕ ਬ੍ਰਿਨੀ ਜੇਤਕ ਭਟ ਮੁਰਛਿਤ ਤੇਤੇ ਚੇਤਨ ਭੇ ਤਬਹੀ ॥ ਗਹ ਗਹ ਧਨੁਸ ਬਾਨ ਲਲਕਾਰਤ ਨ੍ਰਿਮਲ ਅੰਗ ਬਿਮਲ ਫਬ ਹੀ ॥ ਬਹੁਰ ਕੋਪ ਕੀਨੋ ਦੇਵਾਰਦਨ ਤਮ ਆਯੁਧ ਕਰ ਚਮੂੰ ਘਿਰੇ ॥ ਦਿਸ ਬਿਦਿਸਾ ਅੰਧ ਘੋਰ ਤੇ ਰੋਕ ਲੀਸ ਪ੍ਰਤਨਾ ਸਗਰੇ ॥ ਭੀਮ ਕਰਾਲ ਰਾਖਛਸ ਤਮ ਰੂਪੀ ਪ੍ਰਗਟਤ ਭੇ ਸਰ ਅੰਧ ਪੜੇ ॥ ਪਿਲਚ ਪਿਲਚ ਦੇਵਨ ਗੋ ਨਿਸਚਰ ਗਹ ਗਹ ਸੁਰਗਨ ਭਖਛ ਕਰੇ ॥੫॥ ਅਨਗਨ ਅਨੀ ਰਾਖਛਾ ਸਸਤ੍ਰ ਕਰ ਨਿਧਨ ਹੋਤ ਭਏ ਬੀਰ ਜਿਤੇ ॥ ਲੂਟ ਕੂਟਨਾ ਪ੍ਰਤਨਾ ਦੇਵਨ ਭਯੋ ਤਮ ਆਯੁਧ ਕਰ ਦੇਵ ਤਿਤੇ ॥ ਚਤੁਰੰਗਨ ਗ੍ਰਾਸਜੋ ਤਮ ਬਾਨਨ ਅੰਧ ਧੁੰਧ ਕਰ ਅਨੀ ਹਤੇ ॥ ਘੋਰ ਕਸਟ ਦੇ ਚਮੂ ਬਿਦਾਰਤ ਹਾਹਾਕਾਰ ਸੁਰ ਕਰਤ ਬਿਤੇ ॥੬॥ ਕੁਪੇ ਜਗਦੀਸ ਸੂਰ ਬਾਨ ਲੈ ਕਰੀ ਰਛ ਪ੍ਰਭ ਦੇਵ ਸਭੇ ॥ ਤਮ ਗ੍ਰਾਸਤ ਭਯੋ ਸੂਰ ਅਸਤ੍ਰ ਕਰ ਦੈਤ ਮਾਯਾਵੀ ਨਿਧਨ ਤਬੇ ॥ ਬਾਰਨ ਭਯੋ ਤਮ ਅਸਤ੍ਰ ਨਿਸਾਚਰ ਸੂਰ ਅਸਤ੍ਰ ਕਰ ਅਸੁਰ ਦਬੇ ॥ ਨਿਰਮਲ ਦਿਸਾ ਹੋਤ ਭਈ ਸਗਰੀ ਕੋਟ ਭਾਨ ਮਨੋ ਪੁੰਖ ਫਬੇ ॥੭॥ ਕਰਜੋ ਪਰਤ੍ਰਾਨ ਤਮਾਸਤ੍ਰ ਤੇ ਦਾਸ ਜਾਨ ਪ੍ਰਭ ਰਛ ਕਰੀ ॥ ਗ੍ਰਾਸਤ ਦੈਤ ਤਮ ਰੂਪ ਨਿਸਾਚਰ ਮਾਯਾ ਦੈਤ ਪ੍ਰਭੁ ਛਿਨਕ ਹਰੀ ॥ ਬਿਨਸਜੋ ਤਮ ਮਿਟਿਓ ਅੰਧੇਰਾ ਭਾਨ ਮਯੰਕ ਸਮਸਰੀ ਪਰੀ ॥ ਦੇਵਨ ਹਰਸ ਆਨੰਦ ਕੁਲਾਹਲ ਦੈਤ ਅਨੀ ਸਭ ਸੋਕ ਭਰੀ ॥੮॥ ਬਿਸਮੈ ਭਯੋ ਪੇਖ ਕਉਤਕ ਕੌ ਬ੍ਰਿਜਨਾਦ ਮਨ ਰੋਸ ਜਗਜੋ ॥ ਦਾਤਨ ਸਾਥ ਓਸ੍ਰਿ ਦੋਊ ਚਾਬਤ ਕਰ ਮੀਜਤ ਦੋਊ ਸੋਕ ਪਗਜੋ ॥ ਟਕਟਕ ਲਗੀ ਚੇਤਨੁ[੪] ਨਿਸਚਰ ਮਾਨਹੁ ਮਗਹ ਮੂਰੀ ਠਗਜੋ ॥ ਬਹੁਰ ਚੇਤ ਕਰ ਕੁਪਜੋ ਮੋਹਨਾਸਤ੍ਰ ਲੈ ਸੁਰਨ ਤਗਜੋ ॥੯॥ ਪੁੰਖਾਨ ਪੁੰਖ ਅਨਗਨ ਭਯੋ ਬਾਨਨ ਮੋਹਨ ਰੂਪ ਧਰ ਸਭੀ ਮੋਹੇ ॥ ਦੇਵ ਚਮੂੰ ਗੰਧ੍ਰਬ ਜਛ ਕਿੰਨਰ ਚਾਰਨ ਸਿਧ ਗਨ ਸਕਲ ਦਹੇ ॥ ਬਿਦਿਯਾਧਰੀ ਕਿੰਨਰੀ ਅਛਰਨ ਬਡੇ ਬਡੇ ਅੰਸਕ ਹੂ ਖੂਹੇ[੫] ॥ ਨਰ ਬਪੁਰੇ ਕਿਹ ਮਾਹਿ ਗਨਾਵਤ ਭੂਤ ਪਈਸਾਚ ਮਸਾਨ ਖਹੇ ॥੧੦॥ ਮੋਹਨਾਸਤ੍ਰ ਕਰ ਸਭੀ ਮੋਹਤ ਭਏ ਸਸਤ੍ਰ ਅਸਤ੍ਰ ਜੁਤ ਮੋਹ ਗਏ ॥ ਸਿਲਾ ਵਤ ਚਿਤ[੬] ਸਮਾਨ ਹੋਤ ਭੇ ਜਹ ਤੇ[੭] ਤਹੀ ਬਿਮਾਨ ਭਏ ॥ ਟਕਟਕ ਲਗੀ ਪੌਰਖ ਨ ਬਸਾਤੋ ਅੰਗ ਅੰਗ ਸਭ ਸਿਥਲ ਭਏ ॥ ਰੋਮ ਰੋਮ ਪ੍ਰਤ ਲੋਮ ਲੋਮ ਮਹ ਮੋਹਨਾਸਤ੍ਰ ਕਰ ਦੇਵ ਘਏ ॥੧੧॥ ਰੁਕਗੀ ਦਿਸਾ ਬਿਦਿਸਾ ਗਗਨ ਛਿਤ ਬਾਯੁ[੮] ਨੀਰ ਚਰ ਅਚਰ ਸਭੀ ॥ ਮੋਹਨਾਸਤ੍ਰ ਕਰ ਮੋਹ ਗਏ ਸਭ ਠਉਰ ਠਉਰ ਮਗ ਰੁਕੀ ਤਭੀ ॥ ਚਲਤ ਨ ਪਉਰਖ ਦੇਵ ਦੇਵੇਸਹ ਹਸਤ ਪਾਦ ਤੇ ਸਿਥਲ ਸਭੀ ॥ ਨੈਨ ਬੈਨ ਅੰਗ ਅੰਗਨ ਮੋਹੇ ਅਸ ਕਉਤਕ ਨਹ ਭਯੋ ਕਬੀ ॥੧੨॥ ਦੇਵ ਦਸਾ ਪੇਖ ਜਗਤਾਰਨ ਹੁੰਕਾਰਨ[ਅ] ਤੇ ਬਾਨ ਪ੍ਰਗਟਜੋ ॥ ਉਚਾਟਨਾਸਤ੍ਰ ਘੋਰ ਦਾਰੁਨ ਸਰ ਦੀਹ ਭੈਆਨਕ ਤੇਜੋ ਅਟੇ[੯] ॥ ਨਾਨ ਵਪ ਕਰਿ ਫੈਲ ਪਠਜੋ ਸਰ

## ਪਾਠਾਂਤਰ

[੧]ਰਨ (ਅਸ)
[੨]ਬੇਆਕੁਲ (ਅਸ)
[੩]ਸੰਜੀਵਨ (ਅਸ)
[੪]ਚਿਤੌਨੀ (ਅਸ)
[੫]ਦੁਖ ਹੇ (ਅਸ)
[੬]ਚਿਤ੍ਰ (ਅਸ)
[੭]ਕੇ (ਅਸ)
[੮]ਤੇਜਮਏ (ਖਕ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਹੁੰਕਕਾਰਨ' ਸ਼ਬਦ ਹੈ, ਸੁਧਾਈ ਖਕ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਬਾਏਜੂ' ਸ਼ਬਦ ਹੈ , ਸੁਧਾਈ ਅਸ ਤੋਂ ਕੀਤੀ ਹੈ

ਏਕ ਅਨੇਕ ਹੁਇ ਅਸਤ੍ਰ ਛੁਟੇ ॥ ਬਾਰਨ ਬਾਨ ਭਯੋ ਮੋਹਨਾਸਤ੍ਰ ਰਿਪੁ ਨ੍ਰਿਬੰਧਨ ਸੁਰ ਗਨ ਸਿਮ੍ਟੇ ॥੧੩॥ ਗ੍ਰਾਸ ਲੀਨ ਮਾਇਆ ਨਿਸਚਰ ਸਭ ਤੇਜ ਰੂਪ ਸਰ ਰਛ ਕਰੇ ॥ ਉਚਾਟਨ ਥਾਨ ਜਗਦੀਸ ਮਹਾਂ ਪ੍ਰਭ ਮੋਹਨਾਸਤ੍ਰ ਰਿਪ ਸੀਘ੍ਰ[ੳ] ਹਰੇ ॥ ਭਯੋ ਪ੍ਰਕਾਸ ਦਿਸਾ ਸਭ ਨਿਰਮਲ ਸੁਰ ਗਨ ਸਭ ਉਛਾਹ ਭਰੇ ॥ ਕਉਤਕ ਪੇਖ ਅਸੁਰ ਛੋਭ ਕੀਨਾ ਮੋਹਨਾਸਤ੍ਰ ਸਭ ਭੰਗ ਡਰੇ ॥੧੪॥੦॥੩੦੬੫॥ ਬਿਸਨਪਦ ਪੁੰਨੀਆ ॥ ਰਸਾਲੂ ॥ ਬਹੁਰ ਰੋਸ ਕੀਨਜੋ ਦਨ ਪੁੰਗਵ ਮਾਰਨਾਸਤ੍ਰ ਅਭਿਮੰਤ੍ਰ ਕਰਜੋ ॥ ਕਰਜੋ ਪ੍ਰਹਾਰ ਦੇਵਨ ਪ੍ਰਤ ਸਾਇਕ ਕਾਲ ਰੂਪ ਹੁਇ ਬਾਨ ਪਰਿਓ ॥ ਏਕ ਤੇ ਦਸ ਦਸ ਤੇ ਸੌ ਹੋਵਤ ਸਉ ਤੈ ਸਹੰਸ੍ਰ ਭਯੋ ਪਸਰਜੋ ॥ ਸਹੰਸ੍ਰ ਤੇ ਲਛ ਭਯੋ ਸਰ ਜਾਲਨ ਕੋਟਨ ਕੋਟ ਛੁਟ[ਅ] ਦਿਸਾ ਭਰਜੋ ॥੧॥ ਰਸਾਲੂ ॥ ਪੁੰਖਾਨ ਪੁੰਖ ਕਾਲਾਸਤ੍ਰ ਜਗ ਦੀਸਤ ਦਿਸ ਬਿਦਿਸ ਸਭ ਠਉਰ ਰੁਕਜੋ ॥ ਥਰਹਰ[੧] ਮੇਰ ਸਿੰਧ ਕੰਪਜੋ ਸਪਤ ਰਸਨ ਜੁਤ ਬਿਓਮ ਚਕਜੋ ॥ ਜਾਤਨ ਬਾਯੂ ਮਾਰਨ ਸਾਯਕ ਕੋ ਲਗਤ ਸੋ ਤਤਛਿਨ ਪ੍ਰਾਨ ਤਜਜੋ ॥ ਅਸ ਗਜ ਰਥੀ ਪਾਇਨ ਦਲ ਫੂਟਜੋ ਕਾਲਾਸਤ੍ਰ ਕਰ ਚਮੂ ਲਜਜੋ ॥੨॥ ਪੁੰਨੀਆਂ ਕੇ ਸਸਾਲੂ ॥ ਕਾਹੂ ਨ ਧੀਰ ਧਰਜੋ ਵਾ ਅਉਸਰ ਦੇਖਤ ਹੀ ਭਟ ਧੀਰ ਛੁਟਜੋ ॥ ਘਨੀ ਸੈਨ ਤਤਕਾਲ ਬਿਦਾਰਸ ਕੋਊ ਨ ਤਾ ਕੋ ਸੂਰ ਰੁਕਜੋ ॥ ਕਾਲ ਰੂਪ ਹੁਇ ਸਾਯਕ ਗ੍ਰਾਸਤ ਅੰਤਕ ਹੁਇ ਸਰ ਸੈਨ ਮਥਜੋ ॥ ਹਾਹਾਕਾਰ ਰਉਰ ਪਰੀ ਸਾਰੇ ਦੈਤਨ ਹਰਸ ਉਤਸਾਹ ਬਧਜੋ[ੲ] ॥੩॥ ਰਾਸਲੂ ॥ ਦਸਾ ਦੇਖ ਦੇਵਨ[੨] ਦਲ ਸ੍ਰੀਪਤ ਮ੍ਰਿਤ ਸਜੀਵਨ ਬਾਨ ਪਠਜੋ ॥ ਕ੍ਰਿਪਾ ਦ੍ਰਿਸ੍ਰਿ ਤੇ ਸਾਯਕ ਨਿਪਜਜੋ ਮਾਰਨਾਸਤ੍ਰ ਕਹੁ ਪੁੰਖ[੩] ਠਟਜੋ ॥ ਹੁਏ ਹੁਏ ਮੂਰਤਵੰਤ ਸਰ ਸੰਜੀਵਨ ਅੰਮ੍ਰਿਤ ਰੂਪ ਹ੍ਵੈ ਸੈਨ ਗਠਜੋ ॥ ਜਾਤ ਨ ਬਾਯੂ ਪੁੰਖਨ ਭਟ ਲਾਗਤ ਮਾਰ ਮਾਰ ਕਰ ਸੂਰ ਉਠਜੋ ॥੪॥ ਰਸਾਲੂ ॥ ਪੁੰਨੀਆ ॥ ਬਾਰਨ ਭਯੋ ਮ੍ਰਤ[੪] ਆਯੁਧ ਸੰਜੀਵਨਾਸਤ੍ਰ ਸੁਰ ਤਾਪ ਹਰਜੋ ॥ ਕੋਲਾਹਲ ਦੇਵਨ ਭਟ ਸਾਰੇ ਸਤ੍ਰ ਚਮੂੰ ਮਹਿ ਸੋਕ ਪਰਜੋ ॥ ਨਉਤਨ ਵਪ ਭਯੋ ਦੇਵ ਦੇਵੇਸਰ ਬ੍ਰਿਨ ਤਨ ਸਭੈ ਚਤੁਰੰਗ ਭਰਜੋ ॥ ਕੰਚਨ ਸਮ ਵਪ ਤੇਜ ਤੇਜਮੈ ਸਭਹੀ ਝਲਕਨ ਸੁਭਟਨ ਭਾਨ ਚੜਜੋ ॥੫॥ ਰਸਾਲੂ ॥ ਬਹੁਰ ਰੋਸ ਦੇਵਾਰਦਨ ਕੀਨਜੋ ਮਹਾਕਾਲਾਸਤ੍ਰ ਸਰ ਘੋਰ ਡਰਜੋ ॥ ਅਭਿਮੰਤ੍ਰਤ ਕਰ ਬਾਨ ਕਰਾਲਾ ਸ੍ਰੀ ਸ੍ਰਬਲੋਹ ਪ੍ਰਤਿ ਬਾਨ ਛਡਜੋ ॥ ਤਾ ਤੇ ਪ੍ਰਗਟ ਹੋਤ ਭਏ ਜਮ ਗਨ ਦੂਤ ਭੂਤ ਮਸਾਨ ਅਡਜੋ ॥ ਨਿਸਚਰ ਪ੍ਰੇਤ ਮਾਲਾ ਭੈਆਵਨ ਕਾਲ ਮ੍ਰਿਤ ਜਮ ਭੂਰ ਮਡਜੋ ॥੬॥ ਕਾਲਕੇਯ ਦਾਨਵ ਜਖ ਬਾਘਨ[ਸ] ਬਯਾਘ੍ਰ ਸਿੰਘ ਸਾਰਦੂਲ ਪ੍ਰਗਟੇ ॥ ਮਹਾਂਕਾਲ ਗਨ ਜੁਤ ਰਿਸ ਧਾਯੋ ਦੇਵ ਚਮੂੰ ਕਹ ਦੈਤ ਲੁਟੇ[੫] ॥ ਦਸੋ ਦਿਸਾ ਕਾਲਨ ਕਰ ਪੂਰਗਉ ਤਹ ਪਥਕ ਨ ਕੋਊ ਪੰਥ ਜੁਟੇ ॥ ਪ੍ਰਲੈ ਜਾਨ ਤ੍ਰਾਸ ਕਰ ਭਾਰੀ ਵਰਸਾ ਅੰਤ ਸਰ ਤਾਸ[੬] ਮਿਟੇ ॥੭॥ ਰਸਾਲੂ ॥ ਪ੍ਰਬਲ ਹੋਤ ਭਯੋ ਦੈਤ ਚਮੂ ਭਟ ਪਾਪ ਬ੍ਰਿਧ ਭਉ ਧਰਮ ਛਿਪੇ ॥ ਤਿਮ ਸੁਰ ਕਟਕ ਛੀਨ ਭਯੋ ਧਰਮਨ ਪਾਪ ਨਿਸਾਚਰ ਤਹਾ ਥਪੇ ॥ ਪੁੰਨਜ ਰੂਪ ਸੁਰਗਨ ਭਉ ਖੀਨਾ ਪੁਨਯ ਰੂਪ ਮਹਿ ਸਭੀ ਲੁਪੇ ॥ ਮਹਾਕਾਲ ਸਰ ਰਾਹੁ ਸਮ ਪਰਗਟਜੋ ਭਾਨ ਬੀਓਮਨ ਚਮੂੰ ਕਪੇ ॥੮॥ ਪੁੰਨੀਆ ॥ ਰਸਾਲੂ ॥ ਗਰਜਤ ਤਰਜਤ ਸਦ ਭੈਆਵਨ ਕਾਲਾਯੁਧ ਸੁਰ[੭] ਕਟਕ ਮਥੇ ॥ ਅਸ ਗਜ ਰਥੀ ਪਾਯਨ ਦਲ ਘਾਯਤ ਬਡੇ ਬਡੇ ਭਟ ਸੂਰ ਨਥੇ ॥ ਜਤ੍ਰ ਤਤ੍ਰ ਹੋ ਮਹਾਕਾਲ ਸਰ ਪਰਤ ਪ੍ਰਲੈ ਸਮ ਪੁੰਖ ਜਥੇ ॥ ਚੂਰਤ ਚਮੂ ਨਹ ਗਨਤੀ ਆਵਤ ਕੋ ਕਬਿ ਤਾ ਕਹੁ ਕਥਨ ਕਥੇ ॥੯॥ ਰਸਾਲੂ ॥ ਆਕੁਲ ਦੇਖ ਚਰਾਚਰ ਸਗਰੇ ਕੁਪੇ ਜਨੇਸ੍ਵਰ ਸ੍ਰੀ ਸ੍ਰਬਲੋਹ ਗੋਸਾਈ ॥ ਬਿਸਨਾਸਤ੍ਰ ਅਰੁ ਗੰਧ੍ਰਬਾਸਤ੍ਰ ਏ ਦੋਊ ਅਸਤ੍ਰਨ ਦੀਨ ਚਲਾਈ ॥ ਕੋਟਨ ਕੋਟ ਅਸੰਖ ਬਿਸੰਖਨ ਦੇਵ ਬਿਦਿਆਧਰ ਚਾਰਨ ਮਹਸਾਈ ॥ ਕਿੰਨਰ ਗੰਧ੍ਰਬ ਸਿਧ ਸਨਕਾਦਿਕ ਜਟਿਲ ਦਿਗੰਬਰ ਗਨਨ ਸਵਾਈ ॥੧੦॥ ਰਸਾਲੂ ॥ ਅਪਸਰ ਬਿਦਿਆਧਰੀ ਜੋਗਨੀ ਸੁਰੀ ਨਾਗਨੀ ਭੂਤ ਭੜੰਗ ॥ ਕੰਕ ਬੰਕ ਮਸਾਨ ਕਾਪਾਲੀ ਪਿਸਾਚ ਭਾਕਣੀ ਬਿਆਘ੍ਰ ਭੁਜੰਗ ॥ ਬਜ੍ਰ ਮੇਰ ਬ੍ਰਿਛ ਆਯੁਧ ਬਹੁ ਖੜਗ ਕੁਵੰਡ ਨਾਰਾਚ ਖਦੰਗ ॥ ਗੋਲਾ ਗੜਾ ਗੁਰਜ ਗੋਫਨ ਸਰਪਾਸੀ ਪਰਘ ਪਰਸਾ ਪਟਹੰਗ ॥੧੧॥ ਰਸਾਲੂ ॥ ਇਨ ਤੇ ਆਦਿ ਅਨੇਕ ਪ੍ਰਹਾਰਨ ਆਯੁਧ ਬਿਬਿਧ ਸੰਬੂਹ ਭੈਆਵਨ ॥ ਸਿੰਗੀ ਨਖੀ ਪਸੂ ਪਛ ਨਿਸਾਚਰ ਮੰਦਰ ਦੀਹ ਉਤੰਗ ਡਰਾਵਨ ॥੧੨॥ ਦੂਤ ਭੂਤ ਭੈਰਉ ਜਖ ਪ੍ਰੇਤਨ ਦਾਰੁਨ ਘੋਰ ਡਰਾਰ ਸੰਤਾਵਨ ॥ ਕ੍ਰੂਰ ਦਾੜ ਕ੍ਰੂਰਾਛ ਕ੍ਰੂਰ ਵਪ ਕ੍ਰੂਰ ਬਦਨ ਕ੍ਰੂਰ ਬਜੂਹ ਨਸਾਵਨ ॥੧੨॥ ਨਿਜ ਨਿਜ ਰੂਪ ਹਰ[੮] ਪ੍ਰਗਟੇ ਆਯੁਧ ਅਮਿਤ ਰੂਪ ਧਰ ਚਤੁਰਭੁਜੇ ॥ ਬਿਸਨਾਯੁਧ ਤੇ ਪ੍ਰਗਟੇ ਚਤੁਰਭੁਜ ਬਾਨ ਕਲਾ ਪ੍ਰਤਖ ਅਜੈ ॥ ਜਤ੍ਰ ਤਤ੍ਰ ਬਿਸਨ ਮੈ ਦੀਸਤ ਚਕ੍ਰ ਸੁਦਰਸਨ ਖੜਗ ਸਜੈ ॥ ਗਦਾ ਬਾਨ ਗ੍ਰਿਸਟ ਪ੍ਰਭ ਬਾਹਤ ਦੈਤ ਮਾਇਆ ਤਮ ਨਿਸਾ ਭਜੈ ॥੧੩॥ ਸਾਲੂ ॥ ਦਸੋ ਦਿਸਾ ਪਸਰਜੋ ਮਾਇਆ

## ਪਾਠਾਂਤਰ

[੧]ਬਰਨ ਕੁਮੇਰ (ਅਸ)
[੨]ਦਾਨਵ (ਖਕ, ਅਸ)
[੩]ਪੁੰਜ (ਖਕ, ਅਸ)
[੪]ਮ੍ਰਿਤ (ਅਸ)
[੫]ਲੁੜੇ (ਅਸ)
[੬]ਤ੍ਰਾਸ (ਅਸ)
[੭]ਸਰ (ਅਸ)
[੮]ਧਰ (ਖਕ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਛ੍ਰ' ਸ਼ਬਦ ਜਾਪਦਾ ਹੈ, ਸੁਧਾਈ ਖਕ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਬਦੇਓ' ਸ਼ਬਦ ਹੈ , ਸੁਧਾਈ ਅਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ 'ਬਖਨ' ਸ਼ਬਦ ਹੈ , ਸੁਧਾਈ ਅਸ ਤੋਂ ਕੀਤੀ ਹੈ

ਸੁਰ ਹਨਤ ਨਿਸਾਚਰ ਚਮੂੰ ਦਲੇ ॥ ਟੂਕ ਟੂਕ ਮਹਾਕਾਲ ਸਰ ਖੰਡ ਖੰਡ ਹ੍ਵੈ ਪ੍ਰਿਥੀ ਤਲੇ ॥ ਬਡੇ ਬਡੇ ਦਾਨਵ ਦੇਵਾਰਦਨ ਨਸਟ ਕਰਜੋ ਰਿਪ ਸੈਨ ਮਲੇ ॥ ਚਤੁਰੰਗਨ ਦਲ ਬਿਬਿਧ ਅਖਾੜਨ ਜੂਝਤ ਭੇ ਭਟ ਸੂਰ ਭਲੇ ॥੧੪॥ ਰਸਾਲੂ ॥ ਬਾਰਨ ਕਰਜੋ ਮਹਾਕਾਲ ਸਰ ਬਜ੍ਰਨ ਮੇਰਨ ਦਿਬਾਸਤ੍ਰਨ ਕਰ ॥ ਗਦਾ ਬਾਨ ਗੋਲਾ ਤਰੁ ਦਾਰੁਨ ਦੇਵਾਯੁਧ ਬਹੁ ਭਾਂਤ ਸਮਰ ॥ ਬਿਸਨਾਯੁਧ ਗੰਧ੍ਰਬਾਯੁਧ ਦੋਊ ਨਾਸ ਕਰਜੋ ਮਾਇਆ ਸਭ ਨਿਸਚਰ ॥ ਬਿਸਨ ਨਾਮ ਕੋ ਐਸ ਪ੍ਰਭਾਵੰ ਮਹਾਕਾਲ ਕੋ ਭਯ ਕਰਜੋ ਪਰਹਰ ॥੧੫॥ ਭਯੋ ਪ੍ਰਕਾਸ ਦਿਸਾ ਭਈ ਨਿਰਮਲ ਬਿਜੈ ਦੁੰਦਭੀ ਦੇਵ ਬਜਾਵਤ ॥ ਆਨੰਦ ਬਹੁਤ ਉਛਾਹ ਉਰਧਾਰੇ ਮਰਨ ਮੋਦ ਬਹੁ ਉਰ ਨ ਸਮਾਵਤ ॥ ਆਕਲ ਬਿਕਲ ਤਾਪ ਬਹੁ ਸੋਕਾ ਚਿੰਤਾ ਬਿਮਨ ਅਸੁਰ ਸਭ ਤਾਵਤ ॥ ਮੀਜਿਤ ਪਾਨਨ ਓਸਟ ਚਬਾਵਤ ਜਗਤ ਪਿਤਾ ਸੋ ਨਾਹ ਬਸਾਵਤ ॥੧੬॥ ਰਸਾਲੂ ॥ ਕਬਿ ਬਾਚ ॥ ਦਾਰੁਨ ਜੁਧ ਮੰਡਜੋ ਹਰਿ ਸੰਗਮੁ ਬਲ ਪਉਰਖ ਕੋ ਗਰਬ ਘਨੋ ਕਰ ॥ ਭਾਂਤਨ ਭਾਤ ਦਿਬਾਸਤ੍ਰ ਮਾਯਾਵਿਨ ਸਮਰ ਲੁਝਜੋ ਭਰ ਓਜ ਨਿਸਾਚਰ ॥ ਸਮਰ ਚਡੇ ਕੋ ਸਾਗ ਨਿਬਾਹਤ ਸਤੀ ਸੂਰ ਕੋ ਪ੍ਰਨ ਬਡ ਦੁਸਤਰ ॥ ਮਾਰਨੌ ਮਰਨੋ ਜੂਝਬੋ ਜਰਨੋ ਯੇਹੀ ਬਾਨਕ ਨਿਬਹਤ ਸੂਰੋ ਨਰ ॥੧॥੧੭॥੩੦੬੬॥ ਸੋਲਹਾ ॥੧॥ ਰਸਾਲੂ ਕੇ ॥੧॥੧੬॥ ਬਿਸ੍ਨਪਦ ਪੁੰਨੀਆ ॥ ਭੀਖਕ ॥ ਬਖਸਸ ਹਜੂਰ ॥ ਤ੍ਰਹ ਦੂਜੀ ॥ ਰਿਸ ਕਰਿ ਹਰਿ ਦਿਸ ਤਿਛ ਸਰ ਛਾਡਸ ॥ ਅਭਮੰਤ੍ਰਤ ਨਰਕਾਯੁਧ ਮਾਂਡਿਸ ॥ ਮਹਾ ਕਰਾਲ ਘੋਰ ਸਰ ਤੀਛਨ ॥ ਨਰਕ ਰੂਪ ਧਾਰੇ ਬਡ ਭੀਖਸ੍ਨ ॥੧॥ ਭੀਖਕ ॥ ਰੁਧਰ ਮੂਤ੍ਰ ਮਿਜਾ ਪਲ ਅਸਤਨ ॥ ਲੋਮ ਨਖ[ੳ] ਛਿਛ ਮਲ ਲਾਲਨ ॥ ਕੀਚ ਘਿਰਨਾ ਬਸਤ੍ਰ ਬਿਬਿਧ ਮਲਾਇਨ ॥ ਪੋਚ ਮਲਨ ਬਿਸਟਾ ਅਘ ਪ੍ਰਾਇਨ[ਅ] ॥੨॥[ੲ] ਭੀਖਕ ॥ ਪੁੰਨੀਆ ॥ ਤਪਤ ਤਈਲ ਅਰੁ ਅੰਭ ਉਸਨ ਅਤਿ ॥ ਛਿਛ ਇਛ ਮਿਸਰਿਤ ਸ੍ਰੋਨਤ ਪਿਤ ॥ ਬਾਯੁ ਭੜਾਸ ਪੋਚ ਘ੍ਰਿਨ ਕਾਰੋ ॥ ਰਜ ਦੁਰਗੰ ਧਨ ਤੀਛਨ ਡਰਾਰੋ ॥੩॥ ਭੀਖਕ ॥ ਬਿਆਘ੍ਰ ਹੁੰਡਾਰ ਅਜਗਰ ਅੰਠੂਹਨ ਜੂਥਪ ਰੋਝ ਮ੍ਰਿਗ ਗਨ ਸੰਬੂਹਨ ॥ ਪਖਛੀ ਝੂਰ ਕਾਕ ਚਾਵੰਡਾ ॥ ਗ੍ਰਿਝ ਉਲੂਕ ਬਕ ਘੋਰ ਬਿਹੰਡਾ ॥੪॥ ਭੀਖਕ ॥ ਲਗੜ ਝਗੜ ਬਾਸਾ ਕੂਹੀ ਗਨ ਪੇਚਕ ਇਲ ਬਾਜ ਬਹਰੀ ਸਨ ॥ ਇਨ ਤੇ ਆਦਿ ਬਿਹੰਗਨ ਭੈਰਉ ॥ ਮਾਸ ਅਹਾਰ ਪਲ ਭਛਨ ਘੈਰਉ ॥੫॥ ਭੀਖਕ ॥ ਬਜ੍ਰ ਬਿਸਖ ਸੈਥੀ ਦੋਧਾਰਨ ॥ ਜੰਬੂਆ ਖੜਗ ਚੰਦ੍ਰਹਾਸ ਕਟਾਰਨ ॥ ਛੂਲੀ ਚਕ੍ਰ ਗਦਾ ਪਾਸੀ ਸਰ ॥ ਭਸੁੰਡੀ ਭਿੰਡ ਤੋਮਰ ਗੜੀਆ ਤਰੁ ॥੬॥ ਭੀਖਕ ॥ ਸਿਖਰ ਮੇਰ ਮੰਦ੍ਰ ਗਿਰ ਪੁੰਜਨ ॥ ਓਰਾ ਗੜਾ ਮਾਰੁਤ ਝਪ ਦਾਰੁਨ ॥ ਇਨ ਤੇ ਆਦਿ ਆਯੁਧ ਜਮਲੋਕਾ ॥ ਜਮਗਨ ਅਨਿਕ ਰੂਪ ਭੈ ਸੋਕਾ ॥੭॥ ਪੁੰਨੀਆ ॥ ਮੂਤ੍ਰ ਰੁਧ੍ਰ ਖਗ ਮ੍ਰਿਗ ਅਸਤ੍ਰ[੧] ਨਗਨ ॥ ਏ ਸਭ ਨਰਕ ਮਾਲ ਭਾਖਤ ਮੁਨਿ ॥ ਤਾਹਿ ਅਭਿਮੰਤ੍ਰ ਨਰਕ ਸਰ ਬਾਨਾ ॥ ਹਰਿ ਦਿਸ ਪਠਿਸ ਸਰ ਨਰਕਨ ਨਾਨਾ ॥੮॥ ਭੀਖਕ ॥ ਦਿਸਾ ਘੇਰ ਸਰ ਨਰਕ ਪਰਹੀ ॥ ਬਿਸਟਾ ਮੂਤ੍ਰ ਰੁਧ੍ਰ ਨਖ ਛਰਹੀ[੨] ॥ ਲਾਲਾ ਲੋਮ ਮਿਜਾ ਕੋ ਬਾਰਦ ॥ ਬਸਤ੍ਰ ਘਿਰਨਾ ਅਤਿ ਪੋਚ ਅਨਾਰਦ ॥੯॥ ਪੁੰਨੀਆ ॥ ਸਿੰਘ ਬੰਗ ਬਯਾਲ ਬੇਯਾਘਰਨ[੩] ॥ ਸ੍ਵਾਨ ਬਿਡਾਲ ਸ੍ਰਿੰਗਾਲ ਸਿਆਰਨ ॥ ਚਿਤ੍ਰ ਖੀਖਰ[੪] ਨਕੁਲਨ ਨਾਨਾ ॥ ਸੂਕ੍ਰ ਮਹਿਸੀ ਬਿਸਧਰ ਬਾਨਾ ॥੧੦॥ ਪੁੰਖਨ ਪੰਖੀਆ ਅਸੰਖ ਬਿਸੰਖਾ ॥ ਪੜਤ ਬਾਨ ਘੋਰ ਘ੍ਰਿਨ ਨ ਲੇਖਾ[੫] ॥ ਬ੍ਰਿਛਕ ਬਿਟ ਬਾਰਾਹ ਭੈਅਵਾਨ ॥ ਘੋਰ ਤੁੰਡ ਡਉਸਟਰ ਡਰਪਾਵਨ ॥੧੧॥ ਭੀਖਕ ॥ ਘੋਰ ਘੋਰ ਗਰਜਤ ਭੈਕਾਰਨ ॥ ਮੁਖ ਬਾਏ ਪਸੁ ਕਟਕਨ ਘਾਰਨ ॥ ਦੁਰਗੰਧ ਪੋਚ ਘ੍ਰਿਨ ਦਾਰੁਨ ਫੈਲਿਓ ॥ ਦਿਸਾ ਅੰਧ ਤਮ ਪ੍ਰਲੈ ਕਹ ਝੇਲਿਓ ॥੧੨॥ ਕੰਕ ਬੰਕ ਚਾਵੰਡ ਕਰਾਲਾ ॥ ਗ੍ਰਿਝ ਉਲੂਕ ਕੂਹੀ ਗਨ ਮਾਲਾ ॥ ਕ੍ਰੂਰ ਮ੍ਰਿਗ ਖਗ ਘੋਰ ਭੈਅੰਕਰ[੬] ॥ ਗਰਜਤ ਘੋਰ ਪੋਖ ਅਤਿ ਦੁਸਤ੍ਰ ॥ ਧੂਮ੍ਰ ਅਗਨ ਪ੍ਰਗਟਤ ਮੁਖ ਨਿਜ ਨਿਜ ॥ ਗਰਲ ਘੋਰ ਬਿਸਘਰ[੭] ਅਨਾਰਿਜ ॥੧੩॥ ਮੇਰ ਬ੍ਰਿਛ ਓਰਾ ਬਹੁ ਬ੍ਰਸਤ ॥ ਗੜਾ ਘੋਰ ਸੁਰ ਪ੍ਰਤਨਾ ਗ੍ਰਸਤ ॥ ਮੂਸਰ ਗਦਾ ਡੰਡ ਖਗ ਸੈਹਥੀ ॥ ਬਾਂਕ ਬਜ੍ਰ ਦਾਮਿਨੀ ਬੈਨੈਟੀ ॥੧੪॥ ਭੀਖਕ ॥ ਤੋਮਰ ਭਿੰਦ ਸੇਲ ਛਰ ਸੂਲਨ ॥ ਭਸੁੰਡੀ ਤਿਛ ਪੈਨੀ ਦੁਖ ਮੂਲਨ ॥ ਘੋਰ ਰੂਪ ਅਤਿ ਭੀਹ ਡਰਾਰੇ ॥ ਬ੍ਰਸਤ ਬਾਨ ਦਾਰੁਨ ਭੈਕਾਰੇ ॥੧੫॥ ਪੁੰਨੀਆ ॥ ਦਿਸਾ ਮਲੀਨ ਤਮ ਘੋਰ ਪਰਾਜਜੋ ॥ ਆਕੁਲ ਹੋਤ ਭਯੋ ਭਟ ਲਾਜਜੋ ॥ ਦਸ ਦਿਸ ਘ੍ਰਿਨ ਅਰੁ ਜੰਤ ਭੈਆਵਨ ॥ ਅਸਤ੍ਰ ਸਸਤ੍ਰ ਬਰਸਤ ਦੁਖ ਦਾਵਨ ॥੧੬॥ ਭੀਖਕ ॥ ਤ੍ਰਾਸਿਕ ਕਟਕ ਸੁਰ ਹਾ ਹਾ ਟੇਰਤ ॥ ਆਕਲ ਬਿਕਲ ਉਨ ਮਤ ਦੁਖ ਝੇਲਤ ॥ ਭਾਜ ਭਾਜ ਹਰਿ ਸਰਨ ਗੁਹਰਾਵਤ ॥ ਆਰਤ ਬਚਨ ਸੁਰ ਗਨਨ ਸੁਹਾਵਤ[੮] ॥੧੭॥ ਸੁਰ ਗਨ ਬਾਚ ॥ ਹਮ ਸਭ ਪ੍ਰਜਾ ਨਾਥ ਸਭ ਤੋਰੀ ॥ ਦਾਸ ਜਾਨ ਕੀਜੈ ਰਛ ਮੋਰੀ ॥

## ਪਾਠਾਂਤਰ

[੧]ਅਸਤ੍ਰਨ (ਅਸ)
[੨]ਝਰਹੀ (ਅਸ)
[੩]ਬਘਯਾਰਨ (ਖਕ, ਅਸ)
[੪]ਝੀਖਾਰਨ (ਅਸ)
[੫]ਨਿਰਲੇਖਾ (ਅਸ)
[੬]ਭੈਆਵਨ (ਅਸ)
[੭]ਬਿਸਧਰਨ (ਅਸ)
[੮]ਸੁਨਾਵਤ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਲਖ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਖਕ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਰਹਾਉ' ਸ਼ਬਦ ਹੈ , ਸੁਧਾਈ ਅਸ ਤੋਂ ਕੀਤੀ ਹੈ

ਏਆ[੧] ਸੰਕਟ ਤੇ ਬੇਗ ਉਧਾਰਹੁ ॥ ਹਾਥ ਦੇ ਨਰਕਨ ਤੇ ਤਾਰਹੁ ॥੧੮॥ ਨਰਕ ਬਿਨਾਸਨ ਪਾਪ ਪਰਜਾਰਨ ॥ ਅਘਨਾਸਨ ਜਨ ਸ੍ਰਨ ਪ੍ਰਤਿਪਾਰਨ ॥ ਦੀਨਾਨਾਥ ਦੀਨ ਦੁਖ ਮੋਚਨ ॥ ਸਰਨ ਜੋਗ ਤਾਰਨ ਜਨ ਰੋਚਨ ॥੧੯॥ ਭੀਖਕ ॥ ਰਛ ਕਰਨ ਸੁਰ ਸੰਤ ਪ੍ਰਤਪਾਲਕ ॥ ਸ੍ਰੁਤਿ ਦਿਜ ਗੋ ਰਛਕ ਰਿਪ ਸਾਲਕ ॥ ਨਰਕ ਹਰਨ ਤੁਅ ਨਾਮ ਨਾਰਾਇਨ ॥ ਨਾਮ ਲੇਤ ਸੁਚ ਹੋਤ ਪਰਾਇਨ ॥੨੦॥ ਤ੍ਰਾਹ ਤ੍ਰਾਹ ਪਾਹ ਪਾਹ ਪ੍ਰਮੇਸੂਰ ॥ ਸਰਨਾਗਤ ਦੀਨ ਜਨ ਅਨਚਰ ॥ ਕੀਜੈ ਰਛ ਨਰਕ ਤੇ ਮੋਰੀ ॥ ਸਕਲ ਦੇਵ ਸਰਨਾਗਤ ਤੋਰੀ ॥੨੧॥ ਅਸ ਬਦ ਸਕਲ ਦੇਵ ਗਨ ਕੂਕਹ ॥ ਸ੍ਰੀ ਸ੍ਰਬ ਲੋਹ ਢਿਗ ਆਰਤ[ਉ] ਢੂਕਹ ॥ ਦੇਖ ਦਸਾ ਕਰੁਨਾ ਰਸ ਢਰੇ ॥ ਰਛ ਰਛ ਭਗਤ[੨] ਤਬ ਉਚਰੇ ॥੨੨॥ ਭੀਖਕ ॥ ਦੀਨਬੰਧੁ ਕਰੁਨਾ ਰਸ ਭਰੇ ॥ ਦਾਸ ਜਾਨ ਦੇਵਨ ਰਛ ਕਰੇ ॥ ਅਹੰ ਸਬਦ ਪ੍ਰਭ ਤਤਛਿਨ ਉਚਰੇ ॥ ਮੁਕਤਆਸਤ੍ਰ ਮੋਛ ਸਰ ਬਿਥਰੇ ॥੨੩॥ ਬਈਕੁੰਠ ਨਾਮ ਸਰ ਨਾਨ ਪ੍ਰਗਟੇ ॥ ਅਘ ਨਰਕਾਯੁਧ ਤਾ ਸੰਗ[ਅ] ਕਰ ਘਟੇ ॥ ਈਧਨ ਮੇਰ ਪ੍ਰਾਏ ਅਘ ਬਿਕਟੇ ॥ ਨਾਮ ਚਿੰਨਗਾਰ ਭਸਮ ਕਰ ਸੰਪੁਟੇ ॥੨੪॥ ਭੀਖਕ ॥ ਤਾ ਪ੍ਰਕਾਰ ਬਈਕੁੰਠ ਸਰ ਸ੍ਰੇਸਟ ॥ ਪਾਪ ਨਰਕ ਕਰ ਸੰਪਟ ਬੇਸਠਤ ॥ ਪਾਵਨ ਰੂਪ ਸਰ ਪੁੰਨ ਸਰੂਪਤ ॥ ਸੰਖ ਚਕ੍ਰ ਗਦਾ ਖਗ ਮੂਪਤਿ[੩] ॥੨੫॥ ਪੁੰਨੀਆ ॥ ਚਤੁਰਭੁਜ ਬਿਸਨੁ ਗਨ[੪] ਸਰ ਪ੍ਰਗਟੇ ॥ ਬਜ੍ਰ ਕੁਲਿਸ ਅੰਕੁਸ ਲੈ ਦਪਟੇ ॥ ਘੋਰ ਤਿਮਰ ਮਾਇਆ ਰਿਪ ਝਪਟੇ ॥ ਬਾਰਨ ਭਯੋ ਨਰਕਾਸਤ੍ਰ ਸਰ ਸਿਮਟੇ ॥੨੬॥ ਭਯੋ ਪ੍ਰਕਾਸ ਦਿਸ ਭਯੋ ਨਿਰਮਲ ॥ ਪ੍ਰਗਟੇ ਸੂਰ ਬਿਨਸਜੋ ਤਮ ਕਲਿਮਲ ॥ ਅਘ ਨਰਕ ਸਕਲ ਕੀਨ ਸਰ ਦਲ ਮਲ ॥ ਮੋਛਾਯੁਧ ਪੁੰਨ ਰੂਪ ਬਿਸਨੂ ਦਲ ॥੨੭॥ ਪਾਪ ਪਰਾਛਤ ਨਰਕ ਸੰਬੂਹਨ ॥ ਬਿਨਸਜੋ ਤਤਛਿਨ ਅਘ ਦਲ ਬਜੂਹਨ ॥ ਨਰਕ ਨਿਵਾਰ ਤ੍ਰਾਨ ਕਰ ਸੁਰਗਨ ॥ ਬਈਕੁੰਠ ਨਾਮ ਬਿਸਨ ਗਨ ਪਾਵਨ ॥੨੮॥ ਭਿਛਕ ॥ ਜੈ ਜੈ ਕਾਰ ਸੁਰ ਕਟਕ ਭਯੋ ਤਬ ॥ ਅਘ ਨਰਕ ਮਾਇਆ ਅਸੁਰ ਹਰਜੋ ਸਬ ॥ ਕਉਤਕ ਪੇਖ ਰਿਪੁ ਗਨ ਡਰਪੇ ਤਬ[ੲ] ॥ ਛੀਨ ਪ੍ਰਾਕ੍ਰਮ ਓਜ ਘਟਜੋ ਛਬ ॥੨੯॥ ਭੀਖਕ ॥ ਕਰ ਮੀਜਤ ਆਕੁਲ ਅਤਿ ਕ੍ਰੋਧਾ ॥ ਭ੍ਰਿਕੁਟੀ ਚੜਾਏ ਦ੍ਰਿਗ ਦਾਹਤ ਜੋਧਾ ॥ ਓਸਟ ਚਬਾਤ ਕੁਟਿਲ ਨ੍ਰਿਬੋਧਾ ॥ ਪੁਨ ਪੁਨ ਕਹਤ ਰਿਪ ਕਾਹੂ ਨ ਸੋਧਾ ॥੩੦॥ ਤ੍ਰਿੰਸਤ ॥੩੦॥੧॥੩੦੬੭॥ ਬਿਸਨਪਦ ਪੁੰਨੀਆ ॥ ਭ੍ਰਿੰਗੁਰਾ ਤ੍ਰਜ ਦੂਸਰੀ ॥ ਦਿਬਾਸਤ੍ਰਨ ਪਉਰਖ ਘਟ ਜਾਨਜੋ ॥ ਘੋਰ ਕ੍ਰੋਧ ਕੀਨਜੋ ਲਜਾਨਜੋ ॥ ਟੋਨਾ ਕੋ ਇਕ ਦੂਤ ਰਚਜੋ ਤਬ ॥ ਮਹਾ ਰਉਦ੍ਰ ਪਾਵਕ ਕੰਚਨ ਵਪ ॥੧॥ ਭ੍ਰਿੰਗੁਰਾ ॥ ਅਤਿ ਉਤੰਗ ਦੀਰਘ ਡੀਲਾਰੋ ॥ ਕ੍ਰੂਰ ਕਾਏ ਭੀਖਨ ਤਨੁ ਭਾਰੋ ॥ ਲਛ ਲਛ ਜੋ ਜਨ ਪਾਵਕ ਜਾਨੋ[੫] ॥ ਦਸੋ ਦਿਸਾ ਦਾਹਤ ਤਨੁ ਤਾ ਕੋ ॥੨॥ ਭ੍ਰਿੰਗੁਰਾ ॥ ਮੁਖ ਨਾਸਕਾ ਕਰ ਤਜਤ ਜੁਆਲਾ ॥ ਅਗਨੀ ਮਯ ਪਾਵਕ ਗਨ ਮਾਲਾ ॥ ਬਿਕਟ ਰੂਪ ਦਾੜ ਬਿਕਰਾਲਾ ॥ ਨਭ ਛਿਤ ਰੋਪਤ ਦਾੜ ਬਿਸਾਲਾ ॥੩॥ ਭ੍ਰਿੰਗੁਰਾ ॥ ਪੁੰਨੀਆ ॥ ਬ੍ਰਹਮਾਂਡ ਪਾਨ ਕਰਨ ਛੁਇਬੋ ਚਾਹਤ ॥ ਏਕ ਹੀ ਬਾਰ ਬਿਸਵ ਸਭ ਦਾਹਤ ॥ ਨਖ ਸਿਖ ਦੀਰਘ ਬਕ੍ਰ ਭੈਅੰਕਰ ॥ ਗਦਾ ਪਾਨ ਧਾਰੇ ਜਮ ਬਕਰ ॥੪॥ ਭ੍ਰਿੰਗੁਰਾ ॥ ਚੰਦ੍ਰ ਮੰਡਲ ਗੋਡਨ ਤਕੁ ਜਾਕਹ ॥ ਅਵਰ ਕਹਾ ਲਗ ਭਾਖਹੁ ਤਾ ਕਹ ॥ ਅੰਗਾਰ ਚਿਖ ਨਾਮ ਤਿਹ ਦੂਤਨ ॥ ਦੁਖਦਾਈ[੬] ਬਿਸ੍ਰ ਸਭਿ ਭੂਤਨ ॥੫॥ ਭ੍ਰਿੰਗੁਰਾ ॥ ॥ ਪਾਵਕ ਕੋਪ[ਸ] ਮਹਿ ਸਤਾ ਸਉਗਨ ॥ ਤੈਸ ਸੁਭਾਵ ਪ੍ਰਾਕ੍ਰਮ ਤੀਛਨ ॥ ਕ੍ਰੂਰ ਦੂਤ ਬਾਹਨ ਜੁਤ ਕੁਹ ਕਾ ॥ ਗਰਜਨ ਪ੍ਰਲੈ ਕਰਤ ਸਭ ਬਿਸ੍ਰ ਕਾ ॥੬॥ ਭ੍ਰਿੰਗੁਰਾ ॥ ਪਾਵਕ ਮੈ ਰਿਪ ਧਾਯੋ ਘੋਰਾ ॥ ਦੀਹ ਉਤੰਗ ਡਰਾਰ ਕਠੋਰਾ ॥ ਧਾਯੋ ਗਦਾ ਪਾਨ ਲੈ ਦੂਤਾ ॥ ਚਮੂ ਬਿਯੋਮਨ ਭਛਨ ਪੁਰ ਹੂਤਾ ॥੭॥ ਭ੍ਰਿਗੁਰਾ ॥ ਗਾਹਤ ਸੈਨ ਸੰਘਾਰਤ ਸੂਰਨ ॥ ਜਾਰਤ ਦਿਸਾ ਭਟਨ ਦਲ ਗੂੜਨ ॥ ਪੁਨ ਪੁਨ ਗਰਜਤ ਤਰਜਤ ਭਾਰੀ ॥ ਉਲਵਨ ਘੋਰ ਮੁਖ ਤਜਤ ਦੇਵਾਰੀ ॥੮॥ ਪੁਨੀਆ ॥ ਗਿੜਤ ਬੇਵਾਨ ਧਰਨੀ ਬਿਯੋਮਨ ॥ ਹੋਤ ਪਾਤਗ੍ਰਭ ਬਿਸ੍ਰ ਗੁਰ ਬਿਨ ॥ ਏਕ ਹੀ ਬਾਰ ਦਿਸਾ ਡਉ ਲਾਗਜੋ ॥ ਜੀਵਨ ਆਸ ਜਗ ਜੀਅਨ ਤਿਆਗਜੋ ॥੯॥ ਭ੍ਰਿਗੁਰਾ ॥ ਡਾਰਤ ਭਯੋ ਸੁਰਨ ਤਿਹ ਅਉਸਰ ॥ ਅਸਤ੍ਰ ਸਸਤ੍ਰ ਪ੍ਰਹਰਜੋ ਤ੍ਰਾਸਿਤ ਕਰ ॥ ਭਾਗੇ ਤਜ ਤਜ ਧੀਰਜ ਸਭ ਹੀ ॥ ਪਾਛੇ ਮੁੜ ਹੇਰਤ ਨਹ ਕਬਹੀ ॥੧੦॥ ਭ੍ਰਿੰਗੁਰਾ ॥ ਦਿਸਾ ਦਾਹ ਕਰ ਆਕੁਲ ਭਏ ॥ ਪਾਵਕ ਕਰ ਸੁਰਗਨ ਤਪਤਏ ॥ ਮਗ ਨਹੀ ਪਾਵਤ ਭਾਜ ਨ ਸਾਕਤ ॥ ਲਾਜਤ ਭੇ ਭਟ ਗਾਜ ਨ ਸਾਕਤ ॥੧੧॥ ਭਿਗੁਰਾ ॥ ਧੀਰਜ ਪਰਹਰ ਭਟ ਅਕੁਲਾਨੇ ॥ ਭਾਜ ਚਲੇ ਜਿਮ ਪਾਤ ਪੁਰਾਨੇ ॥ ਜਤ੍ਰ ਤਤ੍ਰ ਡੋਲਤ ਬਿਨ ਧੀਰਾ ॥ ਥਰਥਰ ਕੰਪਤ ਅੰਤ੍ਰ ਪੀਰਾ ॥੧੨॥ ਪੁੰਨੀਆ ॥ ਸਕਲ ਸੂਰ ਭਜ ਹਰਿ ਪਦ ਲਾਗੇ ॥ ਤ੍ਰਾਹ ਤ੍ਰਾਹ ਰਖ ਲੇਹੁ ਤੁਅ ਪਾਗੇ ॥ ਮਾਰੇ ਬਿਨੁ ਹਮ ਸਭ ਮਰ ਗਏ ॥

## ਪਾਠਾਂਤਰ

[੧]ਯਾ (ਅਸ)
[੨]ਭਗਵਤ (ਅਸ)
[੩]ਹੂੰ ਪਤਿ (ਖਕ, ਅਸ)
[੪]ਗਗਨ (ਅਸ)
[੫]ਜਾ ਕੋ (ਅਸ)
[੬]ਪਦ ਦੁਖਦਾਈ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਇਹ ਸ਼ਬਦ ਅਧਾਰਮੂਲਕਖਰੜੇ ਵਿਚ ਨਹੀਂ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਦਬ' ਸ਼ਬਦ ਹੈ , ਸੁਧਾਈ ਖਕ, ਅਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ 'ਕੌ' ਸ਼ਬਦ ਜਾਪਦਾ ਹੈ, ਸੁਧਾਈ ਅਸ ਤੋਂ ਕੀਤੀ ਹੈ

ਆਸੁਰੀ ਮਾਇਆ ਕਰ ਤਪਤਏ ॥੧੩॥ ਭ੍ਰਿੰਗੁਰਾ ॥ ਦਾਸ ਜਾਨ ਪ੍ਰਭ ਰਾਖਜਾ ਕੀਜੈ ॥ ਪ੍ਰਾਨ ਦਾਨ ਨਿਜ ਦਾਸਨ ਦੀਜੈ ॥ ਅਸ ਬਦ ਟਕ ਟਕ ਨ੍ਰਿਖਤ ਸਭਹੀ ॥ ਗਦ ਗਦ ਬੈਨ ਨੈਨ ਹਰਿ ਪਦ ਹੀ ॥੧੪॥ ਭ੍ਰਿੰ : ॥ ਪੁੰ : ॥ ਆਕੁਲ ਨ੍ਰਿਖ ਜਗਬੰਦ ਅਕੁਲਾਨੇ ॥ ਜਨ ਕੇ ਦੁਖਿਤ ਆਪ ਦੁਖ ਮਾਨੇ ॥ ਖੰਗ[ੳ] ਸਬਦ ਕਹ ਸ੍ਰੀਪਤ ਗਾਜਜੋ ॥ ਜੀਅ ਮੂ ਤ੍ਰਾਸ ਹਰਿ ਸਬਦ ਸੁ ਪਰਾਜਜੋ ॥੧੫॥ ਭ੍ਰਿੰ : ਪੁੰ : ॥ ਮਾਭਯ ਮਾਭਯ[੧] ਬੁਲੇ ਜਨੇਸਾ ॥ ਰਖਛ ਰਖਛ ਉਚਰੇ ਜਗਤੇਸਾ ॥ ਦਾਰੁਨ ਮੇਘ ਬਾਨ ਪ੍ਰਭ ਛੋੜਾ ॥ ਜਾ ਕਰ ਤਿਲਸਮ ਰਾਖਛਸੀ ਤੋੜਾ ॥੧੬॥[ੲ] ਜਲਧਰ ਸਰ ਕਰ ਗਯੋ ਬੁਝਾਈ ॥ ਉਨ[੨] ਵਨ ਦੂਤ ਤਿਨ ਦੀਨ ਖਪਾਈ ॥ ਪਾਵਕ ਤੇਨਿਜ ਦਾਸ ਉਬਾਰੇ ॥ ਰਛਕਾਰੀ ਪ੍ਰਭ ਬਿਸ੍ਵ ਸਾਰੇ ॥੧੭॥ ਭ੍ਰਿੰ : ॥ ਸੀਤਲਤਾ ਚਰਾਚਰ ਪ੍ਰਭ ਅਰਪਾ ॥ ਸੀਤਲ ਦ੍ਰਿਸਟ ਨਿਰਖਜੋ ਕਰ ਕਿਰਪਾ ॥ ਬਿਜੈ ਦੁੰਦਭੀ ਸੁਰਗਨ ਦੀਨਜੋ ॥ ਜੈ ਜੈਕਾਰ ਚਰਾਚਰ ਕੀਨਜੋ ॥੧੮॥ ਅਸ੍ਰਦਸਕ ॥੧॥੩੦੬੮॥ ਬਿਸਨਪਦ ॥ ਪੁੰਨੀਆ ॥ ਕੁਸਮੀ ਜਤ ॥ ਏਕ ਤਾਲਾ ॥ ਨਸਟ ਭਯੋ ਅੰਗਾਰ ਚਿਖ ਬ੍ਰਿਜਨਾਦ ਤਪਜੋ ਕਰ ਕ੍ਰੋਹੈ ॥ ਟੋਨਾ ਕੋ ਪੁਨ ਸਾਤ ਦੂਤ ਰਚ ਪਠਜੋ ਸਮਰ ਸੁਰ ਮੋਹੈ ॥ ਮਹਾਂ ਰਉਦ੍ਰ ਪ੍ਰਲੈ ਕਰ ਭੀਖਨ ਦਾਰੁਨ ਤਨ ਯਮ ਜੋਹੈ ॥ ਦੇਖਤ ਹੀ ਅਉਸਨ ਪਲਾਵਤ ਜੁਧ ਠਠੇ ਅਸ ਕੋ ਹੈ ॥੧॥ ਬਿ : ॥ ਪੁੰ : ਕੁ : ॥ ਯ : ॥ ਏ : ॥ ਬਖਸਸ ਹਜੂਰ ॥ ਦੇਖ ਚਰਾਚਰ ਬਿਸਮੈ ਭਯੋ ਲੀਲਤ ਬਿਸ੍ਵ ਬਡ ਦ੍ਰੋਹੈ ॥ ਨਾਮ ਰੂਪ ਆਕਾਰ ਸੁਨਾਵੋ ਪ੍ਰਗਟ ਕਾਬ੍ਰ ਕਰ ਸੋਹੈ ॥ ਸਪਤ ਦੂਤ ਟੋਨਾ ਰਾਖਛਸੀ ਅਦਭੁਤ[ਅ] ਕ੍ਰਮ ਜਗ ਮੋਹੈ ॥ ਬਾਹਨ ਕ੍ਰੂਰ ਕ੍ਰੂਰ ਆਯੁਧ ਤਿਸ ਮੰਤ੍ਰ ਜੰਤ੍ਰ ਕੋ ਓਹੈ ॥੨॥ ਏਕ ਤਾਲੀ ॥ ਅਥ ਨਾਮ ਬ੍ਰਗ ਬਾਹਨ ਅਸਤ੍ਰ ਪ੍ਰਤਨਾ ਟੋਨਾ ਕੋ ਕਥਤੇ ॥ ਬਖਸਸ ਹਜੂਰਾ ॥ ਕਬਿ ਬਾਚ ॥ ਤ੍ਰ ਬਲ ॥ ਦੂਤ ਨਾਮ ॥ ਬਰਗ ਉਪ ਰਾਖਛ ਸੰਙੇਯਾ ॥ ਭੁੰਕਾਰ ਚਿਖ ਹੁੰਕਾਰ ਚਿਖ ਖੰਕਾਰ ਚਿਖ ਬਡ ਦਾਰੁਨ ॥ ਭਊਮ ਚਿਖ ਅਰ ਧਊਮ ਚਿਖ ਕੂਹਾ[੩] ਖਗ ਘਾਰੁਨ ॥ ਰੂਹਰ ਚਿਖ ਅਰੁ ਅਸਤ ਚਿਖ ਪ੍ਰਲੈ ਕਰਨ ਬਿਸ੍ਵ ਮਾਰੁਨ ॥ ਸਪਤ ਦੂਤ ਛੂਤ ਸਭ ਭੂਤਨ ਕਾਲ ਰੂਪ ਭੈਕਾਰੁਨ ॥੩॥ ਜਤ ॥ ਏਕ ਤਾਲੀ ॥ ਅਥ ਕਾਏ ਪਖ੍ਯਾਨਾ ॥ ਭੰਖਾਰ ਚਿਖ ਮੰਦਰ ਸਮ ਊਚੋ ਤਮ ਵਪੁ ਸਮ ਤਿਸ ਮਾਇਆ ॥ ਦਿਸਾ ਲਿੰਗ ਬਿਗ੍ਰਹ ਵਪ ਦੀਰਘ ਪ੍ਰਗਟਜੋ ਬਿਬ ਨਭ ਕਾਇਆ ॥ ਲਘੁ ਦੀਰਘੁ ਸੂਛਮ ਅਨ ਪ੍ਰਾਇਅਨ ਛਿਨ ਛਿਨ ਅਉਰ ਦਿਖਾਇਆ ॥ ਐਸੋ ਘੋਰ ਰੂਪ ਬਦਰਾ ਸੋ ਸੂਲ ਪਾਨ ਕਰ ਧਾਇਆ ॥੪॥ ਕੁਸਮੀ ॥ ਹੁੰਕਾਰ ਚਿਖ ਬਾਯੁ ਬਘੂਲ ਤਨ ਧਾਰਤ ਭਯੋ ਭੈਅੰਕਰ ॥ ਲੋਕਾਲੋਕ ਸਮ ਕਾਯੇ ਉਤੰਗਾ ਘੋਰ ਬਿਸਾਲ ਤਮੰ ਕਰ ॥ ਖੰਕਾਰ ਚਿਖ ਧੂਆ ਕੋ ਘੋਰ ਦਾੜ ਭੈਆਨਕ ਬੰਕੁਰ ॥ ਅਰੁਨ ਨੇਤ੍ਰ ਦੰਡ ਮੁਦਸਰ ਕਰ ਧਾਵਤ ਭਯੋ ਖਲ ਦੁਸਤਰ ॥੫॥ ਏਕ ਤਾਲੀ ਜਤ ॥ ਗੋਹਾ ਚਿਖ ਜਿਸ ਕਹਤ ਭਊਮ ਚਿਖ ਬਸੁਧਾ ਕੋ ਸੁਤ ਭਾਰੋ ॥ ਬਿਸ੍ਵ ਕਾਯੇ ਬਪੁ ਘੋਰ ਡਰਾਵਨ ਦਾੜ ਚਛ ਬਿਕਰਾਰੋ ॥ ਪਾਸਾਨ ਤਨੁ ਅਤਿ ਘੋਰ ਨਿਸਾਚਰ ਕਾਲ ਕਰਾਲ ਜਗ ਛਾਰੋ ॥ ਕਮੰਦ ਛੂਲ ਬਾਨ ਲੈ ਧਾਯੋ ਸੁਰ ਦ੍ਰੋਹੀ ਅਹਿਤਕਾਰੋ ॥੬॥ ਬਿ : ॥ ਪੁੰ : ॥ ਕੁ : ਯ : ਏ : ॥ ਕਾਹੂ[੪] ਚਿਖ ਧੂਮ੍ਰ ਬਪ ਬੀਕੋ ਭੀਖਨ ਤਿਮਰ ਅੰਧਜਾਰੋ ॥ ਭੀਮ ਦਾੜ ਦਾਰੁਨ ਚਛ ਭੈ ਕਰ ਪ੍ਰਾਨ ਹਾਰ ਦੇਵਾਰੋ ॥ ਦਾੜ ਕਰਾਲ ਤੁੰਡ ਭੈਕਾਰੀ ਦੰਸਟਰਾ ਯਮ ਚਿਖ ਧਾਰੋ ॥ ਪੈਨੀ ਛੂਲ ਛੂਲੀ ਲੈ ਧਾਯੋ ਕਾਲਕਾਯ ਦੂਖ ਭਾਰੋ ॥੭॥ ਕੁਸਮੀ ॥ ਜਤ ॥ ਰੁਹਰ ਚਿਖ ਰੁਧਰ ਕੋ ਦੂਤਾ ਸ੍ਰੋਨਤ ਅੰਗ ਘ੍ਰਿਨ ਘੋਰਾ ॥ ਰਕਤ ਨੇਤ੍ਰ ਦਾੜ ਦਾਰੁਨ ਜਿਹ ਉਲਵਨ ਬਡ ਅਘ ਬੋਰਾ ॥ ਅਸਤ ਚਿਖ ਹਾਡ ਕੋ ਭੈਰੋ ਭੂਤ ਪ੍ਰੇਤ ਸੰਙਿਆ ਤਿਸ ਕੇਰੋ ॥ ਤੋਮਰ ਛਿਪ੍ਰ ਤਿਛ ਕਰ ਧਾਰੇ ਨਭ ਪ੍ਰਸਤ ਕਰ ਧਰਨੀ ਪਰੋ[੫] ॥੮॥ ਬਿ : ॥ ਪੁੰ : ॥ ਕੁ : ॥ ਜ : ॥ ਏ : ॥ ਅਜਾ ਬ੍ਰਿਸਭ ਬਿਟ ਬ੍ਰਾਹ[੬] ਚੜ ਪੁੰਡਰੀਕ ਬ੍ਰਿਕ ਰੂੜੇ ॥ ਮੇਂਡਕ ਉਰਨਾ ਭੈਸਾ ਬਾਹਨ ਦੂਤ ਭੈ ਸੋਡੀਲ ਅਘ ਪੂਰੇ ॥ ਬਦਨ ਪਸਾਰ ਹਰ ਓਰ ਸਿਧਾਯੋ ਮਾਰ ਮਾਰ ਰਟ ਘੂਰੇ ॥ ਕਾਲ ਹੂਕ ਡਾਕ ਭੈ ਭੀਹਲ ਪਾਤ ਬਿਵਾਨ ਸੁਖ ਚੂਰੇ ॥੯॥ ਕੁਸਮੀ ਪੁੰਨੀਆ ॥ ਥਰਹਰ ਥਿਰਾ ਗਗਨ ਘਹਿਰਾਵਤ ਛੋਭ ਸਮੁੰਦ੍ਰ ਉਤਪਾਤਨ ॥ ਉਲਕਾਪਾਤ ਕਬਧ ਬਹੁ ਪਾਤਤ ਘਾਤ ਚਰਾਚਰ ਘਾਤਨ ॥ ਧੂਮ੍ਰ ਕੁਹਰ ਅਰੁ ਰੁਧਰ ਬਰਸਾਵਤ ਦਿਸਾ ਅਛਾਦਤ ਰਾਤਨ ॥ ਪਾਸਾਨ ਅਸਤ ਰੁਹਰ ਨਖ ਬਰਖਤ ਅਨਿਕ[ੲ] ਅਨੁਰਜ ਬਾਤਨ ॥੧੦॥ ਬਖਸਸ ਹਜੂਰ ॥ ਕੁਸਮੀ ॥ ਪ੍ਰਲੈ ਪਰਾਜਜੋ ਚਰਾਚਰ ਜਾਨਜੋ ਸੂਕ੍ਰ ਮੀਨ ਗਜ ਥਰਹਰ ॥ ਧਉਲ ਸੇਖ ਤਛਕ ਕੁਲ ਕੰਪਜੋ ਦਈਤ ਸੁਰਾਸੁਰ ॥ ਆਕੁਲ ਭਏ ਪੇਖਨ ਦੂਤਨ ਸੁਰ ਭਜੇ ਧੀਰ ਰਨ ਪਰਹਰ ॥ ਡਰ ਡਾਰ ਆਯੁਧ ਰਨ ਸੂਰਨ ਭਏ ਅਧੀਰ ਭਟ ਨਰਹਰ ॥੧੧॥ ਸੁਮਨੀ ॥ ਪੁੰਨੀਆ ॥ ਜਤ ॥ ਏਕ ਤਾਲੀ ॥ ਬਖਸਸ ਹਜੂਰ ॥ ਬਾਸਵ ਆਦਿ

## ਪਾਠਾਂਤਰ

[੧]ਮਾਯਭ ਮਾਯਭ (ਅਸ), ਮਾਯਾ ਭੈ ਮਾਯਾ ਭੈ (ਖਕ)
[੨]ਦਨੁ (ਅਸ)
[੩]ਗੋਹਾ ਘਿਖ (ਅਸ)
[੪]ਧਉਮ (ਅਸ)
[੫]ਪੈਰੋ (ਅਸ)
[੬]ਬਾਹਨ (ਖਕ, ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਖੰ' ਸ਼ਬਦ ਹੈ, ਅਸ ਵਿਚ 'ਸੰਖ' ਸ਼ਬਦ ਹੈ, ਸੁਧਾਈ ਖਕ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ ਇਥੇ 'ਅਟਭੁਤ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ ਇਹ ਪਾਠ ਨਹੀਂ ਹੈ , ਸੁਧਾਈ ਅਸ ਤੋਂ ਕੀਤੀ ਹੈ

ਅਤਰਥੀ ਰਨ ਪਰਹਰ ਤਜਾਗ ਅਯੋਜਨ ਭਾਜੇ ॥ ਨਰੁ ਬਪੁਰੇ ਜਿਹ ਮਾਹਿ ਗਨਾਵਤ ਬਡੇ ਬਡੇ ਭਟ ਲਾਜੇ ॥ ਜਹਾ ਜਹਾ ਜਿਸ ਮਿਲਜੋ ਸਾਵਕਾਸਾ ਦੁਰੇ ਤਹਾ ਨ ਬਿਰਾਜੇ ॥ ਐਸੋ ਪ੍ਰਬਲ ਮਾਇਆ ਭਯੋ ਆਸੁਰੀ ਠਠੇ ਨ ਸੂਰ ਪਰਾਜੈ ॥੧੨॥ ਸੁਮਨੀ ॥ ਜਤ ॥ ਏਕਤਾਲੀ ॥ ਰਹੇ ਸਮਰ ਠਠ ਸ੍ਰੀ ਜਗਤੇਸ੍ਵਰ ਪ੍ਰਮੁਦਿਤ ਅਭੈ ਬਿਰਾਜੈ ॥ ਮਾਇਆ ਅਸੁਰ ਪੇਖ ਨਹੀ ਛੋਭੇ ਤ੍ਰਿਨਵਤ ਬੂਝ ਬਿਰਾਜੈ ॥ ਦੇਵਨ ਦਸਾ ਦੇਖ ਕਰੁਨਾਨਿਧ ਬਿਸ੍ਵ ਤਾਪ ਪਿਖ ਗਾਜੇ ॥ ਸਪਤ ਅਖਛਰ ਸ੍ਰੀ ਮੁਖ ਪ੍ਰਭ ਉਚਰੇ ਕ੍ਰਿਸਾਨ ਚੜੇ ਤਮ ਭਾਜੈ ॥੧੩॥ ਸੁਮਨੀ ਜਤ ॥ ਏਕ ਤਾਲੀ ਪੁੰਨੀਆ ॥ ਹੰ ਖੰ ਙੰ ਅੰ ਉਂ ਯੰ ਏਂ ਪ੍ਰਭ ਉਚਰੇ ਮਹਾ ਨਾਦ ਧੁਨਿ ਅਨਹਦ ॥ ਕਲਿਆਨ ਕਰ ਪਰਮ ਸਿਰੋਮਨ ਸਪਤ ਆਖਛਰ ਪਦ ਗਦਗਦ ॥ ਮਹਾ ਗ੍ਰਿਸਟ ਨਾਦ ਮੰਗਲਮਯ ਅਸੁਰ ਬਿਨਾਸਨ ਅਖਛੈ[੧] ਪਦ ॥ ਜਾ ਆਖਛਰ ਸੇ ਸਪਤ ਬਾਨ ਪ੍ਰਭ ਪ੍ਰਗਟੇ ਪੁੰਨ ਰੂਪ ਉਗ੍ਰ ਸਦ ॥੧੪॥ ਸੁਮਨੀ ॥ ਏਕ ਤਾਲੀ ॥ ਤਾ ਕੋ ਨਾਮ ਪ੍ਰਗਟ ਕਰ ਭਾਖੋ ਸੁਨਹੁ ਸੰਤ ਸੁਰ ਗਿਆਨੀ ॥ ਜਾ ਸੋ ਨਿਧਨ ਦੂਤ ਟੂਨਾ ਕੋ ਮਾਯਾ ਅਸੁਰ ਬਿਲਾਨੀ ॥ ਜੇ ਜਨ ਸਪਤ ਆਖਛਰ ਮੁਖ ਉਚਰੇ ਉਗ੍ਰ ਮੰਤ੍ਰ ਪੁੰਨ ਬਾਨੀ ॥ ਤਾ ਕੋ ਦੂਖ ਪਾਪ ਨਹ ਬਿਆਪੇ ਸ੍ਰੀਮੁਖ ਮੰਤ੍ਰ ਬਖਾਨੀ ॥੧੫॥ ਬਿ : ॥ ਪੁੰ : ॥ ਕੁ : ॥ ਜਤ ॥ ਏ : ॥ ਬ : ॥[ਅ] ਬਾਯੁ ਆਕਾਸ ਅਨਲ ਅਪ ਧਰਨੀ ਬਜ੍ਰ ਜੋਗਨੀ ਬਾਨਨ ॥ ਸਪਤ ਬਾਨ ਪ੍ਰਗਟੇ ਪ੍ਰਭ ਬਾਨ ਪੁੰਨ ਰੂਪ ਬਹੁ ਆਨਨ ॥ ਤੇਜ ਮਾਨ ਦੁਤ ਮਾਨ ਉਜਾਗਰ ਸਪਤ ਪੁੰਖਾਨ ਰਵਿ ਸਾਨਨ ॥ ਬਾਏ ਪ੍ਰਬਲ ਰੂਪ ਧਰ ਸਾਇਕ ਨਿਧਨ ਨਿਮਤ ਜਾਤਧਾਨਨ ॥੧੬॥ ਪੁੰ ॥ ਕੁ : ॥ ਜ : ॥ ਏ ॥ : ਬਾ : ॥[ਅ] ਆਵਤ ਹੀ ਮਗ ਰੁਕਜੋ ਨਿਸਾਚਰ ਸਪਤ ਦੂਤ ਘਿਰ ਬਾਨਨ ॥ ਹੋਨ ਲਗਜੋ ਆਹਵ ਅਸ ਝਾਪਸ ਪਰਤ ਚਿਖਨ ਸੰਗ ਧਾਨਨ ॥ ਅਨਲ ਅਨਲ ਰਜ ਬਾਰ ਖੰ ਬਜਨ ਜੁਗਿਨ ਡੀਰ ਮਸਾਨਨ ॥ ਸਮਰ ਜੁਟੇ ਪੰਚ ਤਤ ਤੇਈ ਸੰਗ ਚਿਖਨ ਹਰ ਕਾਨਨ ॥੧੭॥ ਪੁਹਪੀ ॥ ਪੁੰਨੀਆ ॥ ਬਖਸਸ ਹਜੂਰ ॥ ਧੂਰ ਚੂਰ ਕਰ ਛਾਰ ਗ੍ਰਾਸ ਰਿਪ ਨਿਧਨ ਕੀਨ ਮਾਇਆ ਜਾਤਧਾਨੀ ॥ ਭਯੋ ਨਾਸ ਦੂਤ ਟੂਨਾ ਕਉ ਮਿਟਜੋ ਤ੍ਰਾਸ ਰਿਪ ਛਾਨੀ ॥ ਦਿਸਾ ਪ੍ਰਕਾਸ ਬਿਮਲ ਭਈ ਬਿਸ੍ਵ ਨਿਵਰੀ ਭੀਤ ਪਲਾਨੀ ॥ ਜੁਰੇ ਆਏ ਸੁਰ ਕਟਕ ਭਗੇ ਜੇ ਸ੍ਰੀ ਸ੍ਰਬਲੋਹ ਦਾਸਾਨੀ ॥੧੮॥ ਗਜ ਪੁਹਪੀ ॥ ਏਕ ਤਾਲੀ ॥ ਰਛ ਰਛ ਬਾਸਵ ਪ੍ਰਤ ਬੋਲੇ ਦੇਵਨ ਪ੍ਰਤਿ ਮ੍ਰਿਦਬਾਨੀ ॥ ਮਾਭੈ ਮਾਭੈ ਦੇਵ ਦੇਵੇਸਰ ਸੁਰ ਮਮ ਭਗਤ ਪ੍ਰਧਾਨੀ ॥ ਦੇਵ ਨਿਵਾਜ ਅਸਰੇ ਸੰਘਰਹੋ ਅਸ ਬੋਲੇ ਧਨਪਾਨੀ ॥ ਬ੍ਰਿਜਨਾਦ ਸੰਗ ਕ੍ਰੀੜਾ ਮਾ ਕੋ ਤੁਮ ਨ੍ਰਿਖਹੁ ਸਕਲ ਪ੍ਰਾਨੀ ॥੧੯॥ ਚੰਪਕ ॥ ਜਤ ਏਕ ਤਾਲੀ ॥ ਅਸ ਕਹ ਰਛ ਕੀਨ ਪ੍ਰਭ ਸੁਰ ਗਨ ਬਾਰਨ ਭਯੋ ਤਿਲਸਮ ਮਾਇਆ ਕੋ ॥ ਹਤੇ ਸਪਤ ਚਿਖ ਬਾਨ ਜਨੇਸ੍ਵਰ ਨਿਧਨ ਦੂਤ ਦੋਨਾ ਛਾਇਆ ਕੋ ॥ ਅਸਥਿਰ ਭਏ ਚਰਾਚਰ ਸਭ ਹੀ ਪ੍ਰਭ ਪ੍ਰਤਾਪ ਨਿਰਭੈ ਸਾਯਾ ਸੋ ॥ ਜਗਦੀਸ ਕ੍ਰਿਪਾ ਕਰ ਉਬਰੇ ਬਿਸ੍ਵ ਜਨ ਧਿਆਵਤ ਚਰਨ ਪ੍ਰਭ ਮਨ ਬਚ ਕਾਇਆ ਸੋ ॥ ੨੦ ॥ ਇਤੀ ਸਮਰ ਪਖਿਜਾਨ ਸਪਤ ਚਿਖ ਟੋਨਾ ਨਿਧਨ ਸਮਾਪਤ ਸੁਭੰ ॥੧॥ ਬਿੰਸੀ ॥੨੦॥੩੦੬੯॥ ਬਿਸਨਪਦ ਪੁੰਨੀਆ ॥ ਪਲਾਸੀ ॥ ਸਪਤ ਚਿਖਨ ਕੋ[੨] ਨਿਧਾਨ ਦੇਖ ਕਰ ॥ ਕਰ ਮੀਜਤ ਜਲ ਦੂਹੂ ਦ੍ਰਿਗਨ ਭਰ ॥ ਹਾਯ ਹਾਯ ਪੁਨ ਹਾਯ ਉਚਰ ਜੜ ॥ ਪਟਕਤ ਮੂਡ ਛਟਕਤ ਕਚ ਸਰਸਰ ॥੧॥ ਪਲਾਸੀ ॥ ਪੁਨੀਆ ॥ ਟੇਰ ਕਹਜੋ ਬ੍ਰਿਜਨਾਦ ਸੈਨਾ ਪ੍ਰਤਿ ॥ ਤਜੀ ਆਸ ਹਮ ਜੀਵਨ ਸੁਭ ਬ੍ਰਿਤ ॥ ਸਪਤ ਚਿਖਨ ਮਮ ਪ੍ਰਲੈ ਕਰਨ ਅਤਿ ॥ ਮਮ ਮਾਇਆ ਜਗ ਨਿਧਨ ਬਿਸ੍ਵ ਗ੍ਰਸਤ ॥੨॥ ਪਲਾਸੀ ॥ ਪੁੰਨੀਆ ॥ ਤਾਹਿ ਧੂਰ ਕੀਨੇਸੀ[੩] ਅਬਿਲੰਬਿਤ ॥ ਹਤ ਲੀਨੇ ਸ੍ਰੀ ਸ੍ਰਬਲੋਹ ਅਗੰਜਤ ॥ ਅਦਯ ਨਿਸਚੈ ਨਿਸਚਰ ਕੁਲ ਨਾਸਤ ॥ ਆਗਮ ਮੰਦ ਨਿਰਫਲ ਸਭ ਭਾਸਤ ॥ ੩ ॥ ਪਲਾਸੀ ॥ ਪੁੰਨੀਆ ॥ ਬਲ ਪਉਰਖ ਸਭ ਹੀ ਕਰ ਥਾਕਜੋ ॥ ਜਾਨ ਨਿਦਾਨ ਦੂਤਨ ਕਹੁ ਹਾਂਕਜੋ ॥ ਤਾ ਦੂਤਨ ਕਉ ਛਿਨ ਮਹਿ ਫਾਕਜੋ ॥ ਅਬ ਚਾਹਤ ਹੈ ਮੋ ਕਉ ਛਾਕਜੋ ॥੪॥ ਪਲਾਸੀ ॥ ਪੁੰਨੀਆ ॥ ਸਾਛਾਯਤ[੪] ਯਹ ਕਾਲ ਪ੍ਰਧਾਨਾ ॥ ਮਹਾਕਾਲ ਸ੍ਰਬਲੋਹ ਮਹਾਨਾ ॥ ਪੂਰਬ ਸਮਰ ਕਰ ਅਸੁਰ ਖਪਾਨਾ ॥ ਬਹੁਰ ਪ੍ਰਲੈ ਕਰ ਆਪ ਠਟਾਨਾ ॥ ੫॥ ਪੁੰ : ॥ ਬ : ॥[ੲ] ਬਿਸ੍ਵ ਸਗਰ ਨਿਜ ਉਦਰ ਮਹ ਰਾਖਜੋ ॥ ਏਕਲ ਮੋ ਸੰਗ ਆਹਵ ਨਾਖਜੋ ॥ ਪੁਨ ਨਵਤਨ ਸਭ ਪ੍ਰਜਾਉਦ ਕ੍ਰਾਖਜੋ ॥ ਅਦਿਜ ਕਲਪ ਲਉ ਆਧਵ ਰਾਖਜੋ ॥ ੬ ॥ ਪਲਾਸੀ ॥ ਪੁੰਨੀਆ ॥ ਯਾ ਕੋ ਕੋਊ ਨ ਸਕਾ ਬਿਜੈ ਕਰ ॥ ਭੂਤ ਭਵਿਖ ਬ੍ਰਤਮਾਨ ਚਰਾਚਰ ॥ ਸਭ ਭੂਤਨ ਤੇ ਅਜਰ ਅਮਰ ਪਰ ॥ ਸਭ ਤੇ ਅਬਧ ਕਾਲ ਸਭਹਨ ਕਰ ॥੭॥

## ਪਾਠਾਂਤਰ

[੧]ਅਖੈ ਅਛੈ (ਅਸ)
[੨]ਚਿਖ ਟੋਨਾ (ਅਸ)
[੩]ਕੀਨੇ (ਖਕ, ਅਸ)
[੪]ਸਾਖਯਾਤ (ਅਸ)

## ਟਿਪਣੀਆਂ

[ੳ]ਇਹ ਸਿਰਲੇਖ ਅਸ ਵਿਚ ਨਹੀਂ ਹੈ
[ਅ]ਇਹ 'ਪੁੰਨੀਆ ॥ ਬਿਸਨਪਦ ॥' ਦਾ ਸੰਖੇਪ ਰੂਪ ਹੋ ਸਕਦਾ ਹੈ

ਪ : ॥ ਪੁੰ : ॥ ਮੈ ਯਾਹੀ ਕਰ ਉਧਰਹੌਂ ਲਰ ਕਰ ॥ ਤੁਮ ਸਭ ਜਾਹੁ ਲੈ ਓਟ[੭] ਆਪਨ ਘਰ ॥ ਲਰ ਮਰ ਕਰ ਭਉ ਜਾਉ ਸਿੰਧ ਤਰ ॥ ਐਸੋ ਸਮੋ ਨ ਐਹੈਂ[१] ਮੋ ਕਰ ॥ ਪ : ॥ ਪੁੰ : ॥ ਅਸ ਸੁਨ ਸੈਨਾ ਭਉ ਭੀਹਾਲਾ ॥ ਕਰ ਜੋਰੇ ਕਰ ਬਦਜੋ ਦਨੁਮਾਲਾ ॥ ਕਹਾ ਏਕ ਸ੍ਰਬਲੋਹ ਭੂਪਾਲਾ ॥ ਪ੍ਰਭ ਨ੍ਰਿਖਤ ਹਨਹੋ ਸੁਰ ਪਾਲਾ ॥੯॥ ਭੀਮ ਪਲਾਸੀ ॥ ਪੁੰਨੀਆ ॥ ਚੰਦ੍ਰ ਪਲਾਸੀ ਪੁਨੀਆ ॥ ਕਹਾ ਭਯੋ ਜੋ ਬਿਸ੍ਵਨਾਥ ਕੋ ਲੈ ਪ੍ਰਭ ਜੋ ਮਘਵਾ ਕੀਨੇਸ[੨] ਢੀਠਾਈ ॥ ਕਾ ਭਯੋ ਜੋ ਤ੍ਰੈਲੋਕ ਕੀ ਪ੍ਰਤਨਾ ਲੈ ਨਈ ਰਿਤ ਰਾਜ ਸੋ ਯੁਧ ਠਠਾਈ[੩] ॥ ਕਾ ਭਯੋ ਜੋ ਛਲ ਕਰ ਬਿਜਈ ਭਯੋ ਮਾਰਤ ਹਉ ਧਰ ਝੋਟ ਸੁਰ ਰਾਈ ॥ ਜਰਬੋ ਮਰਬੋ ਜੂਝਬੋ ਸੁਭਟਨ ਆਦਿ ਹੀ ਤੇ ਬਿਧਨਾ ਨੇ ਬਨਾਈ ॥੧੦॥ ਜਉ ਲਉ ਮਮ ਘਟ ਪ੍ਰਾਨ ਪ੍ਰਭ ਆਛੇ ਪਉਰਖ ਓਜ ਪ੍ਰਭਤਾ ਵਪ ਮਾਹੀ ॥ ਲਰਿਹੋ ਮਰਿਹੋ ਮਾਰੇਹੋ ਬੈਰਨ ਛੂਏ ਨ ਸਕਤਿ ਰਿਪ ਰਾਵਰੇ ਛਾਹੀ ॥ ਬਡੇ ਬਡੇ ਸਮ੍ਰ ਹਮ ਝੇਲੇ ਬਹੁ ਬਾਰਨ ਮਘਵਾ ਘਸਟਾਈ ॥ ਅਬ ਯਾ ਸਮ੍ਰ ਜੀਤ ਪ੍ਰਭ ਬਲ ਦਾਂਤਨ ਤ੍ਰਿਨ ਗਹਿ ਸਮ੍ਰ ਭਜਾਹੀ ॥੧੧॥ ਜਉ ਜੀਤ ਹਉ ਬੈਰਨ ਯਾਹਵ ਤਉ ਤ੍ਰਿਲੋਕੀ ਮੈ ਜਸ ਪ੍ਰਭ ਬਾਢੈ ॥ ਜਉ ਸੁਰ ਜੀਤ ਭਈ ਯਾ ਆਹਵ ਸਸਤ੍ਰ ਕਰ ਸੁਰਗਹੀ ਮਾਡੈ ॥ ਸਸਤ੍ਰ ਕਰ ਮੀਚ ਬਡੋ ਦੁਰਲਭ ਜਗ ਪੁਨ ਜਨ ਯਾ ਮੀਚ ਕਹੁ ਹਾਂਡੇ ॥ ਤਾ ਪਰ ਸ੍ਰਬਲੋਹ ਬਾਨਨ ਕਰਿ ਚਾਰਹੁ ਮੁਕਤਿ ਪ੍ਰਾਂਗਤ ਗਾਂਢੇ ॥੧੨॥ ਗਜ ਪੁਸਪੀ ॥ ਪੁੰਨੀਆ ॥ ਉਭੈ ਬਿਧ ਲਾਭ ਗਨੋ ਹੇ ਸੁਆਮੀਨ ਈਤ ਊਤ ਦੋਊ ਬਿਓਤ ਭਲੋਛੇ[੪] ॥ ਜੀਤੇ ਰਾਜ ਤ੍ਰੈਲੋਕ ਕੋ ਪ੍ਰਾਪਤਿ ਜੇ ਮਰੇ ਤੋ ਅਪਬਰਗ ਭੋਗਾਛੇ ॥ ਦੋ ਕਰ ਲਡੂਆ ਸੁਭਟਨ ਕਰ ਸੋਭਤ ਜੀਤ ਹਾਰ ਆਪਨ ਬਸ ਨਾ ਛੈ ॥ ਜਾ ਕੋ ਬਿਧਨਾ ਦੈ ਜਸ ਟੀਕੋਂ ਤਾਹੂ ਮਸਤਕ ਭਾਗ ਗਨਾਛੈ ॥੧੩॥ ਭੀਮ ਪਲਾਸੀ ॥ ਅਸ ਕਹ ਸੈਨਾ ਮੰਤ੍ਰੀ ਪੁਤ੍ਰ ਪਊਤ੍ਰਨ ਸਖਾ ਮਿਤ੍ਰ ਸਭ ਕ੍ਰੋਧ ਭਰੇ ॥ ਦੈ ਦੈ ਤਾਲ ਭੁਜਨ ਕਹ ਠੋਕਤ ਓਸਟ ਚਬਾਤ ਸ੍ਰੋਨਨ ਨੇਤ੍ਰ ਢਰੇ ॥ ਸ੍ਰਬਾਗ ਕ੍ਰੋਧ ਕਰ ਅਸੁਰ ਕੁਲ ਸਗਰੇ ਤਪਤ ਤਾਂਬ੍ਰ ਹੁਵੈ ਅਨਲ ਝਰੇ ॥ ਯਮ ਹੈ ਕਾਲ ਕਿਧੋ ਮ੍ਰਿਤ ਦੇਵਨ ਟੂਕ ਟੂੰਕ[੫] ਭਟ ਸਮ੍ਰ ਚਰੇ ॥੧੪॥ ਖੜੰਗਨੀ ਚਮੂੰ ਸਾਜ ਨਿਸਚਰ ਗਨ ਅਸਤ੍ਰ ਸਸਤ੍ਰ ਬਹੁ ਭਾਤ ਸਜੇ ॥ ਨਾਨਾ ਬਾਤਨ ਬ੍ਰਗ ਨਾਨਾ ਗਨ ਦਾਨਵ ਦੈਤਨ ਅਸੁਰ ਛਜੇ ॥ ਰਾਖਛਸ ਗੁਹਜਕ ਕਾਲਕੇਅ ਤੇ ਅਉਰ ਅਨਿਕ ਦਲ ਸਾਜ ਗਜੇ ॥ ਨਾਨਾ ਨਾਦ ਬਾਦ ਬਾਦਿਤ੍ਰਨ ਲੋਕ ਲੋਕ ਦਲ ਅਸੁਰ ਬਜੇ ॥੧੫॥ ਜੋ ਜੋ ਰਾਖਛ ਕੋ ਕੁਲ ਪ੍ਰਵਾਰਨ ਨਾਮ ਬਰਗ ਕਬਿ ਸਭੇ ਗਨੇ ॥ ਆਯੁਧ ਅਵਰ ਬਾਹਨ ਭੂਸਨ ਤੇ ਬਸਨ ਚਮੂੰ ਜੇ ਪ੍ਰਿਥਕ ਗਨੇ ॥ ਯਾਹਿ ਪ੍ਰਸੰਗ ਕੋ ਗ੍ਰਿੰਥ ਬ੍ਰਿਧਾਤੋ ਤਾ ਤੇ ਅਤਿ ਸੰਛੇਪ ਭਨੇ ॥ ਸਭ ਪ੍ਰਸੰਗ ਸੁ ਯਾ ਪੁਰਾਨ ਕਉ ਸੁਕ੍ਰਾਭਾਸ ਮੋ ਬ੍ਰਿਧਮਨੇ[੬] ॥੧੬॥ ਅਥ ਪ੍ਰਸੰਗ ਬ੍ਰਿਜ ਨਾਦ ਨਿਧਨ ਜੁ ਸੁਨਹੁ ਸੰਤ ਹਰਿ ਭਗਤ ਸਭੀ ॥ ਜਾ ਪ੍ਰਕਾਰ ਸਮ੍ਰ ਕਰ ਕਰ ਜੂਝਜੋ ਹਰਿ ਕਰ ਲਹੇ ਹਰਿ ਧਾਮ ਤਭੀ ॥ ਹਰਿ ਹੂ ਦੀਨ ਨਿਜ ਧਾਮ[੭] ਤਾਸ ਕਉ ਰੀਝ ਨਿਆਰੀ ਪਾਰਬ੍ਰਹਮਹ ਭੀ ॥ ਸਾਰਦ ਸੇਸ ਬ੍ਰਹਮ ਨਾਰਦ ਮੁਨਿ ਬਰਨ ਨ ਸਾਕਹ ਸੁ ਕਬਿ ਕਭੀ ॥੧੭॥ ਵਾ ਰੀਝਨ ਕੋ ਕੋ ਕਬਿ ਬਰਨੇ ਜਹਾ ਨ ਮਨ ਬੁਧਿ ਠਾਮ ਲਹੇ ॥ ਮੂਕ ਹੋਤ ਭੇ ਸਭੀ ਚਰਾਚਰ ਕਾਹੂ ਪਹਿ ਨਹਿ ਜਾਤ ਕਹੇ ॥ ਭਾਵ ਗ੍ਰਾਹਜ ਹਰਿ ਨਿਗਮ ਬਖਾਨਤ ਜੈਸ ਭਾਵਨਾ ਕਰੇ ਲਹੈ ॥ ਏਕ ਰੰਗ ਯਾ ਮਨ ਕਹੁ ਰਾਂਗਹੁ ਓੜਕ ਲਉ ਜੋ ਪ੍ਰਿਅਨ ਨਿਬੈਹੈ[੮] ॥੧੮॥ ਏਆ ਰੀਝ ਰਿਝਵਾਰਹਿ ਭਾਵਤ ਸ੍ਰੁਤਿ ਸਾਸਤ੍ਰ ਮੁਨਿਵਰ ਕਬਹੀ ॥ ਗਜਾਨੀ ਕ੍ਰਮਿ ਕਾਰਮਿਕ ਪ੍ਰਧਾਨੀ ਨਹੀਯਾਯਕ ਸਗੁਨੀ ਜਬ ਹੀ ॥ ਜੈਨੀ ਜਮਨ ਚਾਰਬਾਕ ਛਣਕ[੯] ਨਾਸਤਕ ਆਪਾ[੧੦] ਅਪਰ ਬਿਮਤ ਹੀ ॥ ਬੀਤਰਾਗ ਤਾਪਸ ਸੰਯੋਗ ਸੰਨਜਾਸੀ ਦੰਡੀ ਸਈਬ ਬਈਸਨ੍ਵ ਭਗਤ ਸੁਮਤ ਹੀ ॥੧੯॥ ਦਸਕ ॥ ਰਾਜ ਪਲਾਸੀ ॥ ਲੁੰਜਿਤ ਮੁੰਜਿਤ ਭਟਿਲ ਅਪਰਸਾ ਲੂਕ ਨ ਦਰਸਾ ਜੰਗਮ ਜੋਗੀ ॥ ਤਾਂਤ੍ਰਕ ਬੈਦਕ ਪਾਂਡਤਾ ਤ੍ਰਿਕਾ ਜਾਜਕ ਨਈਆਯ ਕਾਂਡੀ ਉਤਯੋਗੀ ॥ ਵਾਮੀ ਭੈਰਵੀ ਪਸੂਚਕ ਯੈਨੀ ਨੇਮੀ ਨਿਸੇਧੀ ਉਦਾਸੀਨ ਬਿਯੋਗੀ ॥ ਸਾਸਤ੍ਰੀ ਪਉਰਾਣੀ ਗ੍ਰੰਥੀ ਪਾਠਕ ਜੋਏਸੀ ਗਨ[੧੧] ਪ੍ਰਨਾਯਾਮੀ ਭੋਗੀ ॥੧॥ ਰਾਜ ॥ ਪਲਾਸੀ ॥ ਘੂਘਰ ਨ੍ਰਿਤੀ ਰਾਵਨੀ ਰਾਵਨੀ[੧੨] ਭ੍ਰਾਮੀ ਗਉਨੀ ਭਵਨ ਸੰਜੋਗੀ ॥ ਗ੍ਰਿਹੀ ਬਨੀ ਬਾਨਪ੍ਰਸਤ ਵੈਰਾਗੀ ਮੁੰਡੀਆ ਮਸੰਦ ਰਾਮਾਵਤ ਲੋਗੀ[੧੩] ॥ ਪੁੰਨੀ ਧਰਮੀ[੭] ਕਾਰਮਕ ਕਾਂਡੀ ਗਿਆਨੀ ਤਪੀ ਜਪੀ ਅਭੋਗੀ ॥ ਅਚਾਰੀ ਬਿਚਾਰੀ ਸੰਕੀ ਕਲਪੀ ਫੁਰੀ ਅਫੁਰੀ ਵਿਰਤੀ ਨਿਤ ਸੋਗੀ ॥੨॥ ਤਾਪਸ ਕਵੀ ਨਾਟਕੀ ਸੂਤ੍ਰਧਾਰੀ ਇਨ ਤੇ ਆਦਿ ਨਾਨਾ ਪ੍ਰੇਯੋਗੀ ॥੧॥ ਰਹਾਉ ॥ ਰਾਜ ॥ ਪਲਾਸੀ[ਅ] ॥ ਬਖਸਸ ਹਜੂਰ॥ ਸੂਰ ਧੀਰ ਧੀਮਤ ਸਾਹਸੀ ਸੰਸਾਰੀ ਬਿਵਹਾਰੀ ਕਾਮੀ ਅਰਥੀ ॥ ਮੁਖਤਾ ਸਭਨ ਦ੍ਰਿੜਤਾ ਹੈ ਸਭ ਮੋ ਰੀਝਵਾਰ ਸਮਰਥੀ ॥ ਏਕ ਰੰਗ ਕਾਹੂ ਰੰਗ ਰਚਨੋ ਸਾਂਗ ਪਾਂਗ ਬ੍ਰਿਤ ਨਿਬਹਨ[ੲ] ਸਰਤੀ ॥

## ਪਾਠਾਂਤਰ

[੧]ਆਯੋ (ਖਕ, ਅਸ)
[੨]ਕੀਨੇ ਸੁ (ਅਸ)
[੩]ਰਚਾਈ (ਖਕ, ਅਸ)
[੪]ਭਲਾਛੈ (ਅਸ)
[੫]ਦੂੰਕ ਦੂੰਕ (ਅਸ)
[੬]ਬ੍ਰਿਧ ਭਨੇ (ਅਸ)
[੭]ਅਪਵਰਗ (ਅਸ)
[੮]ਪ੍ਰਨ ਨਿਬਹੈ (ਅਸ)
[੯]ਖਣਕ (ਅਸ)
[੧੦]ਵਾਦੀ (ਅਸ)
[੧੧]ਗਨਕ (ਅਸ)
[੧੨]ਰਾਵਰੀ ਰਵਰੀ (ਅਸ)
[੧੩]ਯੋਗੀ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਧਾਰਮ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਅਧਾਰਮੂਲਕ ਖਰੜੇ ਵਿਚ 'ਰਾ ॥ ਪਾ ॥' ਹੈ, ਸੁਧਾਈ ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ 'ਨਬਹਨ' ਪਾਠ ਹੈ, ਸੁਧਾਈ ਅਸ ਤੋਂ ਕੀਤੀ ਹੈ

ਬਨਹੀ ਕ੍ਰਿਤੁਜਾ ਆਈ[੬] ਹੋਤ੍ਰਾ ਸ੍ਰੋਤੀ ਆਰੂੜ ਸਮਰਥੀ ॥੩॥ ਰਾ ॥ ਪ ॥ ਬ ॥[ਅ] ਐਸੋ ਸਿਧ ਹੋਇ ਜੋ ਪ੍ਰਾਣੀ ਜੀਵਨ ਮੁਕਤਿ ਅਮਰਪਦ ਪ੍ਰਾਪਤਿ ॥ ਅਨਨ ਸੇਵ ਏਕਾਂਗੀ ਧੀਮਤ ਆਤਮਦਰਸੀ ਨਿਸ ਕਿੰਚਿਨ ਧ੍ਰਾਪਤ ॥ ਪ੍ਰੇਮੀ ਸੀਤ ਧ੍ਰਮ ਕੋ ਦੇਹਾ ਸਾਰ ਗ੍ਰਾਹਜ ਗਿਆਨੀ ਅਮਰਾਪਤ ॥ ਬੀਤਰਾਗ ਸਦ ਸੁਖੀ ਸੁਖਾਲੋ ਏਕ ਜੋਤ ਦੁਇ ਰੂਪ ਪ੍ਰਕਾਸਤ ॥੪॥ ਰਾਜ ਪਲਾਸੀ ॥ ਬਖਸਸ ਹਜੂਰ ॥ ਕਬਿ ਬਾਚ ॥ ਐਸੋ ਗੁਣ ਹਰੀ ਖਾਲਸੈ ਬਖਸਾ ਭਗਤ ਗਿਆਨੀ ਰਾਜ ਜੋਗੇਸ੍ਵਰ ॥ ਛਤ੍ਰੈ ਬ੍ਰਿਤ ਅਨੰਨਉਪਾਸਕ ਤਿਆਗੀ ਹਠੀ ਸੂਰ ਭੂਨੇਸ੍ਵਰ ॥ ਗ੍ਰਾਹੀ ਸੁਭ[੧] ਤਿਆਗੀ ਬਿਵਰਜਿਤ ਸ੍ਰੁਤਿ ਆਦਿਯੰ ਸ੍ਰੀ ਮੁਖ ਪ੍ਰਮੇਸਵਰ ॥ ਗੀਤਾ ਉਪਨਿਸਦ ਮਹਾਵਾਕ ਮਹ ਰਹਨੀ ਭਗਤ ਗਿਆਨੀ ਬ੍ਰਿਤੇਸ੍ਵਰ ॥੫॥ ਐਸੋ ਖਾਲਸਾ ਖਾਲਸਾ ਪਦ ਪ੍ਰਾਪਤ ਨਿਰੰਕਾਰੀ ਸ੍ਵਿਰੂਪ ਮਹਾਨੰ ॥ ਸਤਿਗੁਰ ਕੇ ਉਪਦੇਸ ਸਿਖਨ ਪ੍ਰਤ ਭਾਸਨ ਮੁਦ੍ਰਾ ਤੈ ਕਛ ਕੇਸ ਕ੍ਰਿਪਾਨੰ ॥ ਤਾ ਕੀ ਰਹਨ ਸ੍ਰੁਤਿ ਉਕਤੀ ਭਾਖਤ ਦਸ ਗ੍ਰਾਹੀ ਖਾਲਸਾ ਪ੍ਰਧਾਨੰ ॥ ਦਯਾ ਦਾਨ ਛਮਾ ਸਨਾਨੰ ਸੀਲ ਸੁਚ ਸਤ[੨] ਸੰਭਾਸਨ ॥ ਸਾਧਨ ਸਿਧ ਸੂਰ ਭਗਤਿ ਮਾਨੰ ਦਸ ਗ੍ਰਾਹੀ ਆਸਕਤ ਪ੍ਰਮਾਨੰ ॥੬॥ ਰਾਜ ਪਲਾਸੀ ॥ ਪੁੰਨੀ : ॥ ਬ : ॥ ਤਿਆਗੀ ਦਸ ਬਿਰੋਧ ਮਤ ਸਾਧਨ ਹਿੰਸਾ ਹੰਕਾਰ ਆਲਸ ਕ੍ਰਿਪਨਤ ਅਪ੍ਰਮਾਨੰ ॥ ਕਠੋਰਤਾ ਜੜਤਾ ਕੁਚੀਲਤਾ ਅਸਊਚ ਕਲਮਾਸ[੩] ਅਭਗਤ ਮਾਨੰ ॥ ਦਸ ਗ੍ਰਾਹੀ ਦਸ ਤਿਆਗੀ ਐਸੋ ਤਾਹਿ ਖਾਲਸਾ ਕਥਤ ਸੁਜਾਨੰ ॥ ਐਸੋ ਖਾਲਸਾ ਖਾਲਸ ਪਦ ਪ੍ਰਾਪਤਿ ਨਿੰਰਾਕਾਰੀ ਸ੍ਵਿਰੂਪ ਮਹਾਨੰ ॥੭॥ ਰਾ[ੲ] ॥ ਜੀਵਨ ਮੁਕਤਿ ਬਿਚਰਤ ਬਨ ਤ੍ਰਿਨ[ਸ] ਮਹ ਦੇਵ ਭੂਤ ਦੇਵ ਹੀ ਕਹੀਏ ॥ ਖਾਲਸਾ ਪਦ ਕੋ ਪ੍ਰਾਪਤਿ ਦੁਰਲਭ ਐਸੋ ਖਾਲਸਾ ਹਰਿ ਜਨ ਚਹੀਐ[੪] ॥ ਜਲ ਤਰੰਗ ਮੋ ਭੇਦ ਕਛੁ ਨਾਹਨ ਜੀਵ ਬ੍ਰਹਮ ਪਰਮਾਤਮ ਲਹੀਐ[੫] ॥ ਬ੍ਰਹਮ ਮਹਿ ਜੀਵ ਜੀਵ ਮਹ ਬ੍ਰਹਮਾ[ਹ] ਸਾਗਰ ਬੂੰਦ ਬੂੰਦ ਸਿੰਧ ਅਹੀਏ ॥੮॥ ਰਾਜ ਪਲਾਸੀ ॥ ਹਰਿ ਹੀ ਹੋਏ ਤਉ ਕਹਾ ਅਚਰਜ ਹੈ ਸਤਿਗੁਰ ਪਦ ਕੋ ਪ੍ਰਾਪਤਿ ਵਾਰੋ ॥ ਸਿਖਜ ਪਦ ਦੁਹੂੰਅਨ ਤੇ ਗਉਰੋ ਆਤਮ ਕੀ ਪ੍ਰਾਪਤੀ ਬਿਚਾਰੋ ॥ ਤਾਸ ਮਹਾਤਮ ਨਿਜ ਮੁਖ ਗਾਵਤ ਜਥਾ ਉਕਤ ਮਤ ਬੁਧਿ ਹਮਾਰੋ ॥ ਸੁਨਹੁ ਸੰਤ ਖਾਲਸਾ[੬] ਪਦ ਜਸ ਕਉ ਸ੍ਰਵਨ ਪ੍ਰਾਪਤਿ ਹੋਤ ਫਲ ਚਾਰੋ ॥੯॥ ਸੂਰ[੭] ਪਲਾਸੀ ॥ ਗੀਤਾ ਮਹਿ ਅਰਜਨ ਪ੍ਰਤ ਭਾਖੀ ਸ੍ਰੀਪਤਿ ਭਗਤ ਮਹਾਤਮ ॥ ਭਗਤ ਗਿਆਨੀ ਰੂਪ ਨਿਜ ਬਰਨੀ ਪ੍ਰਾਪਤ ਜਾ ਕੋ ਆਤਮਾ ॥ ਟੀਕਾਕਾਰ ਹੂੰ ਮਹਮਾ[੮] ਭਗਤਨ ਕੋ ਖਾਲਸਾ ਪ੍ਰਤ ਹਉ ਭਾਖੀ ॥ ਖਾਲਸ ਪਦ ਕੋ ਊਚ ਮਹਾਤਮ ਸਭਹੀ[੯] ਸ੍ਰੇਸਟਨ ਆਖੀ ॥੧੦॥੦॥੩੦੭੦॥ ੨੦॥ ਬਿੰਸੀ ॥੧॥ ਦੇਵ ਪਲਾਸੀ ॥ ਚੂਪਦ ॥ ਖਾਲਸੋ ਮੇਰੋ ਰੂਪ ਹੈ[ਕ] ਖਾਸ ॥ ਖਾਲਸਾ ਮਾਹ[੧੦] ਹਉ ਕਰਉ ਨਿਵਾਸ ॥ ਖਾਲਸਾ ਮੇਰੋ ਰੂਪ ਹੈ ਅੰਗ ॥ ਖਾਲਸੇ ਕੇ ਹੌ ਬਸਤ[ਖ] ਸਦ ਸੰਗ ॥੧॥[ਗ] ਖਾਲਸਾ ਮੇਰੋ ਇਸਟ ਸੁਹਿਰਦ ॥ ਖਾਲਸਾ ਮੇਰੋ ਕਹੀਅਤ ਬਿਰਦ ॥ ਖਾਲਸਾ ਮੇਰੋ ਪਛ ਅਰੁ ਪਾਦ ॥ ਖਾਲਸਾ ਮੇਰੋ ਸੁਖ ਅਹਿਲਾਦ ॥੨॥ ਖਾਲਸਾ ਮੇਰੋ ਮਿਤ੍ਰ ਸਖਾਈ ॥ ਖਾਲਸਾ ਮਾਤ ਪਿਤਾ ਸੁਖਦਾਈ ॥ ਖਾਲਸਾ ਮੇਰੀ ਸੋਭਾ ਸੀਲ ॥ ਖਾਲਸਾ ਬੰਧ ਸਖਾ ਸਦ ਡੀਲ ॥੩॥ ਖਾਲਸਾ ਮੇਰੀ ਜਤ ਅਰ ਪਤ ॥ ਖਾਲਸਾ ਸੋ ਮਾ ਕੋ ਉਤਪਤ ॥ ਖਾਲਸਾ ਮੇਰੋ ਭਵਨ ਭੰਡਾਰ ॥ ਖਾਲਸੇ ਕਰ ਮੇਰੋ ਸਦਕਾਰ ॥੪॥ ਖਾਲਸਾ ਮੇਰੋ ਸ੍ਵਜਨ ਪ੍ਰਵਾਰ ॥ ਖਾਲਸਾ ਮੇਰੋ ਕਰਤ ਉਧਾਰ ॥ ਖਾਲਸਾ ਮੇਰੋ ਪਿੰਡ ਪ੍ਰਾਣ ॥ ਖਾਲਸਾ ਮੇਰੀ ਜਾਨ ਕੀ ਜਾਨ ॥੫॥ ਮਾਨ ਮਹਤ ਮੇਰੋ[੧੧] ਖਾਲਸਾ ਸਹੀ ॥ ਖਾਲਸਾ ਮੇਰੋ ਸ੍ਵਾਰਥ ਕਹੀ ॥ ਖਾਲਸਾ ਮੇਰੋ ਕਰੈ ਨ੍ਰਿਵਾਹ ॥ ਖਾਲਸਾ ਮੇਰੋ ਦੇਹ ਅਰੁ ਸਾਹ ॥੬॥ ਖਾਲਸਾ ਮੇਰੋ ਧਰਮ ਅਰੁ ਕਰਮ ॥ ਖਾਲਸਾ ਮੇਰੋ ਭੇਦ ਨਿਜ ਮਰਮ ॥ ਖਾਲਸਾ ਮੇਰੋ ਸਤਿਗੁਰੁ[ਘ] ਪੂਰਾ ॥ ਖਾਲਸਾ ਮੇਰੋ ਸਜਨ ਸੂਰਾ ॥੭॥ ਖਾਲਸਾ ਮੇਰੋ ਬੁਧਿ ਅਰੁ ਗਿਆਨ ॥ ਖਾਲਸੇ ਕਾ ਹਉ ਧਰੋ ਧਿਆਨ ॥ ਉਪਮਾ ਖਾਲਸਾ ਜਾਤ ਨ ਕਹੀ ॥ ਜਿਹਵਾ ਏਕ ਪਾਰ ਨਹੀ ਲਹੀ ॥੮॥ ਸੇਸ ਰਸਨ ਸਾਰਦ ਸੀ ਬੁਧਿ ॥ ਤਦਪ ਨ ਉਪਮਾ ਬਰਨਤ ਸੁਧ ॥ ਯਾ ਮੈ ਰੰਚ ਨ ਮਿਥਿਆ ਭਾਖੀ ॥ ਗੁਰ ਪਾਰਬ੍ਰਹਮ ਗੁਰ ਨਾਨਕ ਸਾਖੀ ॥੯॥ ਰੋਮ ਰੋਮ ਰਸਨਾ ਜੌ ਪਾਵੋ ॥ ਤਦਪ ਨ ਖਾਲਸਾ ਜਸਹ ਤਰਾਓ ॥ ਹਉ ਖਾਲਸੇ ਕੋ ਖਾਲਸਾ ਮੇਰੋ ॥ ਓਤਪੋਤ ਸਾਗਰ ਬੂੰਦੇਰੋ ॥੧੦॥ ਦਸਕ ॥ ਖਾਲਸਾ ਅਕਾਲ ਪੁਰਖ ਕੀ ਫੌਜ ॥ ਪ੍ਰਗਟਜੋ ਖਾਲਸਾ ਪ੍ਰਮਾਤਮ ਕੋ ਮੌਜ ॥੧॥ ਰਹਾਉ ॥੧॥ ਦਸਕ ਕੇ ॥ ਸਲੋਕ ਪੁੰਨੀਆਂ ਕੇ ॥ ਬਾਰਵਾ ਰਹੋਵਾ ॥ ਖਾਲਸੇ ਕੋ ਪਰਸਾਦਿ ਕਰ ਸੁਤ ਬਿਤ ਕੋਸ ਭੰਡਾਰ ॥ ਰਾਜ ਮਾਲ ਸਾਦਨ ਸਕਲ ਪੁਤ੍ਰ ਕਲਿਤ੍ਰ ਬਿਵਹਾਰ ॥੧॥ ਲਸਕਰ ਨੇਬ ਖਵਾਸ ਬ੍ਰਿਤ ਅਨੁਚਰ ਦਾਸੀ ਦਾਸ ॥ ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧ ਕ੍ਰਿਪਾ ਕਰ ਤਾਸ ॥੨॥ ਗ੍ਰਿਮਬਾਰੀ[੧੨] ਅਰੁ ਸਾਹਿਬੀ ਤਨ ਮਨ ਪਿੰਡ ਪ੍ਰਾਣ ॥

## ਪਾਠਾਂਤਰ

[੧]ਸਭ (ਅਸ)
[੨]ਸੌਚ ਸੰਤਨ (ਅਸ)
[੩]ਕਲਮਾ ਮਾਸ (ਅਸ)
[੪]ਚਹੀਏ (ਖਕ, ਅਸ)
[੫]ਲਹੀਏ (ਅਸ)
[੬]ਖਾਲਸ (ਅਸ)
[੭]ਸੂਹ (ਖਕ)
[੮]ਦਰਸਨ (ਖਕ, ਅਸ)
[੯]ਸਭਹਿ (ਅਸ)
[੧੦]ਮਹ (ਅਸ)
[੧੧]ਮੇਰੀ (ਅਸ)
[੧੨]ਗ੍ਰਿਹਬਾਰੀ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਕਿਰਤਿਆਅਈ' ਪਾਠ ਹੈ, ਸੁਧਾਈ ਖਕ ਤੋਂ ਕੀਤੀ ਹੈ
[ਅ]ਇਹ ਸਿਰਲੇਖ 'ਰਾਜ ਪਲਾਸੀ ॥ ਬਖਸਸ ਹਜੂਰ ॥' ਦਾ ਸੰਖੇਖ ਰੂਪ ਹੋ ਸਕਦਾ ਹੈ
[ੲ]ਇਹ ਸਿਰਲੇਖ 'ਰਾਜ ਪਲਾਸੀ' ਦਾ ਸੰਖੇਪ ਰੂਪ ਹੋ ਸਕਦਾ ਹੈ , ਅਸ ਵਿਚ ਨਹੀਂ ਹੈ
[ਸ]ਅਧਾਰਮੂਲਕ ਖਰੜੇ ਵਿਚ 'ਨ੍ਰਤ੍ਰਨੁ' ਪਾਠ ਹੈ, ਸੁਧਾਈ ਅਸ ਤੋਂ ਕੀਤੀ ਹੈ
[ਹ]ਅਧਾਰਮੂਲਕ ਖਰੜੇ ਵਿਚ 'ਪ੍ਰਬਹਮਾ' ਪਾਠ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਕ]ਅਧਾਰਮੂਲਕ ਖਰੜੇ ਵਿਚ 'ਹੋ', ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਖ]ਅਧਾਰਮੂਲਕ ਖਰੜੇ ਵਿਚ ਸਪਸ਼ਟ ਨਹੀਂ ਹੈ, 'ਸ੍ਤ' ਸ਼ਬਦ ਜਾਪਦਾ ਹੈ,
ਸੁਧਾਈ ਖਕ, ਅਸ ਤੋਂ ਕੀਤੀ ਹੈ
[ਗ]ਅਧਾਰਮੂਲਕ ਖਰੜੇ ਵਿਚ ਇਥੇ 'ਦੇ ॥ ਪੁੰ ॥ ਬ॥' ਸਿਰਲੇਖ ਹੈ, ਸੁਧਾਈ ਅਸ ਤੋਂ ਕੀਤੀ ਹੈ
[ਘ]ਅਧਾਰਮੂਲਕ ਖਰੜੇ ਵਿਚ 'ਸਦਗੁਰ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ

ਪ੍ਰਸਾਦਿ ਖਾਲਸੇ ਕਰ ਮਿਲਜੋ ਦਾਨ ਮਾਨ ਸਨੋਮਾਨ ॥੩॥ ਕ੍ਰਿਪਾਵੰਤ ਖਾਲਸਾ ਸਗਲ ਤਿਹ ਪ੍ਰਸਾਦਿ ਭਯੋ ਗੌਰ ॥ ਮੋ ਸੇ ਰੰਕ ਅਨਾਥ ਜਗ ਭਟਕਤ ਫਿਰਤ ਕਰੋਰ ॥੪॥ ਸੇਵ ਖਾਲਸੇ ਕੀ ਸਫਲ ਪੂਜਾ ਅਸੁਵਨ ਅਰਘ ਪਾਦ ॥ ਦਾਨ ਮਾਨ ਸਨੋਮਾਨ ਕਰ ਖੋੜਸ ਬਿਧ ਕੋ ਸ੍ਵਾਦ ॥੫॥ ਆਨ ਦੇਵ ਨਹ ਸਫਲ ਕਛੁ ਈਤ ਊਤ ਪਰਲੋਕ ॥ ਨਿਰਫਲ[੧] ਸੇਵਾ ਤਿਸੁ ਬਿਨਾ ਕਬੀ ਹਰਖ ਕਬੀ ਹਰਖ ਕਬੀ ਸੋਕ ॥੬॥ ਜਜਨ ਭਜਨ ਮਮ ਖਾਲਸਾ[ੳ] ਖਾਲਸਾ ਪੂਜਬੇ ਜੋਗ ॥ ਦਾਸ ਗੋਬਿੰਦ ਫਤਹ ਖਾਲਾਸਾ ਦਰਸ ਪਰਸ ਮਿਟੇ ਸੋਗ ॥੭॥ ਮੇਰੋ ਇਸਟ ਅਰ ਨੇਸਠਾ ਖਾਲਸਾ ਪੂਜਨ ਧਿਆਨ ॥ ਦਰਸਨ ਪਰਸਨ ਖਾਲਸਾ ਮੁਕਤਿ ਰੂਪ ਸਤ[੨] ਜਾਨ ॥੮॥ ਅਸ੍ਰਕ ॥੧॥ ਆਤਮ ਰਾਸ ਜੇ ਜਾਨਹੀ ਸੋ ਹੈ ਖਾਲਸ ਦੇਵ ॥ ਪ੍ਰਭ ਮੈ ਮੋ ਮੈ ਤਾਸ ਮੈ ਰੰਚਕ ਨਾਹਨ ਭੇਵ ॥ ਰਹਾਉ ॥ ਅਸ੍ਰਕੇ ਕੇ ॥੮॥੩੦੭੧॥ ਲਲਤ ॥ ਪੁੰਨੀਆ ਕੇ ॥ ਅਥ ਬ੍ਰਿਜਨਾਦ ਪੁਤ੍ਰ ਪੌਤ੍ਰਨ ਮੰਤ੍ਰੀ ਪੁਤ੍ਰ ਪਉਤ੍ਰਨ ਭੂਤ ਨਾਮ ਜਥਾ ਮਤ ਸੁਕ੍ਰਾਭਾਸ ਕਥਤੇ ॥ ਭੂਤ ਨਾਮ ਬ੍ਰਿਜ ਨਾਦ ਸੁਅਨ ਅਤਿ ਮੰਤ੍ਰਿਨ ਸਜਿਵ[੩] ਤਨੈ ਪੁਨ ਭਾਖੋ ॥ ਪੂਰਬ ਜਿਤੇ ਜੁਝੇ ਜੁਧ ਪੂਰਬ ਸ੍ਰੀ ਬਿਸਨ ਜਨਾਰਦਨ ਸਮ੍ਰ ਪਾਖੋ ॥ ਜੂਝਤ ਭੇ ਬਾਸਵ ਕਰ ਪੁਤ੍ਰ ਮੰਤ੍ਰੀ ਮੰਤ੍ਰਿਨ ਤਨੈ ਤਿਸ ਲਾਖੋ ॥ ਬ੍ਰਿਸਭ ਕੇਤ ਸਿੰਭੂ ਨੰਦਨ ਕਰ ਰਵਿ ਸਸਿ ਬਰੁਨ ਕੁਬੇਰ ਜਮ ਆਖੋ ॥੧॥ ਦ੍ਵੈ ਦ੍ਵੈ ਨਾਮ ਤਾਸ ਬਿਦਤ ਜਗ ਸੁਕ੍ਰਾਭਾਸ ਕਬੀ ਭਾਖ ਉਚਾਰਤ ॥ ਦੇਸ ਦੇਸ ਦੀਪ ਦੀਪ ਅਰ ਰਸਨਾ ਬਜੋਮਨ ਜਾ ਸੰਭਾਰਤ ॥ ਕਲਪ ਕਲਪ ਮੋ ਨਾਮ ਭੇਦ ਭਜੋ ਲੇਤ ਹੈ ਭਵ ਨਿਸਚਰ ਬਪੁ ਧਾਰਤ ॥ ਤਾਸ ਨਾਮ ਮੁਖ ਜੋਧਨ ਬਰਨਤ ਪੂਰਬ ਜਿਤੇ ਕਹਜੋ ਵਿਚ ਭਾਰਤ ॥੨॥[ਅ] ਸਜਨ ਸੁਨ ਸੰਕਾ ਨਹੀ ਕਰਹੀ ਨਾਮ ਠਾਮ ਕੋ ਭੇਵ ਸਭ ਜਾਨਤ ॥ ਹਰੀ ਅਨੰਤ ਹਰੀ ਚਰਿਤ੍ਰ ਬਿਅੰਤਾ ਸਮਝ ਸਮਝ ਮਨ ਮਾਹ ਪ੍ਰਮਾਨਤ ॥ ਕੇਤਕ ਬਿਮਤ ਨਾਸਤਕ ਦੁਰਬੁਧੀ ਯਾ ਮੈ ਮਿਥਿਆ ਸੰਕਾ ਠਾਨਤ ॥ ਤੇਹਿ ਨਮਿਤ ਨਾਮਨ ਕੋ ਭੇਦਾ ਜਥਾ ਮਤਿ ਬੁਧਿ ਕਬਿ ਤਾਹਿ ਬਖਾਨਤ ॥੩॥[ੲ] ਸੋ ਸੁਨ ਸੰਤ ਅਚਰਜ ਜਿਨ ਮਾਨਹੁ ਪਉਰਾਨਤ੍ਰ ਕੋ ਨਾਮ ਸਮਾਜਨ ॥ ਪੂਰਬ ਆਦਿ ਪ੍ਰਪਾਟੀ ਨਾਮਨ ਭਾਖਜੋ ਸਭੀ ਬਿਦਤ ਪ੍ਰਸੰਗਨ ॥ ਦੁਤੀਆ ਨਾਮ ਨਿਸਚਰ ਜੇ ਆਛੇ ਸੁਕ੍ਰਾਭਾਸ ਬਿਚ ਕਥਤ ਮੁਨਿਨ ਗਨ ॥ ਜਾ ਬਿਧ ਪ੍ਰਪਾਟੀ ਬਰਨੀ ਤਾ ਬਿਧ ਨਾਮਨ ਕਥਤ ਹੋ ਸਜਨ ॥੪॥ ਲੀਜੋ ਸਮਝ ਨਾਮ ਨਾਮਨ ਸਭ ਕਥਾ[ਸ] ਪ੍ਰਸੰਗ ਜਥਾ ਸੂਤ੍ਰ ਸਨ ॥ ਬਹੁਰ ਸਮਰ ਦਾਰੁਨ ਹਰੀ ਨਿਸਚਰ ਤਾ ਮਹਿ ਬਿਕਟ ਭਟਨ ਅਰੁ ਨਾਮਨ ॥ ਕਲਪਾਂਤ੍ਰ ਮੋ ਜੁਗਨ ਕਰ ਭੇਦਾ ਅਵਰ ਇਤਹਾਸਨ ਭੇਦ ਉਪਰਾਜਨ ॥ ਸਮਤ[੪] ਸਭ ਸਾਸਤ੍ਰ ਪਉਰਾਨਨ ਭੇਦ ਕਲਪ ਕਲਪ ਮਹ ਭ੍ਰਾਜਨ ॥੫॥ ਪੰਚਕ ॥ ਬਿਸਨਪਦ॥ ਪੁੰਨੀਆ ॥ ਲਲਤ ॥ ਫਿਰੰਗੀ ॥ ਅਜਹੂ ਵਾ ਅਸੁਰਨ ਕੋ ਗੋਤ੍ਰਨ ਦੀਪ ਦੀਪ ਬਸਤ ਸਭ ਹੀ ॥ ਲਲ ਲਲ[ਹ] ॥ ਡੀਨ ਚੀਨ ਮਕਰੰਦ ਫੇਰੰਗੀ ਡੀਡਛ ਕਛ ਇਸਕਛ ਹਭ ਹੀ ॥ ਤਲ ਲਲ ਲਲ ॥ ਰਸਿਨ ਅਰਬਿਸ ਐਰਿਸਨ ਕੌਮਨ ਜਾਤੁਧਾਨੂ ਕੁਲ ਬਿਖਜਾਤ ਲਭਹੀ ॥ ਵਲ ਲਲ ਲਲ[ਕ] ॥ ਯਰਮਨ ਪੁਰਤਾਕਲ ਮਲਾਈ ਬੁਕਸਰ ਖਿੰਗ ਅਰੁ ਖਿੰਗਈ ਅਲਮਾਇਨ ਦੇਸ ਦੇਸ ਮਹ ਬਸਹੀ ॥ ਪ੍ਰਿਥਕ ਪ੍ਰਿਥਕ ਸਲਲਲ ਲਲਲਲ ॥ ਕੂਕੀ ਕੂਹੀ ਕੋਲ ਕਿਰਾਤਨ ਨਿਸਦਿ ਨਿਸਾਦ ਭੀਲ ਖਸਕਸ ਹੀ ॥ ਪ੍ਰਿਥਲ ਲਲ ਲਲ ਲਲ ॥ ਸਰਕ ਸਕੂਰ ਫੂਰ ਬਰਬਗਨ ਜਮਨ ਮਲੇਛ ਦੇਸਨ ਅਰੁ ਰਸ ਹੀ ॥ ਗ੍ਰਿਲ ਲਲ ਲਲ ਲਲ ॥ ਏਕ ਏਕ ਕੁਲ ਬੰਸ ਦਨੁਜ ਗਨ ਪ੍ਰਿਥਕ ਪ੍ਰਿਥਕ ਕਵਿ ਗਨਤ ਬ੍ਰਿਲ ਲਲ ਲਲ ਲਲ ॥੨॥ ਬਢਤ ਪ੍ਰਸੰਗ ਬਿਸਤਰਿ ਜਉ ਭਾਖੋ ਕਹਜੋ ਸਨਛੇਪ ਕੁਲ ਅਸੁਰ ਅਲਪ ਅਲਪ ਚੁਨ ਚੁਨ ॥ ਦਨਨਨ ॥ ਨਨਨਨ ॥ ਤਾ ਨਾਮਨ ਅਰੁ ਤਾ ਗੋਤ੍ਰਨ ਏ ਹੋਤ ਭਈ ਪਾਟੀਨ ਪ੍ਰਪਾਟੀਨ ਪੁਨ ਪੁਨ ॥ ਧਨਨਨ ॥ ਨਨਨਨ ॥ ਸਪਤ ਪੁਰਖਾਨ ਕੋ ਏਕਹਿ ਨਾਮਨ ਬਹੁਰ ਆਪ ਆਪਨ[੫] ਗੁਨ ਗੁਨਾ ॥ ਅਸਰਨ ॥ ਨਨਨਨ ॥ ਕੌਊ ਕਾਲ ਮਹਿ ਤੇਈ ਦਾਨਵ ਗਨ ਭੂੰਚਿਹੈ ਰਾਜ ਅਵਨੀ ਸੁਨ ਸੁਨ ॥ ਗਨਨਨ ॥ ਨਨਨਨ ॥੩॥ ਤ੍ਰੈਤ੍ਰਾ ॥੩॥੩੦੭੨॥ ਅਥ ਭੂਤ ਹਤੇ ਪੂਰਬ ਸਮਰ ਦਾਨਵ ਨਾਮ ਕਥਤੇ ॥ ਬਖਸਸ ਹਜੂਰ ॥ ਬਿਸ੍ਨਪਦ ਪੁੰਨੀਆ ॥ ਜਤ ॥ ਬਰਵਾ ॥ ਵਲ ਵਲ ਇੜ ਬਿੜ ਦੰਡ ਪੀੜ ਕੁਵੰਡ ਪੀੜ ਕੁਜੰਘਕੁ ਜੰਭ ਭਸੁੰਡਾ ॥ ਬਿਦੰਭ ਕਰੰਕ ਕੰਕ ਸੰਕੁ ਕੁਦੰਭ ਕੁਰੰਕਾ ਸਭ[੬] ਕੁਸੀਲ ਦੁਸੀਲ ਨੀਲ ਨੀਖ੍ਰਭ ਮੰਦੇਹ ਪ੍ਰਚੰਡਾ ॥ ਸੰਸੇਹ ਕੁਪ੍ਰਨ ਕੰਕਲ ਕੰਕਨ ਬਿਬ ਕੰਕਨ ਤੰਕੁ ਕੁਵਾਹੁ ਦੁਬਾਹੁ ਬੀਨੀੜ ਜੰਪ ਉਪਜੰਪ ਕਸੁੰਡਾ ॥ ਜੰਬੂ ਉਪਜੰਬੂ ਸੁ ਪ੍ਰਘਨ ਅਘਨ ਧਰ ਸਰੁਜ ਸੁਰੁਜ ਤਾਪੀ ਰੁਸਟ ਕੁਬਿਤ੍ਰਕ ਬਿਬਿ ਮੁੰਡਾ ॥੧॥ ਬਰਵਾ ॥ ਅਘਨ ਬਿਘਨ ਘਨ ਸ੍ਰਿਖਿੰਡੀ ਭਕਰੁੰਡ ਅਪ੍ਰੋਛ ਉਤੰਗ ਚਿਖਾ ॥ ਕੁਵੰਡ ਭੂਭੰਗ ਧੁਸੰਗ ਹੁਸੰਗ ਪਸੰਗ ਜਿੰਭ ਕੁੰਭ ਮਾਲ ਚਿਖਾ ॥ ਸਪਤ ਸਿਰਾ ਤ੍ਰਿਜੀਅ ਬਿਦੂਲ ਜੀਹ ਖਰਮੁਖ

## ਪਾਠਾਂਤਰ

[੧]ਨਿਹਫਲ (ਅਸ)
[੨]ਸਭ (ਖਕ, ਅਸ)
[੩]ਸਚਿਵ (ਅਸ)
[੪]ਸਮਸਤ (ਅਸ)
[੫]ਆਪਹਿ (ਅਸ)
[੬]ਸਰਭ (ਅਸ)

## ਟਿਪਣੀਆਂ

[ੳ]ਅਧਾਰਮੂਲਕ ਖਰੜੇ ਵਿਚ 'ਖਾਲਾ' ਸ਼ਬਦ ਹੈ, ਸੁਧਾਈ ਅਸ ਤੋਂ ਕੀਤੀ ਹੈ
[ਅ]ਇਹ ਪੂਰਾ ਬੰਦ ਅਧਾਰਮੂਲਕ ਖਰੜੇ ਵਿਚ ਵਿਚ ਨਹੀਂ ਹੈ, ਸੁਧਾਈ ਅਸ ਤੋਂ ਕੀਤੀ ਹੈ
[ੲ]ਅਧਾਰਮੂਲਕ ਖਰੜੇ ਵਿਚ ਇਥੇ 'ਲ ॥ ਬ॥' ਸਿਰਲੇਖ ਹੈ, ਸੁਧਾਈ ਅਸ ਤੋਂ ਕੀਤੀ ਹੈ
[ਸ]ਅਧਾਰਮੂਲਕ ਖਰੜੇ ਵਿਚ 'ਜਥਾ' ਸ਼ਬਦ ਹੈ, ਸੁਧਾਈ ਖਕ, ਅਸ ਤੋਂ ਕੀਤੀ ਹੈ
[ਹ]ਇਹ ਤਰਾਨਿਆਂ ਦੀਆਂ ਮਾਤਰਾਵਾਂ ਹਨ
[ਕ]ਅਸ ਵਿਚ 'ਲਲ' ਸ਼ਬਦ ਚਾਰ ਵਾਰ ਆਇਆ ਹੈ

# ਤਤਕਰਾ

(ਭਾਗ – ਦੂਜਾ)

# ਭੂਮਿਕਾ

*ਸ੍ਰੀ ਸਰਬਲੋਹ ਗ੍ਰੰਥ*, ਸਿੱਖ ਅਧਿਆਤਮਕ ਪਰੰਪਰਾ ਵਿਚ ਵਿਸ਼ੇਸ਼ ਸਥਾਨ ਰਖਦਾ ਹੈ। ਦਸਮ ਗ੍ਰੰਥ ਤੋਂ ਬਾਅਦ ਸ਼ਾਇਦ ਇਹ ਗ੍ਰੰਥ, ਸਿੱਖ ਸਾਹਿਤ ਵਿਚ ਵਡ-ਆਕਾਰੀ ਰਚਨਾ ਹੈ, ਜੋ ਧਾਰਮਿਕ ਤੇ ਇਤਿਹਾਸਕ ਪਖ ਤੋਂ ਮਹਤਵਪੂਰਨ ਹੋਣ ਦੇ ਨਾਲ-ਨਾਲ ਸਾਹਿਤਕ ਪਖ ਤੋਂ ਵੀ ਅਮੀਰ ਵਿਰਾਸਤ ਦਾ ਭੰਡਾਰ ਹੈ।

*ਸ੍ਰੀ ਸਰਬਲੋਹ ਗ੍ਰੰਥ*, ਹਥਲਿਖਤ ਤੇ ਪ੍ਰਕਾਸ਼ਿਤ ਦੋਵਾਂ ਰੂਪਾਂ ਵਿਚ ਉਪਲਬਧ ਹੈ। ਕਿਉਂਕਿ ਪ੍ਰਕਾਸ਼ਿਤ ਰੂਪ ਵਿਚ, ਖੋਜ ਦੇ ਸਿਧਾਂਤਿਕ ਅਧਾਰ ਨੂੰ ਕਈ ਵਾਰ ਅਖੋਂ ਪਰੋਖੇ ਕਰ ਦਿਤਾ ਜਾਂਦਾ ਹੈ। ਇਸ ਲਈ ਵਿਚਾਰਾਧੀਨ ਗ੍ਰੰਥ ਸੰਬੰਧੀ ਪਹਿਲੀ ਸਮਸਿਆ, ਇਸ ਦੇ ਪਾਠ-ਨਿਰਧਾਰਨ ਦੀ ਸੀ। ਇਸ ਲਈ ਹਥਲਿਖਤ ਗ੍ਰੰਥਾਂ ਨੂੰ ਪੜ੍ਹਨ ਤੇ ਵਾਚਣ ਦੀ ਰੁਚੀ ਅਧੀਨ ਹਥਲੇ ਵਿਚਾਰਾਧੀਨ ਗ੍ਰੰਥ ਨੂੰ ਖੋਜ-ਕਾਰਜ ਲਈ ਚੁਣਿਆ । ਹਥਲਿਖਤਾਂ ਨੂੰ ਪੜ੍ਹਨਾ ਆਪਣੇ ਆਪ ਵਿਚ ਇਕ ਕਲਾ ਹੈ ਕਿਉਂਕਿ ਹਥਲਿਖਤਾਂ ਦੀ ਲਿਪੀ, ਸੰਕੇਤ, ਭਾਸ਼ਾ, ਆਦਿ ਦੀ ਸੂਝ ਹੋਣੀ ਬਹੁਤ ਜ਼ਰੂਰੀ ਹੈ। ਇਸ ਤੋਂ ਵੀ ਮਹਤਵਪੂਰਨ, ਹਥਲਿਖਤ ਦੇ ਵਾਰ-ਵਾਰ ਪਾਠ-ਅਧਿਐਨ ਕਰਨ ਨਾਲ ਹੀ ਉਸ ਦਾ ਮੁਹਾਵਰਾ ਸਮਝ ਆ ਸਕਦਾ ਹੈ ਅਤੇ ਉਸ ਦਾ ਵਿਸ਼ਲੇਸ਼ਣ ਕੀਤਾ ਜਾ ਸਕਦਾ ਹੈ। ਵਿਚਾਰਾਧੀਨ ਗ੍ਰੰਥ ਸਮੇਤ ਬਹੁਤੇ ਸਿੱਖ ਪਰੰਪਰਾ ਦੇ ਗ੍ਰੰਥਾਂ ਦੀ ਪ੍ਰਧਾਨ ਭਾਸ਼ਾ ਬ੍ਰਜਭਾਸ਼ਾ ਹੈ। ਅਜੋਕੇ ਸਮੇਂ ਵਿਚ ਤਕਨਾਲੋਜੀ ਦੇ ਯੁਗ ਵਿਚ ਹਥਲਿਖਤਾਂ ਤਾਂ ਦੂਰ ਦੀ ਗਲ ਹੈ, ਕਿਤਾਬਾਂ ਪੜ੍ਹਨ ਦਾ ਰੁਝਾਨ ਵੀ ਘਟਦਾ ਜਾ ਰਿਹਾ ਹੈ। ਹਥਲਿਖਤਾਂ ਸਾਡੀ ਵਿਰਾਸਤ ਦਾ ਅਮੋਲ ਸਰਮਾਇਆ ਹਨ। ਹਥਲੇ ਖੋਜ-ਪ੍ਰਬੰਧ ਵਿਚ, ਵਿਚਾਰਾਧੀਨ ਗ੍ਰੰਥ ਦੀਆਂ ਉਪਲਬਧ ਹਥਲਿਖਤਾਂ ਨੂੰ ਵਿਗਿਆਨਕ ਸੰਪਾਦਨ ਵਿਧੀ ਰਾਹੀਂ ਸੰਪਾਦਿਤ ਕਰਨ ਅਤੇ ਉਸ ਦਾ ਵਿਸ਼ਲੇਸ਼ਣਾਤਮਕ ਅਧਿਐਨ ਕਰਨ ਦਾ ਜਤਨ ਕੀਤਾ ਗਿਆ ਹੈ।

ਅਧਿਐਨ ਦੀ ਸੁਵਿਧਾ ਲਈ ਵਿਚਾਰਾਧੀਨ ਖੋਜ-ਪ੍ਰਬੰਧ ਨੂੰ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਪਹਿਲਾ, ਵਿਸ਼ਲੇਸ਼ਣਾਤਮਕ ਅਧਿਐਨ ਅਤੇ ਦੂਜਾ, ਪਾਠ-ਸੰਪਾਦਨ। ਵਿਸ਼ਲੇਸ਼ਣਾਤਮਕ ਅਧਿਐਨ ਵਿਚ, *ਸ੍ਰੀ ਸਰਬਲੋਹ ਗ੍ਰੰਥ* ਦੇ ਹਥਲਿਖਤ ਖਰੜਿਆਂ ਦਾ ਸਰਵੇਖਣ, *ਸ੍ਰੀ ਸਰਬਲੋਹ ਗ੍ਰੰਥ* ਦਾ ਕਰਤਾ ਤੇ ਰਚਨਾਕਾਲ, *ਸ੍ਰੀ ਸਰਬਲੋਹ ਗ੍ਰੰਥ* ਦੇ ਸੰਭਾਵੀ

ਸਰੋਤ, ਪੁਰਾਨ ਸਾਹਿਤ ਤੇ ਮੰਗਲਾ ਚਰਨ ਪੁਰਾਨ, *ਸ੍ਰੀ ਸਰਬਲੋਹ ਗ੍ਰੰਥ* ਦਾ ਵਿਸ਼ਾ-ਵਸਤੂ, *ਸ੍ਰੀ ਸਰਬਲੋਹ ਗ੍ਰੰਥ* ਦਾ ਧਾਰਮਿਕ ਤੇ ਇਤਿਹਾਸਕ ਮਹਤਵ, *ਸ੍ਰੀ ਸਰਬਲੋਹ ਗ੍ਰੰਥ* ਵਿਚ ਖ਼ਾਲਸੇ ਦਾ ਸਰੂਪ ਤੇ ਮਹਿਮਾ, *ਸ੍ਰੀ ਸਰਬਲੋਹ ਗ੍ਰੰਥ* 'ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ, ਸ੍ਰੀ ਸਰਬਲੋਹ ਦਾ ਸਿੱਖ ਅਧਿਆਤਮਕ ਪਰੰਪਰਾ ਵਿਚ ਯੋਗਦਾਨ, *ਸ੍ਰੀ ਸਰਬਲੋਹ ਗ੍ਰੰਥ* ਦੇ ਸਾਹਿਤਕ ਅਧਿਐਨ ਵਿਚ ਇਸ ਵਿਚਲੇ ਸੰਗੀਤ-ਵਿਧਾਨ, ਛੰਦ-ਵਿਧਾਨ, ਅਲੰਕਾਰ-ਵਿਧਾਨ ਅਤੇ ਇਸ ਦੀ ਭਾਸ਼ਾ-ਸ਼ੈਲੀ ਦਾ ਅਧਿਐਨ ਕੀਤਾ ਗਿਆ ਹੈ। ਉਪਰੰਤ ਸਾਰ ਦਿਤਾ ਗਿਆ ਹੈ।

*ਸ੍ਰੀ ਸਰਬਲੋਹ ਗ੍ਰੰਥ* ਦੇ ਉਪਲਬਧ ਹਥਲਿਖਤ ਖਰੜਿਆਂ ਦਾ ਸਰਵੇਖਣ ਕਰਦਿਆਂ ਉਨ੍ਹਾਂ ਦਾ ਪ੍ਰਾਪਤੀ-ਸਥਾਨ, ਪਾਠ-ਰੂਪ, ਉਤਾਰਾਕਾਰਾਂ ਦੀ ਲੇਖਣੀ ਦੀਆਂ ਭਿੰਨਤਾਵਾਂ, ਹਥਲਿਖਤ ਦੀ ਬਣਤਰ, ਆਦਿ ਸੰਬੰਧੀ ਵਿਚਾਰ ਕੀਤੀ ਗਈ ਹੈ।

ਸੰਪਾਦਨ ਅਧੀਨ ਗ੍ਰੰਥ ਦੇ ਕਰਤਾ ਤੇ ਰਚਨਾਕਾਲ ਸੰਬੰਧੀ ਵਿਚਾਰ ਕਰਦਿਆਂ ਵਿਦਵਾਨਾਂ ਦੇ ਮਤਾਂ ਦਾ ਜ਼ਿਕਰ ਕਰਨ ਉਪਰੰਤ ਗ੍ਰੰਥ ਦੀਆਂ ਅੰਦਰੂਨੀ ਗਵਾਹੀਆਂ ਦੇ ਅਧਾਰ 'ਤੇ ਗ੍ਰੰਥ-ਕਰਤਾ ਤੇ ਰਚਨਾਕਾਲ ਸੰਬੰਧੀ ਚਰਚਾ ਕੀਤੀ ਗਈ ਹੈ।

*ਸ੍ਰੀ ਸਰਬਲੋਹ ਗ੍ਰੰਥ* ਵਿਚਲੇ ਪਾਠ ਤੇ ਅੰਦਰੂਨੀ ਗਵਾਹੀਆਂ ਦੇ ਅਧਾਰ 'ਤੇ ਵੇਦ, ਸ਼ਾਸਤ੍ਰ, ਸਿਮ੍ਰਿਤੀਆਂ, ਪੁਰਾਣ, ਮਹਾਭਾਰਤ, ਗੀਤਾ, ਦੁਰਗਾ ਸਪਤਸ਼ਤੀ, ਸੀਮਦ ਭਾਗਵਤ, ਹਨੂਮਾਨ ਨਾਟਕ, ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ-ਰਚਨਾ, ਸੁਕ੍ਰਭਾਸਜ, ਸਰਸਵਤੀ ਭਾਸਜ, ਆਦਿ ਨੂੰ ਇਸ ਦੇ ਸੰਭਾਵੀ ਸਰੋਤ ਦਰਸਾਇਆ ਗਿਆ ਹੈ।

ਵਿਚਾਰਾਧੀਨ ਗ੍ਰੰਥ ਦੇ ਕਥਾ-ਵਸਤੂ ਬਾਰੇ ਅਧਿਐਨ ਕਰਦਿਆਂ ਇਸ ਵਿਚਲੇ ਪੰਜਾਂ ਅਧਿਆਇਆਂ ਵਿਚ ਵਰਣਿਤ ਪ੍ਰਸੰਗ/ਪ੍ਰਸੰਗਾਂ ਦਾ ਸੰਖੇਪ ਰੂਪ ਵਿਚ ਜਿਕਰ ਕੀਤਾ ਗਿਆ ਹੈ। *ਸ੍ਰੀ ਸਰਬਲੋਹ ਗ੍ਰੰਥ* ਦੇ ਵਿਸ਼ਾ-ਵਸਤੂ ਸੰਬੰਧੀ ਵਿਚਾਰ ਕਰਦਿਆਂ ਇਸ ਵਿਚ ਗੁਪਤ-ਪ੍ਰਗਟ, ਛਾਇਆ ਰੂਪੀ , 'ਏਕ ਬ੍ਰਹਮ' ਪਰਮਾਤਮਾ ਦੀ ਆਰਾਧਨਾ ਕਰਨ ਦੀ ਪ੍ਰੇਰਨਾ ਨੂੰ ਦਰਸਾਇਆ ਗਿਆ ਹੈ। ਗ੍ਰੰਥ-ਕਰਤਾ ਦੁਆਰਾ ਪਰੰਪਰਿਕ ਇਸ਼ਟ-ਮਾਨਤਾਵਾਂ/ਧਾਰਨਾਵਾਂ ਦਾ ਸਤਿਕਾਰ ਕਰਦਿਆਂ ਬੈਰਾਟ ਤੇ ਸਰਬਵਿਆਪਕ ਪਰਮਾਤਮਾ ਵਿਚ ਅਭੇਦ ਹੋਣ ਦਾ ਸੰਦੇਸ਼ ਦਿਤਾ ਗਿਆ ਹੈ। ਹੰਕਾਰ ਨੂੰ ਪਰਮਾਤਮਾ ਤੋਂ ਦੂਰੀ ਦਾ ਕਾਰਨ ਦਸਦਿਆਂ ਹੰਕਾਰ, ਵਾਸ਼ਨਾਵਾਂ, ਆਦਿ

ਵਿਕਾਰਾਂ ਤੋਂ ਮੁਕਤ ਹੋ ਕੇ ਨਾਮ-ਸਿਮਰਨ, ਸੰਗਤ, ਆਦਿ ਸਦਗੁਣਾਂ ਨਾਲ ਭਰਪੂਰ ਜੀਵਨ-ਸ਼ੈਲੀ ਧਾਰਨ ਕਰਨ ਅਤੇ ਸੰਤ-ਸਿਪਾਹੀ ਖ਼ਾਲਸਾ ਪਦ ਪ੍ਰਾਪਤ ਕਰਨ ਦੀ ਵਿਚਾਰਾਧੀਨ ਗ੍ਰੰਥ ਵਿਚਲੀ ਸਿਖਿਆ ਨੂੰ ਉਭਾਰਨ ਦਾ ਜਤਨ ਕੀਤਾ ਗਿਆ ਹੈ।

ਪੁਰਾਨ ਸਾਹਿਤ ਤੇ ਮੰਗਲਾ ਚਰਨ ਪੁਰਾਨ ਬਾਰੇ ਵਿਚਾਰ ਕਰਦਿਆਂ ਪੁਰਾਣਾਂ ਤੇ ਉਪ-ਪੁਰਾਣਾਂ ਦਾ ਸੰਖੇਪ ਵਿਸ਼ਲੇਸ਼ਣ ਕੀਤਾ ਗਿਆ ਹੈ। ਉਪਰੰਤ *ਸ੍ਰੀ ਸਰਬਲੋਹ ਗ੍ਰੰਥ* ਵਿਚੋਂ ਪੁਰਾਣਾਂ ਦੇ ਪੰਜ ਪ੍ਰਮੁਖ ਲਛਣ ਨਿਸ਼ਾਨਦੇਹ ਕਰਨ ਦਾ ਜਤਨ ਕੀਤਾ ਗਿਆ ਹੈ। ਵਿਚਾਰਾਧੀਨ ਗ੍ਰੰਥ ਵਿਚੋਂ ਆਸਤਿਕਤਾ, ਸੰਪ੍ਰਦਾਇਕਤਾ, ਸਮਨਵੈ ਭਾਵਨਾ, ਅਵਤਾਰਵਾਦ ਸੰਬੰਧੀ, ਕਰਮਕਾਂਡਾਂ ਸੰਬੰਧੀ, ਵਰਣ ਆਸ਼੍ਰਮ ਸੰਬੰਧੀ, ਚਰਿਤ੍ਰ ਸੰਬੰਧੀ ਰੂਪਾਤਮਕਤਾ, ਉਪਦੇਸ਼ਾਤਮਕਤਾ, ਮੂਲ ਭਾਵਨਾ, ਆਦਿ ਪੌਰਾਣਿਕ ਪ੍ਰਵਿਰਤੀਆਂ ਬਾਰੇ ਵਿਚਾਰ ਕਰਨ ਉਪਰੰਤ ਇਸ ਨੂੰ ਪੌਰਾਣਿਕ ਸ਼ੈਲੀ ਦੇ ਅਨੁਰੂਪ ਲਿਖਿਆ ਗਿਆ, ਦਰਸਾਉਣ ਦਾ ਜਤਨ ਕੀਤਾ ਗਿਆ ਹੈ।

ਉਪਰੰਤ *ਸ੍ਰੀ ਸਰਬਲੋਹ ਗ੍ਰੰਥ* ਵਿਚਲੇ ਹਵਾਲਿਆਂ ਦੇ ਅਧਾਰ ’ਤੇ ਇਸ ਦਾ ਧਾਰਮਿਕ ਤੇ ਇਤਿਹਾਸਕ ਮਹਤਵ ਦਰਸਾਇਆ ਗਿਆ ਹੈ। ਇਸ ਵਿਚ ਗੁਰੂ ਗ੍ਰੰਥ ਤੇ ਗੁਰੂ ਪੰਥ, ਵਾਹਿਗੁਰੂ ਗੁਰਮੰਤਰ ਸੰਬੰਧੀ, ਗੁਰਿਆਈ, ਨਾਮ-ਸਿਮਰਨ ਸੰਬੰਧੀ, ਸੰਗਤ, ਖ਼ਾਲਸਾ ਸਿਰਜਣਾ, ਆਦਿ ਬਾਰੇ ਵਿਸ਼ਲੇਸ਼ਣ ਕਰਨ ਉਪਰੰਤ ਇਸ ਨੂੰ ਸਿੱਖ ਇਤਿਹਾਸ ਦਾ ਮਹਤਵਪੂਰਨ ਸਰੋਤ ਦਰਸਾਇਆ ਗਿਆ ਹੈ।

*ਸ੍ਰੀ ਸਰਬਲੋਹ ਗ੍ਰੰਥ* ਵਿਚ ਖ਼ਾਲਸੇ ਦੀ ਸਿਰਜਣਾ ਸੰਬੰਧੀ ਪ੍ਰਸੰਗ ਉਪਲਬਧ ਹਨ। ਇਸ ਵਿਚ ਖ਼ਾਲਸਾ ਸਿਰਜਣਾ ਦੇ ਕਾਰਨ, ਖ਼ਾਲਸੇ ਦੇ ਸਰੂਪ ਤੇ ਮਹਿਮਾ ਨੂੰ ਦਰਸਾਉਂਦਿਆਂ ‘ਖ਼ਾਲਸੇ’ ਤੇ ‘ਪਰਮਾਤਮਾ’ ਦੀ ਅਭੇਦਤਾ ਨੂੰ ਦਰਸਾਇਆ ਗਿਆ ਹੈ।

ਹਰੇਕ ਲੇਖਕ/ਕਵੀ ’ਤੇ ਕਿਸੇ ਨਾ ਕਿਸੇ ਲਿਖਤ ਦਾ ਪ੍ਰਭਾਵ ਜ਼ਰੂਰ ਹੁੰਦਾ ਹੈ। *ਸ੍ਰੀ ਸਰਬਲੋਹ ਗ੍ਰੰਥ* ਦੇ ਕਰਤਾ ’ਤੇ ਗੁਰੂ ਗ੍ਰੰਥ ਸਾਹਿਬ ਪ੍ਰਤਖ ਪ੍ਰਭਾਵ ਦ੍ਰਿਸ਼ਟੀ ਗੋਚਰ ਹੁੰਦਾ ਹੈ। ਵਿਚਾਰਾਧੀਨ ਗ੍ਰੰਥ ਤੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ/ਪੰਕਤੀਆਂ ਨੂੰ ਸਨਮੁਖ ਰਖ ਕੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਭਾਵ ਦਰਸਾਉਣ ਦਾ ਜਤਨ ਕੀਤਾ ਗਿਆ ਹੈ।

ਕਿਸੇ ਵੀ ਗ੍ਰੰਥ ਦਾ ਅਧਿਐਨ ਕਰਦਿਆਂ ਉਸ ਦੀ ਭਾਸ਼ਾ ਬਾਰੇ ਜਾਣਕਾਰੀ ਹੋਣੀ ਬਹੁਤ ਜ਼ਰੂਰੀ ਹੈ। *ਸ੍ਰੀ ਸਰਬਲੋਹ ਗ੍ਰੰਥ* ਦੀ ਭਾਸ਼ਾ-ਸ਼ੈਲੀ ਬਾਰੇ ਵਿਚਾਰ ਕਰਦਿਆਂ ਇਸ ਵਿਚ ਤਤਸਮ, ਅਰਧ ਤਤਸਮ, ਤਤਭਵ, ਅਰਬੀ-ਫ਼ਾਰਸੀ, ਪੰਜਾਬੀ, ਆਦਿ ਬਾਰੇ ਉਦਾਹਰਨਾਂ ਸਹਿਤ ਜਿਕਰ ਕਰ ਕੇ ਬ੍ਰਜਭਾਸ਼ਾ ਨੂੰ ਪ੍ਰਧਾਨ ਭਾਸ਼ਾ ਕਿਆਸਿਆ ਗਿਆ ਹੈ। ਉਪਰੰਤ ਵਿਆਕਰਨਿਕ ਪਖ ਬਾਰੇ ਵਿਚਾਰ ਕਰਦਿਆਂ ਨਾਂਵ, ਪੜਨਾਂਵ, ਕਿਰਿਆ, ਸੰਯੁਕਤ ਕਿਰਿਆ, ਵਿਸ਼ੇਸ਼ਣ, ਧੁਨੀਆਤਮਿਕਤਾ, ਆਦਿ ਬਾਰੇ ਸੰਖੇਪ ਜਾਣਕਾਰੀ ਪ੍ਰਦਾਨ ਕਰਨ ਦਾ ਜਤਨ ਕੀਤਾ ਗਿਆ ਹੈ। ਸਾਰ ਵਿਚ, ਸਮੁਚੇ ਅਧਿਐਨ ਤੋਂ ਪ੍ਰਾਪਤ ਸਿਟਿਆਂ ਦਾ ਜਿਕਰ ਕੀਤਾ ਗਿਆ ਹੈ।

ਪਾਠ-ਸੰਪਾਦਨ ਵਾਲੇ ਦੂਜੇ ਭਾਗ ਵਿਚ, ਸੰਪਾਦਨ-ਵਿਧੀ, ਸੰਕੇਤਾਵਲੀ ਤੇ ਮੂਲ ਪਾਠ ਦਿਤਾ ਗਿਆ ਹੈ। ਪਾਠ-ਸੰਪਾਦਨ ਕਰਨ ਤੋਂ ਪਹਿਲਾਂ ਉਪਲਬਧ ਖਰੜਿਆਂ ਦੀ ਪੁਰਾਤਨਤਾ ਦੇ ਅਧਾਰ ’ਤੇ ਇਕ ਖਰੜੇ ਨੂੰ ਅਧਾਰਮੂਲਕ ਖਰੜੇ ਵਜੋਂ ਅਪਣਾਇਆ ਗਿਆ ਹੈ ਅਤੇ ਬਾਕੀ ਖਰੜਿਆਂ ਨਾਲ ਪਾਠਾਂ ਦਾ ਤੁਲਨਾਤਮਕ ਅਧਿਐਨ ਕੀਤਾ ਗਿਆ ਹੈ। ਸੰਬੰਧਿਤ ਖਰੜਿਆਂ ਵਿਚ ਆ ਰਹੇ ਪਾਠ-ਭੇਦਾਂ ਤੇ ਟਿਪਣੀਆਂ ਨੂੰ ਕ੍ਰਮਵਾਰ ਗੁਰਮੁਖੀ ਅਖਰ (੧, ੨, ੩, ਆਦਿ) ਤੇ ਪੰਜਾਬੀ ਭਾਸ਼ਾ ਦੇ ਅਖਰ (ੳ, ਅ, ੲ, ਆਦਿ) ਦਾ ਪ੍ਰਯੋਗ ਕੀਤਾ ਗਿਆ ਹੈ।

ਵਿਚਾਰਾਧੀਨ ਗ੍ਰੰਥ ਦੇ ਪ੍ਰਕਾਸ਼ਿਤ ਰੂਪ ਵਿਚ ਕਈ ਪਾਠ ਸਹੀ ਰੂਪ ਵਿਚ ਨਹੀਂ ਮਿਲਦੇ। ਸੰਪਾਦਨ ਕਾਰਜ ਕਰਦਿਆਂ ਅਸੀਂ ਉਪਲਬਧ ਖਰੜਿਆਂ ਦੇ ਅਧਾਰ ’ਤੇ ਸਹੀ ਪਾਠ ਖੋਜਣ ਦਾ ਜਤਨ ਕੀਤਾ ਹੈ। ਮਿਸਾਲ ਲਈ ਸਾਡੇ ਵਲੋਂ ਸੋਧੇ ਹੋਏ ਪਾਠ ਤੇ ਪ੍ਰਕਾਸ਼ਿਤ ਗ੍ਰੰਥ ਵਿਚਲੇ ਪਾਠ ਰੂਪ ਨੂੰ ਨਿਮਨਲਿਖਤ ਤੁਲਨਾਤਮਕ ਅਧਿਐਨ ਰਾਹੀਂ ਦੇਖਿਆ ਜਾ ਸਕਦਾ ਹੈ :

1. *ਯਾ ਸੁਖ ਕੇ ਕੋਈ ਵਿਰਲੇ ਰਸਿਕ ਜਨ ਆਤਮ ਰਸ **ਮਾਤੇ** ਨਿਰੰਕਾਰੀ ॥*

   (ਸੋਧਿਆ ਹੋਇਆ ਪਾਠ, ਪੰਨਾ 510)

   *ਯਾ ਸੁਖ ਕੇ ਕੋਈ ਵਿਰਲੇ ਰਸਿਕ ਜਨ ਆਤਮ ਰਸ **ਅਤੇ** ਨਿਰੰਕਾਰੀ ॥*

   (ਪ੍ਰਕਾਸ਼ਿਤ ਗ੍ਰੰਥ, ਭਾਗ ਦੂਜਾ, ਪੰਨਾ 418)

2. *ਪੂਰਬ **ਜੇਤੇ** ਪਠੇ ਦੈ ਆਯੁਸ ਤੇ ਸਭ ਆਪਨ ਮਤ ਉਰਝਾਨਾ ॥*

(ਸੋਧਿਆ ਹੋਇਆ ਪਾਠ, ਪੰਨਾ 548)

*ਪੂਰਬ **ਜੋਤਿ** ਪਠੇ ਦਿਯ ... ... ...॥*

(ਪ੍ਰਕਾਸ਼ਿਤ ਗ੍ਰੰਥ, ਭਾਗ ਦੂਜਾ, ਪੰਨਾ, 489)

3. *ਦੇਵਨ **ਹਰਸ** ਆਨੰਦ ਕੁਲਾਹਲ ਦੈਤ ਅਨੀ ਸਭ ਸੋਕ ਭਰੀ ॥੮॥*

(ਸੋਧਿਆ ਹੋਇਆ ਪਾਠ, ਪੰਨਾ 554)

*ਦੇਵਨ **ਰਹਸ** ਅਨੰਦ ... ... ... ॥*

(ਪ੍ਰਕਾਸ਼ਿਤ ਗ੍ਰੰਥ, ਭਾਗ ਦੂਜਾ, ਪੰਨਾ 503)

4. *ਦੂਖ ਰੋਗ **ਸਤ੍ਰਨ** ਮੁਰ ਹਰਹੁ ॥*

(ਸੋਧਿਆ ਹੋਇਆ ਪਾਠ, ਪੰਨਾ 616)

*ਦੂਖ ਰੋਗ **ਸੰਤਨ** ਮੁਰ ਹਰਹੁ ॥*

(ਪ੍ਰਕਾਸ਼ਿਤ ਗ੍ਰੰਥ, ਭਾਗ ਦੂਜਾ, ਪੰਨਾ 625)

5. *ਹਰਖ ਹਰਖ ਮਨ **ਸੁਰਨ** ਕੋਲਾਹਲ ॥੬੭॥*

(ਸੋਧਿਆ ਹੋਇਆ ਪਾਠ, ਪੰਨਾ 632)

*ਹਰਖ ਹਰਖ ਮਨ **ਸੁਨਿ** ਕੋਲਾਹਲ ॥*

(ਪ੍ਰਕਾਸ਼ਿਤ ਗ੍ਰੰਥ, ਭਾਗ ਦੂਜਾ, ਪੰਨਾ 653)

6. ***ਠੁੰਮ੍ਰ ਝੁੰਮ੍ਰ** ਰਾਗ ਰਸਾਲਾ ॥*

(ਸੋਧਿਆ ਹੋਇਆ ਪਾਠ, ਪੰਨਾ 636)

***ਗਾਯਨ ਗਾਵਤ** ਰਾਗ ਰਸਾਲਾ ॥*

(ਪ੍ਰਕਾਸ਼ਿਤ ਗ੍ਰੰਥ, ਭਾਗ ਦੂਜਾ, ਪੰਨਾ 661)

ਉਕਤ ਤੋਂ ਇਲਾਵਾ ਪ੍ਰਕਾਸ਼ਿਤ ਗ੍ਰੰਥ ਵਿਚ ਕੁਝ ਪੰਕਤੀਆਂ ਨਹੀਂ ਹਨ ਜੋ ਸ੍ਰੀ ਸਰਬਲੋਹ ਗ੍ਰੰਥ ਦੇ ਹਥਲਿਖਤ ਖਰੜਿਆਂ ਵਿਚ ਮੌਜੂਦ ਹਨ। ਮਿਸਾਲ ਵਜੋਂ ਨਿਮਨਲਿਖਤ ਦੋ ਪੰਕਤੀਆਂ ਪ੍ਰਕਾਸ਼ਿਤ ਗ੍ਰੰਥ ਵਿਚ ਨਹੀਂ ਹਨ :

1. *ਜਿਗਾ ਮਉਰ ਕੁੰਡਲ ਦੁਤਿਕਾਰੀ ॥* [1]

2. *ਰਿਖੁ ਮੁਨਿ ਬੰਦੀ ਨਿਗਮ ਰੂਪ ਧਰ ਮੂਰਤਵੰਤ ਬਿਰਾਜੈ ॥* [2]

ਉਕਤ ਦੋਵੇਂ ਪੰਕਤੀਆਂ ਸੰਪਾਦਿਤ ਪਾਠ ਵਿਚ ਕ੍ਰਮਵਾਰ ਪੰਨਾ 526 ਤੇ ਪੰਨਾ 464 ’ਤੇ ਦਰਜ਼ ਹਨ। ਮੂਲ ਪਾਠ ਤੋਂ ਉਪਰੰਤ ਅੰਤਿਕਾਵਾਂ ਤੇ ਪੁਸਤਕ-ਸੂਚੀ ਦਿਤੀ ਗਈ ਹੈ।

ਕੋਈ ਵੀ ਕਾਰਜ ਮਨੁਖ ਇਕਲਿਆਂ ਨਹੀਂ ਕਰ ਸਕਦਾ। ਪਰਮਾਤਮਾ ਦੀ ਕਿਰਪਾ ਦੇ ਨਾਲ-ਨਾਲ ਬਹੁਤ ਸਾਰੇ ਸਹਿਯੋਗੀ ਕਿਸੇ ਕਾਰਜ ਦੇ ਪੂਰਾ ਹੋਣ ਪਿਛੇ ਕਾਰਜਸ਼ੀਲ ਹੁੰਦੇ ਹਨ। ਇਸ ਲਈ ਸਭ ਤੋਂ ਪਹਿਲਾਂ ਅਕਾਲ ਪੁਰਖ ਦਾ ਰਿਣੀ ਹਾਂ ਜਿਸ ਦੀ ਕਿਰਪਾ ਦ੍ਰਿਸ਼ਟੀ ਸਦਕਾ ਹੀ ਹਥਲਾ ਖੋਜ-ਪ੍ਰਬੰਧ ਨੇਪਰੇ ਚੜ੍ਹਿਆ ਹੈ। ਹਥਲਿਖਤਾਂ ਨੂੰ ਇਕਤਰ ਕਰਨ ਵਿਚ ਸਹਾਇਤਾ ਕਰਨ ਲਈ ਸਤਵੰਤ ਸਿੰਘ ਦਾ ਧੰਨਵਾਦ ਹੈ। ਹਥਲਿਖਤਾਂ ਤਕ ਰਿਸਾਈ ਕਰਨ ਵਿਚ ਸਹਾਇਕ ਅਤੇ ਲੋੜੀਂਦੀ ਸਮਗਰੀ ਉਪਲਬਧ ਕਰਾਉਣ ਵਾਲੀਆਂ ਪੁਸਤਕਾਂ, ਲਾਇਬ੍ਰੇਰੀਆਂ, ਡੇਰਿਆਂ ਦੇ ਪ੍ਰਬੰਧਕਾਂ, ਦੋਸਤਾਂ, ਆਦਿ ਸਭ ਦਾ ਧੰਨਵਾਦ ਹੈ। ਇੰਦਰਜੀਤ ਸਿੰਘ ਗੋਗੋਆਣੀ ਦਾ ਧੰਨਵਾਦ ਹੈ, ਜਿਨ੍ਹਾਂ ਨੇ ਖ਼ਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੀ ਲਾਇਬਰੇਰੀ ਵਿਚੋਂ ਹਥਲਿਖਤ ਨੂੰ ਵਾਚਣ ਤੇ ਨੋਟਸ ਲੈਣ ਸੰਬੰਧੀ ਮਦਦ ਕੀਤੀ। ਗਿਆਨੀ ਸ਼ੇਰ ਸਿੰਘ ਅੰਬਾਲੇ ਵਾਲਿਆਂ ਦਾ ਧੰਨਵਾਦ ਹੈ, ਜਿਨ੍ਹਾਂ ਨੇ ਆਪਣੇ ਪ੍ਰਚਾਰਕ ਰੁਝੇਵਿਆਂ ਹੋਣ ਦੇ ਬਾਵਜੂਦ ਵਿਚਾਰਾਧੀਨ ਗ੍ਰੰਥ ਸੰਬੰਧੀ ਬਹੁਮੁਲੇ ਵਿਚਾਰਾਂ ਦੀ ਸਾਂਝ ਪਾਉਂਦੇ ਰਹੇ  ਮਾਤਾ-ਪਿਤਾ, ਪਰਿਵਾਰ ਤੇ ਬੇਟੀ ਦਿਲਜੋਤ ਕੌਰ ਦਾ ਧੰਨਵਾਦ, ਜਿਨ੍ਹਾਂ ਨੇ ਅਧਿਐਨ ਕਰਨ ਲਈ ਲੋੜੀਂਦਾ ਸਮਾਂ ਤੇ ਢੁਕਵਾਂ ਮਾਹੌਲ ਬਣਾਉਣ ਵਿਚ ਮਦਦ ਕੀਤੀ।

---

[1] ਦੇਖੋ : *ਸ੍ਰੀ ਸਰਬਲੋਹ ਗ੍ਰੰਥ* (ਭਾਗ ਦੂਜਾ), ਪੰਨਾ 450.

[2] *ਉਹੀ*, ਪੰਨਾ 325.

ਹਥਲਾ ਖੋਜ-ਕਾਰਜ ਨਿਗਰਾਨ ਦੀ ਯੋਗ ਅਗਵਾਈ ਬਿਨਾ ਪੂਰਾ ਹੋਣਾ ਸੰਭਵ ਨਹੀਂ ਸੀ। ਇਸ ਲਈ ਮੇਰੇ ਨਿਗਰਾਨ ਡਾ. ਪਰਮਵੀਰ ਸਿੰਘ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦੀ ਹਾਂ ਜੋ ਮੈਨੂੰ ਸਮੇਂ-ਸਮੇਂ 'ਤੇ ਖੋਜ-ਕਾਰਜ ਦੀ ਲੋੜ ਅਨੁਸਾਰ ਮਿਹਨਤ ਤੇ ਲਗਨ ਨਾਲ ਕਾਰਜ ਕਰਨ ਲਈ ਉਤਸ਼ਾਹਿਤ ਕਰਨ ਦੇ ਨਾਲ-ਨਾਲ ਮੇਰੀ ਯੋਗ ਅਗਵਾਈ ਕਰਦੇ ਰਹੇ।

ਸੰਖੇਪ ਵਿਚ, ਕਿਹਾ ਜਾ ਸਕਦਾ ਹੈ ਕਿ ਇਹ ਖੋਜ-ਪ੍ਰਬੰਧ ਅਕਾਦਮਿਕ ਖੇਤਰ ਵਿਚ *ਸ੍ਰੀ ਸਰਬਲੋਹ ਗ੍ਰੰਥ* ਨਾਲ ਸੰਬੰਧਿਤ ਪਹਿਲਾ ਖੋਜ-ਕਾਰਜ ਹੈ। ਆਸ ਹੈ ਕਿ ਹਥਲਾ ਖੋਜ-ਕਾਰਜ ਅਕਾਦਮਿਕ ਤੇ ਧਾਰਮਿਕ ਖੇਤਰ ਦੇ ਖੋਜਾਰਥੀਆਂ ਤੇ ਵਿਦਿਆਰਥੀ ਲਈ ਆਧਾਰ-ਸਮਗਰੀ ਪ੍ਰਦਾਨ ਕਰੇਗਾ।

ਮਿਤੀ: 12/08/16.

ਖੋਜਾਰਥੀ

ਜਸਵੰਤ ਸਿੰਘ